ਸੰਗਮ ਵਿੱਚ ਪ੍ਰਕਾਸ਼ਿਤ ਬਾਬੂ ਰਜਬ ਅਲੀ ਦੀਆਂ ਪੁਸਤਕਾਂ

1. ਰੰਗੀਲਾ ਰਜਬ ਅਲੀ
2. ਬਾਬੂ ਰਜਬ ਅਲੀ ਦੇ ਕਿੱਸੇ
3. ਦਸਮੇਸ਼ ਮਹਿਮਾ
4. ਜੋਸ਼ੀਲਾ ਰਜਬ ਅਲੀ
5. ਅਣਖ਼ੀਲਾ ਰਜਬ ਅਲੀ
6. ਅਨਮੋਲ ਰਜਬ ਅਲੀ
7. ਅਨੋਖਾ ਰਜਬ ਅਲੀ
8. ਅਨੂਠਾ ਰਜਬ ਅਲੀ
9. ਅਲਬੇਲਾ ਰਜਬ ਅਲੀ

**Anokha Rajab Ali**
a book of poetry
Edited by
Sukhwinder Singh Suttantar

ਕਵੀਸ਼ਰ ਸੁਖਵਿੰਦਰ ਸਿੰਘ 'ਸੁਤੰਤਰ'
ਪੱਕਾ ਕਲਾਂ, ਬਠਿੰਡਾ-151401
ਫੋਨ ਨੰ: 9876816866
www.suttanter.com
e.mail:info@suttanter.com



ਪਹਿਲੀ ਵਾਰ: 400 ਕਾਪੀਆਂ
2010

**ISBN-978-93-80085-62-3**

ਪ੍ਰਕਾਸ਼ਕ : ਸੰਗਮ ਪਬਲੀਕੇਸ਼ਨਜ਼,
ਸੇਖੋਂ ਕਲੋਨੀ, ਪਿੱਛੇ ਬੱਸ ਸਟੈਂਡ,
ਸਮਾਣਾ-147101, ਜ਼ਿਲ੍ਹਾ: ਪਟਿਆਲਾ
ਫੋਨ : 01764-223047 , 222347
ਮੋਬਾਇਲ 98152-43917

ਟਾਈਪ : ਸੰਗਮ ਟਾਈਪ ਸੈਟਰਜ਼, ਸਮਾਣਾ
ਪ੍ਰਿੰਟਰਜ਼ : ਸ਼ਿਵ ਸ਼ਕਤੀ ਪ੍ਰਿੰਟਰਜ਼, ਦਿੱਲੀ

ਮੁੱਲ : **250/- ਰੁਪੈ**

ਸਮਰਪਣ !

ਬਹੁਤ ਹੀ ਸਤਿਕਾਰਯੋਗ
ਪਿਤਾ ਸਰਦਾਰ ਦਰਬਾਰਾ ਸਿੰਘ ਜੀ ਨੂੰ
ਅਤਿ ਅਦਬ ਸਹਿਤ

## ਤਤਕਰਾ

**TARLOCHAN SINGH**
Member of Parliament
(Rajya Sabha)



B-5, Dr. Zakir Hussain Marg
New Delhi - 110 003
Ph. : 23384664
E-mail : tarlochan@sansad.nic.in



ਕਦੇ ਪਿੰਡਾਂ ਦੇ ਮੇਲੇ ਜਾਂ ਜਲਸੇ ਕਵੀਸ਼ਰ ਹੀ ਸਜਾਉਂਦੇ ਹੁੰਦੇ ਸੀ। ਇਹ ਇੱਕ ਕੌੜਾ ਸੱਚ ਹੈ ਸਮੇਂ ਦੇ ਪੱਛਮੀ ਪ੍ਰਭਾਵ ਕਾਰਨ ਲੋਕ ਕਲਾਵਾਂ ਦਾ ਘਾਣ ਹੋਇਆ। ਜਿੰਨ੍ਹਾਂ 'ਚੋਂ ਕਵੀਸ਼ਰੀ ਗਾਉਣ ਜੋ ਸਾਡੇ ਦੇ ਸਭ ਤੋਂ ਨੇੜੇ ਸੀ ਓਹੀ ਸਾਥੋਂ ਤੋਂ ਸਭ ਤੋਂ ਦੂਰ ਹੋ ਗਿਆ।

ਇਸ ਕਵੀਸ਼ਰੀ ਗਾਉਣ ਰਾਹੀਂ ਠੇਠ ਲੋਕ ਬੋਲੀ ਵਿਚ ਸ਼ਾਇਦ ਹੀ ਕਿਸੇ ਸ਼ਾਇਰ ਨੇ ਇਤਿਹਾਸ, ਮਿਥਿਹਾਸ ਤੇ ਹਰ ਮਜ਼ਬ ਦੇ ਦਰਵੇਸ਼ਾਂ ਤੋਂ ਲੈ ਕੇ ਲੋਕ ਨਾਇਕਾਂ ਨੂੰ ਆਪਣੀ ਕਲਮ ਜਰੀਏ ਆਪਣੇ ਲੋਕਾਂ ਦੇ ਰੂਬਰੂ ਕੀਤਾ ਹੋਵੇ, ਜੋ ਬਾਬੂ ਰਜਬ ਅਲੀ ਖਾਂ ਨੇ ਕੀਤਾ। ਸਮੇਂ ਦੇ ਪਾਰਖੂ ਲੋਕਾਂ 'ਚ ਸ਼੍ਰੋਮਣੀ ਸ਼ਾਇਰ ਦਾ ਰੁਤਬਾ ਹਾਸਿਲ ਕਰਨ ਵਾਲੇ ਇਸ ਸ਼ਾਇਰ ਦਾ, ਸ੍ਰਿਸ਼ਟੀ ਦੀ ਅਸੀਮ ਸ਼ੈਅ ਵਕਤ ਨੇ ਵੀ ਵਕਤੀ ਵੰਡ ਸੰਤਾਲੀ ਦੀ ਆਫਤ ਪਾਕੇ ਪਰਖ ਕੀਤੀ ਤੇ ਉਸਨੂੰ ਜਨਮ ਭੂਮੀ 'ਚੋਂ ਕੱਢ ਪਾਕਿਸਤਾਨ ਦੇ ਵੱਲ ਤੋਰ ਦਿੱਤਾ। ਉਸ ਕਸੌਟੀ ਤੇ ਵੀ ਰਜਬ ਅਲੀ ਖਾਂ ਨੇ ਪੂਰਨ ਇਨਸਾਨ ਤੇ ਨਿਰਪੱਖ ਸ਼ਾਇਰ ਦਾ ਸਬੂਤ ਦਿੰਦਿਆ, ਹਿੰਦੂ ਧਰਮ ਦੇ ਮਹਾਂ-ਕਾਵਿ ਰਮਾਇਣ ਨੂੰ ਪਹਿਲੀ ਵਾਰ ਪੰਜਾਬੀ ਵਿੱਚ ਲਿਖ ਲੋਕਾਂ ਦੀ ਝੋਲੀ ਪਾਇਆ। ਜੋ ਇਸ ਹੱਥਲੀ ਕਿਤਾਬ ਵਿਚ ਦਰਜ ਹੈ।

'ਅਨੋਖਾ ਰਜਬ ਅਲੀ' ਬਾਬੂ ਜੀ ਦੀ ਅਨੋਖੀ ਪ੍ਰਤਿਭਾ ਨੂੰ ਪਾਠਕਾਂ ਦੇ ਸਨਮੁੱਖ ਕਰਦੀ ਹੈ। ਇਸ ਵਿੱਚ ਕਲੀ ਰੂਪਕ ਵਿੱਚ 'ਸ਼ਹੀਦ ਬਾਬਾ ਦੀਪ ਸਿੰਘ' ਸਾਰੰਗੀ ਤੇ ਗਾਉਣ ਲਈ ਗਵੰਤਰੀਆਂ ਵਾਸਤੇ ਵਿਸ਼ੇਸ਼ ਕਵੀਸ਼ਰੀ ਤੋਂ ਬਾਹਰ ਦਾ ਕਾਵਿਕ ਰੂਪ ਹੈ। ਜੋ ਅਸਲੀ ਪੰਜਾਬੀ ਲੋਕ ਸਭਿਆਚਾਰ ਦੀ 'ਕਲੀ' ਦਾ ਖਾਲਿਸ ਰੂਪ ਹੈ। ਸੁੱਚਾ ਸੂਰਮਾ ਸਮਾਜਿਕ ਲੋਕ ਨਾਇਕ, ਰਾਜਾ ਰਤਨ ਸੈਣ ਇਤਿਹਾਸਕ ਰਾਜਸੀ ਘਟਨਾ ਦੇ ਅਧਾਰਿਤ ਕਵੀਸ਼ਰੀ ਗਾਇਨ ਸ਼ਾਮਲ ਹਨ। ਇਹਨਾਂ ਸਾਰੇ ਹੀ ਪ੍ਰਸੰਗਾਂ ਵਿੱਚ ਉਹਨਾਂ ਦਾ ਕਿਤੇ ਵੀ ਆਪਣੇ ਮੁਸਲਿਮ ਮਜ਼ਬ ਦਾ ਉਲਾਰ ਰਤਾ ਭਰ ਵੀ ਨਹੀਂ ਆਇਆ। ਕੋਈ ਵੀ ਪਾਠਕ ਪੜਕੇ ਇਹ ਨਹੀਂ ਸੋਚ ਸਕਦਾ ਕਿ ਇਹ ਪ੍ਰਸੰਗ ਇਕ ਮੁਸਲਮਾਨ ਸ਼ਾਇਰ ਦੇ ਲਿਖੇ ਹੋਏ ਹਨ।

ਉਨ੍ਹਾਂ ਦੇ ਬਹੁਤ ਹੀ ਪਿਆਰੇ ਸ਼ਾਗਿਰਦ ਜੱਥੇਦਾਰ ਜਗਮੇਲ ਸਿੰਘ ਜੀ ਨੇ ਸਾਰੀ ਉਮਰ ਉਨ੍ਹਾਂ ਦੀ ਰਚਨਾਂ ਨੂੰ ਸੁੱਚੇ ਮੋਤੀਆਂ ਵਾਂਗ ਸਾਂਭਿਆ ਅਤੇ ਹੁਣ ਕਵੀਸ਼ਰੀ ਲੋਕ ਸਾਹਿਤ ਦੇ ਆਸ਼ਕ ਸੁਖਵਿੰਦਰ ਸਿੰਘ ਸੁਤੰਤਰ ਨੂੰ ਸਾਰੀ ਰਚਨਾ ਲੋਕਾਂ ਲਈ ਕਿਤਾਬ ਦਰ ਕਿਤਾਬ ਭੇਟ ਕਰਨ ਦੇ ਅਧਿਕਾਰ ਦਿੱਤੇ ਹਨ। ਪੰਜਾਬੀ ਸਾਹਿਤ ਦੇ ਪਾਠਕ ਜੱਥੇਦਾਰ ਜੀ ਦੀ ਸਿਆਣਪ ਤੇ ਸੇਵਾ ਦੇ ਹਮੇਸ਼ਾ ਰਿਣੀ ਰਹਿਣਗੇ।

CHARDIKLA TIME TV
517, SST Nagar, Rajpura Road, Patiala (Pb.)
Ph: 0175 5003039 Fax: 0175 2213159, 5007711
Mob. 92155 31303, 98155 04554

Ref. No ..................                                                                                    Date 15-1-10

# ਸੰਦੇਸ਼

ਕਵੀਸ਼ਰੀ ਦਾ ਪੰਜਾਬੀ ਸਾਹਿਤ ਵਿਚ ਇਕ ਲੰਮਾ ਇਤਿਹਾਸ ਅਤੇ ਅਮਿੱਟ ਯੋਗਦਾਨ ਰਿਹਾ ਹੈ। ਗਿਆਨੀ ਮਾਘੀ ਸਿੰਘ ਜੀ ਗਿੱਲ, ਮੋਹਨ ਸਿੰਘ ਰੋਡੇ, ਕਰਨੈਲ ਸਿੰਘ ਜੀ ਪਾਰਸ, ਬਰਮਾ ਨੰਦ ਜੀ ਡਿੱਖਾਂ, ਸ਼ਿਵਦਿੱਤਾ ਦਾਸ ਸੇਖੂ, ਚੰਦ ਸਿੰਘ ਮਹਿਰਾਜ, ਰਾਮ ਸਿੰਘ ਜੰਗੀਰਾਣਾ, ਦਿਆਲ ਸਿੰਘ ਭਲਾਈਆਣਾ ਉਹ ਕਵੀਸ਼ਰ ਹੋ ਨਿੱਬੜੇ, ਜਿਹਨਾਂ ਨੇ ਸਾਹਿਤ ਦੀ ਇਸ ਵਿਧਾ ਨੂੰ ਚਾਰ ਚੰਦ ਹੀ ਨਹੀਂ ਲਾਏ, ਬਲਕਿ ਸਾਹਿਤਕ ਖੇਤਰ ਦਾ ਇਕ ਅਨਮੋਲ ਵਿਰਸਾ ਬਣਾਇਆ।

ਬਾਬੂ ਰਜਬ ਅਲੀ ਬਹੁਤ ਸਿਆਣਾ, ਸੱਚਾ-ਸੁੱਚਾ, ਸੂਝਵਾਨ ਅਤੇ ਸਿਦਕਦਿਲੀ ਦਾ ਸ਼ਹਿਨਸ਼ਾਹ ਸ਼ਾਇਰ ਸੀ, ਜਿਸ ਨੇ ਆਪਣੀ ਕਲਮ ਨਾਲ ਇਕ ਸ਼ਰੱਈ ਮੁਸਲਮਾਨ ਹੁੰਦਿਆਂ ਹੋਇਆਂ ਵੀ ਉਹਨਾਂ ਸਿੱਖ ਇਤਿਹਾਸ ਵਿਚ 'ਦਸ਼ਮੇਸ਼ ਦੌਰਾ', 'ਸਾਹਿਬਜ਼ਾਦਿਆਂ ਦੀ ਸ਼ਹੀਦੀ', 'ਸੰਮਣ-ਮੂਸਣ', 'ਭਾਈ ਬਿਧੀ ਚੰਦ ਦੇ ਘੋੜੇ', 'ਹਿੰਦੂ ਪ੍ਰਸੰਗ ਸੀਤਾ ਦੀ ਭਾਲ', 'ਰਮਾਇਣ ਰਜਬ ਅਲੀ', 'ਪਰਭ ਵਿਰਾਟ' ਤੋਂ ਇਲਾਵਾ ਇਸਲਾਮੀ ਪ੍ਰਸੰਗ 'ਹਸਨ-ਹੁਸੈਨ', 'ਹਜ਼ਰਤ ਈਸਾ' ਅਤੇ 'ਹਜ਼ਰਤ ਮੁਹੰਮਦ ਸਾਹਿਬ ਦਾ ਇਤਿਹਾਸ' ਬਿਲਕੁਲ ਇਕੋ ਜਿਹੀ ਸ਼ਰਧਾ ਤੇ ਸ਼ਿੱਦਤ ਨਾਲ ਲਿਖਿਆ ਹੈ। ਇਕ ਗੱਲ ਹੋਰ- ਜੋ ਜ਼ਿਕਰਯੋਗ ਹੈ, ਉਹਨਾਂ ਦੀ ਰਚਨਾ ਵਿਚ ਬੜੀ ਸ਼ਾਨਦਾਰ, ਸਰਲ ਸ਼ਬਦਾਵਲੀ, ਉੱਤਮ ਨਿਵੇਕਲੀ ਸ਼ੈਲੀ ਤੋਂ ਇਲਾਵਾ ਲਾਜਵਾਬ ਅਲੰਕਾਰ, ਲਫਜ਼ਾਂ ਨਾਲ ਲਬਰੇਜ਼ ਰਚਨਾ ਨੂੰ ਸਰੋਤੇ ਅਤੇ ਪਾਠਕ ਪੜ੍ਹ ਕੇ ਉਹਨਾਂ ਦੀ ਕਲਮ ਦੀ ਕਾਰਾਗਰੀ ਨੂੰ ਮੱਲੋ-ਮੱਲੀ ਸਿਜਦਾ ਕਰਨ ਲਈ ਝੁਕ ਜਾਂਦਾ ਹੈ। ਉਹਨਾਂ ਸ੍ਰੀ ਹਰਿਮੰਦਰ ਸਾਹਿਬ ਦੀ ਸਿਫ਼ਤ ਆਪਣੀ ਸ਼ੈਲੀ ਵਿਚ ਇਸ ਤਰ੍ਹਾਂ ਕੀਤੀ-

ਖੜ੍ਹੇ ਸੇਵਕ ਕਰਦੇ ਜੀ, ਜਿੰਨੀ ਕਰ ਸਕਣ ਤਾਰੀਫ ਜ਼ਬਾਨੋਂ
ਇੱਥੇ ਬਾਰਿਸ਼ ਰਹਿਮਤ ਦੀ, ਸੱਚਾ ਰੱਬ ਆਪ ਕਰੇ ਅਸਮਾਨੋਂ
ਫੜ੍ਹ ਪਟਕੇ ਰੇਸ਼ਮ ਦੇ, ਏਸ ਦਾ ਲਾਹੁਣ ਫਰਿਸ਼ਤੇ ਗਰਦਾ
ਹਰਿਮੰਦਰ ਸੁਨਹਿਰੀ ਜੀ, ਦੂਰ ਤੋਂ ਜਗਮਗ ਜਗਮਗ ਕਰਦਾ

ਤਾਂ ਹੀ ਤਾ ਉਹਨਾਂ ਦੇ ਸੈਂਕੜੇ ਸ਼ਾਗਿਰਦ, ਲੱਖਾਂ ਸਰੋਤੇ-ਪਾਠਕ ਅਤੇ ਬੁੱਧੀਜੀਵੀ ਵਿਦਵਾਨ ਉਹਨਾਂ ਦੀ ਕਵਿਤਾ ਦਾ ਲੋਹਾ ਮੰਨਦੇ ਹਨ, ਕਿਉਂਕਿ ਉਹ ਸਮੁੱਚੇ ਸੰਸਾਰ ਦਾ ਸਰਬ ਸਾਂਝਾ ਸ਼ਾਇਰ ਸੀ ਅਤੇ ਉਸ ਦੀ ਕਵਿਤਾ ਵਿਚੋਂ ਬਕਾਇਦਾ ਸਰਬ-ਸਾਂਝੀਵਾਲਤਾ ਦੀ ਸੁਗੰਧੀ ਲਫਜ਼-ਦਰ-ਲਫਜ਼ ਇਸ ਤਰ੍ਹਾਂ ਆਉਂਦੀ ਹੈ। ਜਿਵੇਂ ਕਿ-

ਨਾਮ ਜਪ ਕੇ ਰੱਬ ਦਾ ਜੀ, ਰਜਬ ਅਲੀ ਰਖਦਾ ਦਿਲਾਂ ਨੂੰ ਮਾਂਜੀ, ਧਰਮ ਦਾ ਸੋਮਾ।
ਲੋਕੀ ਮੰਨਦੇ ਉਸ ਨੂੰ ਜੀ, ਸ਼ਾਇਰ ਜਿਹੜਾ ਨਜ਼ਮ ਬਣਾਵੇ ਸਾਂਝੀ, ਸੁਣਨ ਤਿੰਨ ਕੌਮਾਂ।
ਮੋਹਦੇ ਜਾਣ ਕਚਹਿਰੀ ਨੂੰ, ਠਾਣਾ ਜਗਮੇਲ ਸੰਤ ਨੂੰ ਪੋਹ ਗੇ, ਦੁਐਤ ਨੂੰ ਢਾਵੀਂ।
ਸੁਪ ਉਰੇ ਫਰੋਜ਼ਪੁਰੋਂ, ਮੁਕਤਸਰ ਬੰਗਲੇ, ਬਠਿੰਡੇ ਮੋਗੇ, ਫੂਲ ਜਗਰਾਵੀਂ।

ਇਸੇ ਕਰਕੇ ਇਕ ਸ਼ਖਸ ਨੇ ਸਾਰੀ ਜ਼ਿੰਦਗੀ ਉਹਨਾਂ ਦੀ ਕਵਿਤਾ ਨੂੰ ਹੀ ਸਮਰਪਿਤ ਕਰ ਦਿੱਤੀ। ਸ਼ਾਇਦ ਇਸੇ ਲਈ ਬਾਬੂ ਜੀ ਨੂੰ ਕਹਿਣਾ ਪਿਆ ਕਿ 'ਕੌਣ ਕਹਿੰਦਾ ਹੈ ਜਥੇਦਾਰ ਜਗਮੇਲ ਸਿੰਘ ਨੇ ਵਿਆਹ ਨੀ ਕਰਵਾਇਆ, ਉਸ ਨੇ ਮੇਰੀ ਕਵਿਤਾ ਨਾਲ ਸ਼ਾਦੀ ਕੀਤੀ ਹੈ ਅਤੇ ਉਹ ਮੇਰੀ ਕਵਿਤਾ ਦਾ ਆਸ਼ਕ ਹੈ'। ਸਹੀ ਅਰਥਾਂ ਵਿਚ ਜਗਮੇਲ ਸਿੰਘ ਨੇ ਬਾਬੂ ਰਜਬ ਅਲੀ ਜੀ ਦੀ ਖਿੰਡੀ-ਪੁੰਡੀ ਰਚਨਾ ਇਕੱਠੀ ਕਰਕੇ ਉਸ ਦੇ ਪ੍ਰਚਾਰ-ਪ੍ਰਸਾਰ ਲਈ ਯਤਨ ਕੀਤਾ ਅਤੇ ਲਗਾਤਾਰ ਯਤਨਸ਼ੀਲ ਰਿਹਾ। ਪਰ ਹੁਣ ਉਹ 94 ਵਰ੍ਹਿਆਂ ਨੂੰ ਪਾਰ ਕਰ ਚੁੱਕਾ ਹੈ ਅਤੇ ਉਸ ਨੇ ਆਪਣਾ ਉਤਰਾਧਿਕਾਰੀ ਚੁਣਿਆ ਕਵੀਸ਼ਰ ਸੁਖਵਿੰਦਰ ਸਿੰਘ ਸੁਤੰਤਰ ਨੂੰ, ਜਿਸ ਨੇ ਜਥੇਦਾਰ ਜੀ ਦੇ ਹੁਕਮ ਤੇ ਫੁੱਲ ਚੜ੍ਹਾਉਂਦਿਆਂ ਇਹ ਸੱਤਵੀਂ ਕਿਤਾਬ 'ਅਨੋਖਾ ਰਜਬ ਅਲੀ' ਪਿਆਰੇ ਪਾਠਕਾਂ ਨੂੰ ਸਮਰਪਿਤ ਕੀਤੀ ਹੈ। ਮੈਂ ਅਰਦਾਸ ਕਰਦਾ ਹਾਂ ਵਾਹਿਗੁਰੂ ਸੁਤੰਤਰ ਨੂੰ ਇਸ ਕਾਰਜ ਲਈ ਹੋਰ ਹਿੰਮਤ ਅਤੇ ਹੌਸਲਾ ਬਖਸ਼ੇ।

ਜਗਜੀਤ ਸਿੰਘ ਦਰਦੀ
ਚੇਅਰਮੈਨ, ਚੜ੍ਹਦੀਕਲਾ ਟਾਈਮ ਟੀ. ਵੀ. ਗਰੁੱਪ

ਪੰਜਾਬ ਅਤੇ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਬਾਬੂ ਰਜਬ ਅਲੀ ਖ਼ਾਨ ਜੀ ਦਾ ਨਾਂ ਸੁਨਹਿਰੀ ਅੱਖਰਾਂ ਵਿੱਚ ਲਿਖੇ ਜਾਣ ਦੇ ਯੋਗ ਹੈ। ਉਹ ਪੰਜਾਬੀ ਸਭਿਆਚਾਰ ਦੀ ਪੰਜਾਬੀ ਕਿਰਦਾਰ ਦੀ ਮੂੰਹ-ਬੋਲਦੀ ਤਸਵੀਰ ਸਨ। ਉਹ ਕਥਨੀ ਕਰਨੀ ਦੇ ਪੂਰੇ-ਸੂਰੇ ਇਨਸਾਨ ਸਨ। ਉਹ ਆਪਣੇ ਇਸਲਾਮੀ ਮਜ਼ਹਬ ਵਿੱਚ ਪਰਪੱਕ, ਇੱਕ ਪੂਰਨ ਸ਼ਰਈ ਮੁਸਲਮਾਨ ਸਨ। ਇੱਕ ਮਹਾਨ ਕ੍ਰਾਂਤੀਕਾਰੀ ਸ਼ਾਇਰ ਸਨ। ਉਨ੍ਹਾਂ ਸ਼ਾਇਰੀ ਵਿੱਚ ਪਾਠਕਾਂ ਤੇ ਸਰੋਤਿਆਂ ਨੂੰ ਝੰਜੋੜਨ ਦੀ ਸ਼ਕਤੀ ਸੀ—ਕੀਲਣ ਦੀ ਸਮਰੱਥਾ ਸੀ। ਉਨ੍ਹਾਂ ਦੇ ਲਿਖੇ ਛੰਦ-ਕਬਿੱਤ ਬੈਂਤਾਂ-ਪਉੜੀਆਂ ਵਾਰਾਂ ਅੱਜ ਤੱਕ ਲੋਕ ਸਿਮ੍ਰਤੀ ਦਾ ਅੰਗ ਹਨ ਅਤੇ ਪੰਜਾਬੀ ਦਾ ਅਣਮੋਲ ਖਜ਼ਾਨਾ ਹਨ। ਬਾਬੂ ਜੀ ਦਾ ਕਵੀ ਪਿਆਰ ਅਤੇ ਜਜ਼ਬਾ ਪਾਣੀ ਦੇ 96 ਡਿਗਰੀ ਉੱਤੇ ਉਬਾਲੇ ਖਾਣ ਵਾਂਗ ਸੀ। ਉਹ ਪੰਜਾਬ ਦਾ ਨਿਰਮੋਲ ਹੀਰਾ ਸੀ।

ਮਾਨਯੋਗ ਕਵੀਸ਼ਰ ਬਾਬੂ ਰਜ਼ਬ ਅਲੀ ਖ਼ਾਨ ਜੀ ਵੀਹਵੀਂ ਸਦੀ ਦੇ ਮਹਾਨ ਹੋਏ ਹਨ। ਬਾਬੂ ਜੀ ਦੀ ਪ੍ਰਤਿਭਾ ਬੁੱਧੀ ਦੇ ਸੁਆਮੀ-ਉੱਚ ਉਡਾਰੀਆਂ ਲਾਉਣ ਵਾਲੇ ਯਥਾਰਥ ਨੂੰ ਬਿਆਨ ਕਰਨ ਵਾਲੇ ਵਿਦਵਾਨ-ਅਲਬੇਲੇ ਕਵੀ ਸਨ। ਬਾਬੂ ਰਜਬ ਅਲੀ ਖ਼ਾਨ ਜੀ ਦਾ ਪੰਜਾਬੀ ਸ਼ਾਇਰੀ ਭੰਡਾਰ ਵਿੱਚ ਅਜੇਹਾ ਨਾਂ ਹੈ। ਜਿਸ ਦੇ ਤੁੱਲ ਹੋਰ ਕੋਈ ਨਹੀਂ ਹੈ। ਬਾਬੂ ਰਜ਼ਬ ਅਲੀ, ਕੇਵਲ ਇੱਕ ਵਿਅਕਤੀ ਨਹੀਂ ਸਗੋਂ ਪੂਰੇ-ਸੂਰੇ ਅਮੁੱਲ ਅਤੁੱਟ ਮਲਵਈ ਕਾਵਿ ਸੋਮੇ ਦਾ ਨਾਂ ਰਜਬ ਅਲੀ ਹੈ। ਬਾਬੂ ਜੀ ਦੀ ਸ਼ਾਇਰੀ ਨੂੰ ਪੰਜਾਬੀ ਸ਼ਾਇਰੀ ਦੇ ਇਤਿਹਾਸ ਵਿਚ ਇੱਕ ਵਿਸ਼ੇਸ਼ ਸਥਾਨ ਪ੍ਰਪਾਤ ਹੈ। ਬਾਬੂ ਜੀ ਦੀ ਸ਼ਾਇਰੀ ਨੂੰ ਪੰਜਾਬੀ ਸਾਹਿਤ ਨੇ ਕਬੂਲਿਆ ਹੈ। ਬਾਬੂ ਜੀ ਦੀ ਜਿੰਨੀ ਨੇ ਕਵਿਤਾ ਲਿਖੀ ਸੀ ਉਹ ਧੁਰ ਅੰਦਰੋਂ ਲਿਖੀ ਸੀ। ਬਿਨਾਂ ਕਿਸੇ ਵਿਤਕਰੇ-ਦਵੈਸ਼ ਈਰਖਾ ਦੇ, ਬਿਨਾਂ ਕਿਸੇ ਧਰਮ ਨਸਲ-ਜਾਤ ਦੇ ਭੇਦ-ਭਾਵ ਤੋਂ ਲਿਖੀ ਸੀ। ਕਵੀ ਦਾ ਲੇਖਕ ਦਾ ਜੋ ਮੁੱਖ ਫ਼ਰਜ਼ ਹੁੰਦਾ ਹੈ। ਉਹ ਬਾਬੂ ਜੀ ਨੇ ਬਾਖ਼ੂਬੀ ਆਪਣੀ ਕਾਵਿ ਰਚਨਾ ਵਿਚ ਨਿਭਾਇਆ ਹੈ। ਮਾਲਵੇ ਦੀ ਬੋਲੀ ਦੇ ਸਹਿਜ ਪ੍ਰਗਟਾਉ ਨੂੰ ਕਵੀਸ਼ਰੀ ਵਿਚ ਕਰਨਾ ਬਾਬੂ ਜੀ ਦਾ ਕਮਾਲ ਸੀ। ਬਾਬੂ ਜੀ ਦੇ ਛੰਦਾਂ ਦੀ ਰਚਨਾ ਦੂਜੇ ਕਵੀਆਂ ਨਾਲੋਂ ਵਿਭਿੰਨ ਸੀ। ਬਾਬੂ ਜੀ ਨੇ ਅਧਿਆਤਮਕ, ਸਮਾਜਕ, ਭੂਗੋਲਿਕ ਸਭਿਆਚਾਰਕ ਅਣਗਿਣਤ ਛੰਦ ਲਿਖੇ ਹਨ। ਉਨ੍ਹਾਂ ਨੇ ਆਪਣੇ ਛੰਦਾਂ ਵਿੱਚ ਨੌਂ ਰਸ ਬੜੀ ਸੂਹਜ ਅਤੇ ਸਿਆਣਪ ਨਾਲ ਭਰੇ ਹਨ। ਬਹੱਤਰ ਕਲਾ ਛੰਦ ਅਤੇ ਬਾਬੂ ਤਰਜ ਇਹ ਰਚਨਾ ਉਹਨਾਂ ਦੀ ਆਪਣੀ ਹੈ ਤੇ, ਦੂਜੇ ਸ਼ਾਇਰਾਂ ਨਾਲੋਂ ਵੱਖਰੀ ਹੈ।

ਬਾਬੂ ਜੀ ਨੇ ਅਲੱਗ-ਅਲੱਗ ਰਸਾਂ ਵਿਚ ਕਵਿਤਾਵਾਂ ਲਿਖੀਆਂ ਹਨ। ਦੇਸ਼ਮੇਸ਼ ਮਹਿਮਾ ਵਿੱਚ ਮਨੋਹਰ ਭਵਾਨੀ ਛੰਦ 'ਚ, ਸ਼ਿੰਗਾਰ ਰਸ ਭਰਿਆ ਹੈ।

## ਸ਼ਿੰਗਾਰ ਰਸ-2

1. ਲੱਗੇ ਗੁਰਦੁਆਰੇ ਭਾਗ, ਫੁੱਲੇ ਖੁਸ਼ੀਆਂ ਦੇ ਬਾਗ, ਹੋਣ ਲੱਗ ਰੰਗ ਰਾਗ
   ਸੰਗਤਾਂ ਜੁੜਗੀਆਂ, ਮਿੱਠੀਆਂ ਜ਼ਬਾਨਾਂ ਦਿਲਾਂ ਨੂੰ ਪੁੜਗੀਆਂ।

### ਕਮਾਨੀ ਤਰਜ-3

ਗੁਰੂ ਦਾਜ ਘਲੌਣੇ ਵਿਆਹ ਤੇ, ਬੜੇ ਉਮਦਾਂ ਥਾਨ ਮੰਗਾਤੇ, ਸੱਦ ਦਰਜੀ ਘਰੇ ਸਮਾਤੇ,
ਕਰਿਆ ਖ਼ਰਚ ਅਨੰਤ ਸੀ ਜਰਦੇ ਐ। ਕੁੱਲ ਝਰਮੱਲ-ਝਰਮੱਲ ਕਰਦੇ ਐ।

### 2. ਰੌਦਰ ਰਸ -ਡੂਢਾ ਦੋਤਾਰਾ-4

1. ਦੇਖ ਦਾਜ ਨਿਉਂਦੇ ਨੂੰ, ਭੀਮ ਦੇ ਸੂਲ ਕਾਲਜੇ ਪੈਂਦੇ, ਅਗਨ ਪਈ ਮੱਚਦੀ।
ਏਸ ਨਵੇਂ ਗੁਰੂ ਦੀ ਜੀ, ਅਸੀਂ ਜਦ ਤੀਕ ਖ਼ਬਰ ਨਹੀਂ ਲੈਂਦੇ, ਨਹੀਂ ਜਿੰਦ ਬਚਦੀ।
ਕੁਝ ਚੀਜ਼ਾਂ ਮੰਗੀਆਂ ਸੀ, ਦੁਆਨ ਵਿੱਚ ਕਰੀ ਬੇਇੱਜ਼ਤੀ ਮੇਰੀ, ਤੁਸਾਂ ਲਾਲ ਜੁੜਮਾਂ।
ਭੀਮ ਕਰੇ ਨਰਾਜ਼ਗੀਆਂ, ਛੱਡ ਦਿਆਂ ਤੇਲ ਭਰੀ ਧੀ ਤੇਰੀ, ਦੁਸ਼ਮਣਾ ਕੁੜਮਾਂ।

### ਕਰੁਣ ਰਸ-ਛੰਦ ਝੋਕ-5

1. ਰਾਜਾ ਸੀ ਰੋ ਪਿਆ ਖੜ੍ਹਕੇ, ਰਾਣੀ ਦੇ ਕੋਲੇ ਜੀ
ਢਿੱਡ ਦੇ ਵਿੱਚ ਬਣਗੇ ਮੇਰੇ, ਫਿਕਰਾਂ ਦੇ ਗੋਲੇ ਜੀ
ਕਹਿੰਦੇ ਨਾਂ ਲੈਂਦੇ ਤੇਰੀ ਲੜਕੀ ਦੇ ਡੋਲੇ ਜੀ।
ਜਾਣੀ ਦੀ ਛਾਲ ਮਾਰ ਜਾਂ, ਖੜ੍ਹਕੇ ਤੇ ਖੂਹੇ ਤੇ।
ਆਪਣੀ ਧੀ ਤੇਲ ਭਰੀ ਵੀ ਛੱਡਣਗੇ ਬੂਹੇ ਤੇ।

### ਭਿਆਨਕ-ਰਸ-ਦੋ ਭਾਗ ਛੰਦ-6

1. ਪਹਿਲਾਂ ਛੁੱਟੀ ਚਾਹੀਦੀ ਹਜ਼ੂਰ ਮਾਨਜਾ
ਮੇਰੇ ਗਏ ਤੋਂ ਸੁੱਨਤ ਬਹਾਉਣਾ ਭਾਣਜਾ।

### ਵੀਰ-ਰਸ-ਡੂਢਾ ਛੰਦ-9

ਮਾਮਾ ਜੱਥੇਦਾਰ ਕ੍ਰਿਪਾਲ ਚੰਦ ਸੀ, ਗੁਰੂ ਗੋਬਿੰਦ ਸਿੰਘ ਦਾ।
ਮੰਨਣਾ ਨਾ ਦਾਬਾ ਹੌਂਸਲਾ ਬੁਲੰਦ ਸੀ, ਔਰੰਗਜ਼ੇਬ ਕਿੰਗ ਦਾ।
ਭੰਗਾਣੀ ਦਾ ਘਾਟ ਰੋਕ ਕੇ ਖੜ੍ਹਨਗੇ, ਮੱਲਣ ਨਾਕੇ ਗੱਭਰੂ।
ਗੁਰਾਂ ਦੀ ਮਦਦ ਲੜਨ ਚੜ੍ਹਨਗੇ, ਬੜੇ ਲੜਾਕੇ ਗੱਭਰੂ।

### ਬੀਭਤਸ ਰਸ-ਦੋ ਭਾਗ ਛੰਦ-ਭੀਮ ਚੰਦੀ

1. ਜਦੋਂ ਰਾਜ ਹਿੰਦ ਦੇ ਫਰਖ਼ਸੀਰ ਦੇ,
ਸੁਣ ਖੜ੍ਹੇ ਹੋਗੇ ਰੌਂਗਟੇ ਸਰੀਰ ਦੇ,
ਜਾਲਮ ਸ਼ਹਿਜ਼ਾਦਾ ਮੁਗਲਾਂ ਦੀ ਨਸਲੋਂ,
ਉਦੋਂ ਪੈ ਗਿਆ ਰਾਜ ਮੇਂ ਅੰਧੇਰ ਅਸਲੋਂ।

### ਅਦਭੁਤ ਰਸ-ਝੋਕ ਦੂਹਰੀ-14

1. ਹਿੱਕ ਨੂੰ ਲਾ ਆਖਣ ਲੱਗਾ ਪੰਡਤ ਧੀ ਨਿਆਣੀ ਨੂੰ,
ਸ਼ੇਰ ਦੀਆਂ ਮਿੰਨਤਾਂ ਕਰਕੇ, ਲਿਔਣਾ ਸੀ ਢਾਣੀ ਨੂੰ।
ਗਲ ਦੇ ਵਿੱਚ ਪੱਲੂ ਪਾ ਕੇ ਚਰਨੀ ਹੱਥ ਲਾਉਣਾ ਸੀ,
ਐਹੋ ਜੇ ਸੂਰਮੇ ਦਾ ਦਰਸ਼ਨ ਕਰਵੌਣਾ ਸੀ।

**ਸ਼ਾਂਤ ਰਸ-ਤਰਜ਼-22**

1. ਚੰਦੀ ਥਾਪੀ ਗੱਭਰੂ ਦੇ ਢੇਰੇ, ਬੱਬਰ ਸ਼ੇਰ ਟਾਵੇ-ਟਾਵੇਂ ਐ
ਇਨ੍ਹਾਂ ਜੰਗਲਾਂ 'ਚ ਗਿੱਦੜ ਬਥੇਰੇ ਸੂਰਮਿਆਂ ਦੇ ਦਰਜ ਨਾਵੇਂ ਐ।
ਫੁੱਲ ਨਾਲੋਂ ਬੁਲਬੁਲ ਜੋ ਵਿਛੋੜੀ, ਪੱਲੇ ਪੈਗੇ ਸੀਗੇ ਝੁਰਨੇ,
ਦੋਹਾਂ ਚਿੱਟਿਆਂ ਖੁਮਰਿਆਂ ਦੀ ਜੋੜੀ, ਮਿਲਾਤੀ ਮੇਰੇ ਸਤਗੁਰ ਨੇ।

**ਹਾਸ-ਰਸ- ਕਿੱਸਾ ਗੁਰਨਾਮ ਸਿੰਘ ਰਾਊ ਕੇ**
**ਮਨੋਹਰ ਭਵਾਨੀ ਛੰਦ 75**

ਧੀ ਦੇ ਹਿੱਕ 'ਚ ਜਲੇਮੇਂ, ਤੋਂ ਦੁੱਖਾਂ ਦੇ ਫੁੱਟੇ ਸੋਮੇ, ਗੀਤਾ ਖੋਲ੍ਹਤੀ ਪ੍ਰੋਸੇ,
ਤੇ ਸੁਨਾਉਣ ਬਹਿ ਗਿਆ। ਫਟੀ ਕੂੰਜ ਵਾਂਗ ਕੁਰਲਾਉਣ ਡਹਿ ਗਿਆ।
ਸਾਕ ਆਦੀ ਐ ਕੰਗਾਲ, ਮੈਂ ਸੁਣਾਵਾਂ ਗਿਣ ਮਾਲ, ਕੋਲੇ ਪੈਲੀ ਨਾ ਕਨਾਲ,
ਇਕ ਥਾਂ ਦਾ ਪੰਗਾ ਹੈ। ਗੁਜ਼ਾਰਾ ਤਾਂ ਪ੍ਰਾਹੁਦੇ ਦਾ ਬਥੇਰਾ ਚੰਗਾ ਹੈ।

ਬਾਬ ਰਜਬ ਅਲੀ ਖਾਨ ਜੀ ਅਮੋਲਕ ਰਚਨਾ ਬਾਰੇ ਮੈਂ ਨਾਚੀਜ ਇੱਕ ਕਿਨਕਾ ਮਾਤ੍ਰ ਵੀ ਕੁਝ ਲਿਖ ਨਹੀਂ ਸਕਦਾ। ਕਿਉਂਕਿ ਉਸ ਮਹਾਨ ਸ਼ਾਇਰ ਬਾਰੇ ਕੁਝ ਸ਼ਿਫ਼ਤ ਸਲਾਹ ਲਿਖਣ ਦੀ ਮੇਰੇ 'ਚ ਸਮਰੱਥਾ ਨਹੀਂ। ਦਾਸ ਨੇ ਇਹ ਜੋ ਚੰਦ ਹਰਫ਼ ਲਿਖੇ ਹਨ, ਇਹ ਤਾਂ ਧੁਰ ਆਤਮਾ ਤੋਂ ਭੇਟ ਕੀਤੇ ਸ਼ਰਧਾ ਦੇ ਤੁੱਛ ਜਿਹੇ ਫੁੱਲ ਹਨ।

ਮੇਰੇ ਪਿਆਰੇ ਵੀਰ ਸੁਖਵਿੰਦਰ ਸਿੰਘ "ਸੁਤੰਤਰ" ਵੱਲੋਂ ਮਰਹੂਮ ਬਾਬਾ ਜੀ ਦੀ ਕਾਵਿ ਸ਼ਾਇਰੀ ਦੀ ਮਹੱਤਤਾ ਨੂੰ ਪਰਵਾਨਦਿਆਂ ਹੀ ਮਲਵਈ ਕਾਵਿ ਸ਼ਾਇਰੀ ਨੂੰ ਵਿਸਤ੍ਰਿਤ ਰੂਪ ਵਿਚ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਦਾਸ, ਵਾਹਿਗੁਰੂ ਅੱਗੇ ਦਿਲੋਂ ਅਰਦਾਸ ਹੈ ਪਿਆਰੇ ਵੀਰ ਸੁਖਵਿੰਦਰ ਸਿੰਘ 'ਸੁਤੰਤਰ' ਨੂੰ ਬਾਬੂ ਜੀ ਦੀ ਰਚਨਾ ਨੂੰ ਸੰਪਾਦਨ ਕਰਨ ਲਈ ਅਕਾਲ ਪੁਰਖ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਬਖਸ਼ੇ। ਪਿਆਰੇ ਵੀਰ ਦਾ ਪਰਮਾਤਮਾ ਹੌਂਸਲਾ ਬੁਲੰਦ ਰੱਖੇ।

ਸਦ ਆਮੀਨ

**ਦਾਸਰਾ: ਬਾਬਾ ਕੁਲਦੀਪ ਸਿੰਘ 'ਸਖਤ'**

## ਮੁੱਖ ਸ਼ਬਦ

## ਕਵੀਸ਼ਰੀ ਪਰੰਪਰਾ ਦੀ ਸੰਭਾਲ ਦਾ ਸਾਰਥਕ ਯਤਨ

ਸੂਬੇਦਾਰ ਹੰਸ ਸਿੰਘ ਕਵੀਸ਼ਰ ਦੇ ਸ਼ਿਸ਼ ਕਵੀਸ਼ਰ ਸੁਖਵਿੰਦਰ ਸਿੰਘ ਸੁਤੰਤਰ ਆਮ ਤੌਰ ਤੇ ਕਵੀਸ਼ਰੀ ਅਖਾੜਿਆਂ ਵਿਚ ਬਾਬੂ ਰਜਬ ਅਲੀ ਜੀ ਦਾ ਕਲਾਮ ਹੀ ਸੁਣਾਉਂਦੇ ਹਨ। ਹੰਸ ਸਿੰਘ ਕਵੀਸ਼ਰ 'ਬਾਬੂ ਕਾਵਿ ਘਰਾਣੇ' ਦੇ ਮਹੱਤਵ ਪੂਰਨ ਕਵੀਸ਼ਰ ਹਨ। 'ਕਵੀਸ਼ਰ ਸ਼ਰੋਮਣੀ' ਦਾ ਰੁਤਬਾ 'ਪ੍ਰਾਪਤ ਬਾਬੂ ਰਜ਼ਬ ਅਲੀ ਜੀ ਨੇ ਆਪਣੀ ਕਲਮ ਤੋਂ ਕੋਈ 81 ਕਿੱਸਿਆਂ, ਪ੍ਰਸੰਗਾਂ ਦੀ ਰਚਨਾ ਕੀਤੀ ਆਪ ਜੀ ਦੀ ਬਹੁਤੀ ਰਚਨਾ ਅਣਪ੍ਰਕਾਸ਼ ਅਤੇ ਮੌਖਿਕ ਰੂਪ ਵਿਚ ਕਵੀਸ਼ਰਾਂ ਪਾਸ ਮੂੰਹੋਂ ਮੂੰਹੀ ਕੰਠ ਹੈ। ਸ. ਸੁਖਵਿੰਦਰ ਸਿੰਘ ਸੁਤੰਤਰ ਕਵੀਸ਼ਰ ਨੇ ਬਾਬੂ ਰਜਬ ਅਲੀ ਜੀ ਇਕ ਹੋਰ ਸ਼ਗਿਰਦ ਜੱਥੇਦਾਰ ਜਗਮੇਲ ਸਿੰਘ ਬਾਜਕ ਸਾਹਿਬ ਦੇ ਹੁਕਮ ਸਦਕਾ ਬਾਬੂ ਜੀ ਦੀਆਂ ਸਾਰੀਆਂ ਰਚਨਾਵਾਂ ਨੂੰ ਪ੍ਰਕਾਸ਼ਤ ਕਰਾਉਣ ਦਾ ਪ੍ਰੋਗਰਾਮ ਬਣਾਇਆ ਅਤੇ ਬਾਬੂ ਰਜਬ ਅਲੀ ਜੀ ਦੀ ਰਚਨਾ ਨੂੰ ਇਸ ਪੁਸਤਕ ਤੋਂ ਪਹਿਲਾਂ ਛੇ ਸੈਂਚੀਆਂ ਰੰਗੀਲਾ ਰਜਬ ਅਲੀ, ਬਾਬੂ ਰਜਬ ਅਲੀ ਦੇ ਕਿੱਸੇ, ਦਸਮੇਸ਼ ਮਹਿਮਾ, ਜੋਸ਼ੀਲਾ ਰਜਬ ਅਲੀ, ਅਣਖੀਲਾ ਰਜਬ ਅਲੀ, ਅਨਮੋਲ ਰਜਬ ਅਲੀ ਦੇ ਨਾਂ ਹੇਠਾਂ ਪ੍ਰਕਾਸ਼ਤ ਕਰਵਾ ਚੁੱਕੇ ਹਨ।

ਸੁਤੰਤਰ ਜੀ ਨੇ ਇਸ ਸਤਵੀਂ ਪੁਸਤਕ ਵਿਚ ਬਾਬੂ ਰਜਬ ਅਲੀ ਜੀ ਦੇ ਤਿੰਨ ਕਿੱਸੇ ਰਮਾਇਣ, ਕਿੱਸਾ, ਸੁੱਚਾ ਸਿੰਘ ਸੂਰਮਾ, ਕਿੱਸਾ ਰਾਜਾ ਰਤਨ ਸੈਨ ਅਤੇ ਰਾਣੀ ਪਦਮਣੀ, ਇਕ ਪ੍ਰਸੰਗ ਕਲੀ ਰੂਪਕ ਬਹਾਦਰ ਬਾਬਾ ਦੀਪ ਸਿੰਘ ਜੀ ਅਤੇ ਕੁਝ ਹੋਰ ਫੁਟਕਲ ਰਚਨਾਵਾ ਗੁਰੂ ਨਾਨਕ ਸਾਂਝੇ ਕੁਲ ਦੇ ਐ, ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਮਿਹਰ ਦੀ ਨਜ਼ਰ, ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ, ਹਾਸ ਰਸ ਛੰਦ ਆਦਿ ਦਾ ਸੰਪਾਦਨ ਕੀਤਾ ਹੈ। ਲੋਕ ਸਿਮਰਤੀ ਵਿਚ ਸੰਭਾਲੀਆਂ ਲੋਕ ਕਥਾਵਾਂ ਦਾ ਵੱਡਮੁਲਾ ਖ਼ਜ਼ਾਨਾ ਸਾਨੂੰ ਵਿਰਸੇ ਵਿਚ ਹਾਸਲ ਹੈ। ਪੰਜਾਬੀ ਕਵਿਸ਼ਰੀ ਪਰੰਪਰਾ ਦੀਆਂ ਇਹ ਕਥਾਵਾਂ ਅਜੇ ਵੀ ਪੰਜਾਬੀ ਜੀਵਨ ਦਾ ਅਨਿਖੜਵਾਂ ਅੰਗ ਹੈ। ਇਹ ਕਥਾਵਾਂ ਦੇ ਪਾਤਰ ਪੰਜਾਬੀਆਂ ਦੇ ਆਦਰਸ਼ ਪਾਤਰ ਬਣੇ ਹੋਏ ਹਨ। ਇਹਕ ਲੋਕ ਕਲਾਵਾਂ ਉਨ੍ਹਾਂ ਦੇ ਮਨੋਰੰਜਨ ਦਾ ਸਾਧਨ ਮਾਤਰ ਹੀ ਨਹੀਂ ਸਗੋਂ ਜੀਵਨ ਦੀ ਭਰਪੂਰ ਅਗਵਾਈ ਕਰਦੀਆਂ ਹਨ। ਰਾਮ ਲਕਸ਼ਮਣ-ਭਰਤ ਸੀਤਾ, ਭਾਰਤੀ ਮਿਥਿਹਾਸਕ ਪਰੰਪਰਾ ਦੇ ਆਦਰਸ਼ ਨਾਇਕ ਸਾਡੀ ਮਾਨਸਿਕਤਾ ਵਿੱਚ ਇਕ ਮਹਾਤਮਾ ਦਾ ਸਥਾਨ ਰੱਖਦੇ ਹਨ। ਬਾਬਾ ਦੀਪ ਸਿੰਘ ਦੀ ਕੁਰਬਾਨੀ, ਸੁੱਚੇ ਸੂਰਮੇ ਦੀ ਬਹਾਦਰੀ ਪੰਜਾਬੀ ਸਭਿਆਚਾਰਕ ਉਸਾਰ ਦੇ ਮਹਾਨ ਆਦਰਸ਼ ਚਿੰਨ ਹਨ। ਰਾਜਾ ਰਤਨ ਸੈਨ ਅਤੇ ਰਾਣੀ ਪਦਮਣੀ ਦਾ ਅਥਾਹ-ਪਿਆਰ

ਰਾਜਪੂਤ ਵਿਰਸੇ ਦਾ ਆਦਰਸ਼ ਹੈ। ਵੀਹਵੀ ਸਦੀ ਦੇ ਸਾਡੇ ਇਹ ਕਿਸਾਕਾਰ ਕਵੀਸ਼ਰ ਉਪਰੋਕਤ ਭਾਂਤ ਦੀ ਸਦਾਚਾਰਕ ਲੋਕ ਕਥਾਵਾਂ ਨੂੰ ਆਪਣੀ ਕਵੀਸ਼ਰੀ ਦਾ ਆਧਾਰ ਬਣਾਉਂਦੇ ਹਨ।

ਕਵੀਸ਼ਰੀ ਹਮੇਸ਼ਾ ਲੋਕ ਭਾਵਨਾਵਾਂ ਦੀ ਪੂਰਤੀ ਲਈ ਕੀਤੀ ਜਾਂਦੀ ਹੈ। ਇਸ ਦਾ ਮੰਤਵ ਜਿਥੇ ਇਕ ਪਾਸੇ ਆਨੰਦ ਮਈ ਪਾਠ ਸਿਰਜਨਾ ਹੁੰਦਾ ਹੈ ਉਥੇ ਲੋਕ-ਸੰਸਕ੍ਰਿਤੀ ਦੇ ਕਿਸੇ ਮਾਨਵ ਹਿਤੈਸ਼ੀ ਪੱਖ ਦਾ ਪਾਸਾਰ ਅਤੇ ਪ੍ਰਚਾਰ ਵੀ ਕਰਨਾ ਹੁੰਦਾ ਹੈ। ਬਾਬੂ ਰਜਬ ਅਲੀ ਨੇ ਆਪਣੀਆਂ ਰਚਨਾਵਾਂ ਵਿਚ ਪੰਜਾਬੀ ਸਮਾਜਕ ਜੀਵਨ ਦੇ ਸੰਦਰਭ ਵਿਚ ਅਜਿਹੇ ਜੀਵਨ ਮੂਲਾਂ ਨੂੰ ਕੇਂਦਰ ਵਿਚ ਰੱਖਿਆ ਹੈ ਜੋ ਭਾਰਤੀ ਦਰਸ਼ਨ ਅਤੇ ਗੁਰਮਤਿ ਦੇ ਜੀਵਨ-ਮੁੱਲ ਹਨ।

ਬਾਬੂ ਰਜਬ ਅਲੀ ਜੀ ਦਾ ਜਨਮ 10 ਅਗਸਤ 1894 ਈ: ਨੂੰ ਪਿੰਡ ਸਾਹੋਕੇ (ਮੋਗਾ) ਵਿਖੇ ਧਮਾਲੀ ਖਾਂ ਕਵੀਸ਼ਰ ਦੇ ਘਰ ਮਾਤਾ ਜਿਉਣੀ ਦੀ ਕੁੱਖੋਂ ਹੋਇਆ ਉਨ੍ਹਾਂ ਨੇ 1914 ਈ: ਵਿਚ ਓਵਰਸੀਅਰ ਦੀ ਟ੍ਰੇਨਿੰਗ ਕਰਨ ਤੋਂ ਬਾਅਦ 1915 ਈ: ਤੋਂ 1943 ਈ: ਤੱਕ ਵੱਖ-ਵੱਖ ਥਾਵਾਂ ਤੇ ਨਹਿਰ ਦੇ ਮਹਿਕਮੇ ਵਿਚ ਨੌਕਰੀ ਕੀਤੀ। ਨਹਿਰੀ ਮਹਿਕਮੇ ਵਿਚ ਹੋਣ ਕਾਰਨ ਲੋਕ ਰਜਬ ਅਲੀ ਨੂੰ 'ਬਾਬੂ ਜੀ' ਕਹਿਣ ਲੱਗ ਪਏ। ਫੇਰ ਉਨ੍ਹਾਂ ਨੇ 'ਬਾਬੂ ਜੀ' ਹੀ ਆਪਣੀ ਕਾਵਿ ਛਾਪ ਬਣਾ ਲਈ ਭਾਵੇਂ ਪਹਿਲਾਂ ਕਿੱਸਾ 1916 ਈ: ਵਿਚ 'ਹੀਰ' ਲਿਖਿਆ। ਪਰ ਛੇਤੀ ਹੀ ਆਪ ਨੇ ਮਾਨ ਸਿੰਘ ਕਵੀਸ਼ਰ ਨੂੰ ਆਪਣਾ ਉਸਤਾਦ ਧਾਰ ਲਿਆ ਅਤੇ ਆਪਣੀ ਰਚਨਾ ਵਿਚ ਸਿਫਤੀ ਤਬਦੀਲੀ ਲਿਆਂਦੀ। ਪੰਡਤ ਰਾਮ ਨਿਵਾਸ ਅਤੇ ਮਾਨ ਸਿੰਘ ਕਵੀਸ਼ਰ ਦੇ ਪ੍ਰਭਾਵ ਅਧੀਨ ਬਾਬੂ ਜੀ ਨੇ, ਵੀਰ ਅਭਿਮੰਨੂੰ, ਬੈਰਾਟ ਪਰਬ, ਰਾਮਾਇਣ, ਊਖਾ ਅਨੁਰੁੱਧ, ਬਾਬਾ ਦੀਪ ਸਿੰਘ, ਗੁਰੂ ਅਰਜਨ ਦੇਵ, ਗੁਰੂ ਨਾਨਕ ਮੰਗਲ, ਹਸਨ-ਹੁਸੈਨ ਆਦਿ ਧਾਰਮਿਕ-ਨੈਤਿਕ ਰਚਨਾਵਾਂ ਦੀ ਰਚਨਾ ਕੀਤੀ। ਬਾਬੂ ਜੀ ਨੇ ਆਪਣੇ ਸਮੇਂ ਦੇ ਵਿਕਲੋਤਰੇ ਵਿਦਰੋਹੀ, ਸੂਰਬੀਰ, ਨਿੱਡਰ ਵਿਅਕਤੀਆਂ ਉੱਤੇ ਵੀ ਕਿੱਸੇ 'ਲਿਖੇ ਸੁੱਚਾ ਸਿੰਘ ਸੂਰਮਾ, ਜਿਉਣਾ ਮੌੜ, ਦੁੱਲਾ ਭੱਟੀ, ਜੈਮਲ ਫੱਤਾ, ਹਰਫੂਲ ਸਿੰਘ ਸੂਰਮਾ, ਰਾਮ ਸਿੰਘ ਡੋਹਕ, ਰਾਮਣ ਘੁਮਿਆਰ, ਸ਼ਾਮ ਸਿੰਘ ਗੁਰੂ ਸਰੀਆ, ਗੁਰਨਾਮ ਸਿੰਘ ਰਾਊਕੇ, ਹਰਨਾਮ ਕੌਰ, ਰਾਮ ਕੌਰ ਆਦਿ ਬਾਬੂ ਜੀ ਰਚਿਤ ਕਿੱਸੇ ਇਨ੍ਹਾਂ ਨਾਇਕਾਂ ਦੀ ਸੂਰਮਗਤੀ ਦਾ ਗਾਇਨ ਕਰਦੇ ਹਨ। ਬਾਬੂ ਰਜਬ ਅਲੀ ਨੇ ਰਾਜੇ ਮਹਾਰਾਜਿਆਂ ਦੀ ਸ਼ਾਨ ਵਿਚ ਸੋਹਲੇ ਨਹੀਂ ਗਾਏ ਸਗੋਂ ਉਨ੍ਹਾਂ ਨੇ ਮਾਲਵੇ ਆਮ ਕਿਰਤੀ ਕਿਰਸਾਨਾ ਦੇ ਨਾਇਕਾਂ ਦੀ ਮਹਿਮਾ ਕਰਦੀ ਲੋਕ-ਕਾਵਿ ਪੱਧਰ ਦੀ ਰਚਨਾ ਕੀਤੀ ਹੈ।

ਬਾਬੂ ਜੀ ਛੰਦ ਦੇ ਏਡੇ ਉਸਤਾਦ ਸਨ ਕਿ ਉਨ੍ਹਾਂ ਨੇ ਨਾ ਕੇਵਲ ਆਪਣੀਆਂ ਕਿੱਸਾ ਕਹਾਣੀਆਂ ਨੂੰ ਉਲਟਾ ਪੁਲਟਾ ਕੇ ਕਈ-ਕਈ ਛੰਦਾਂ ਵਿਚ ਲਿਖਿਆ ਸਗੋਂ ਉਨ੍ਹਾਂ ਨੇ ਆਪਣੇ ਕਈ ਛੰਦ ਮੌਲਿਕ ਰੂਪ ਵਿਚ ਵੀ ਬਣਾਏ ਬਾਬੂ ਚਾਲ, ਬਹੱਤਰ-ਕਲਾ, ਬਾਹਟ ਕਲਾ, ਪੰਦਰੀ, ਸਤਾਰੀ, ਗੱਡੀ, ਸੋਲਾਂ ਅੱਖਰਾਂ ਆਦਿ ਬਾਬੂ ਜੀ ਦੇ ਮੌਲਿਕ ਛੰਦ ਹਨ। ਬਾਬੂ ਜੀ ਨੇ ਆਪਣੀਆਂ ਰਚਨਾਵਾਂ ਵਿਚ ਦੋਹਰਾ, ਮੁਕੰਦ, ਬੈਂਤ, ਕਬਿੱਤ, ਮਨੋਹਰ, ਅਮੋਲਕ, ਕੋਰੜਾ, ਡਿਉਢ ਆਦਿ ਛੰਦਾਂ ਦੀ ਬਾ-ਕਮਾਲ ਵਰਤੋਂ ਕੀਤੀ ਹੈ।

ਬੜੇ ਦੁਖ ਦੀ ਗੱਲ ਹੈ ਕਿ ਅੱਜ ਵਿਸ਼ਵ-ਮੰਡੀ ਦੇ ਯੁਗ ਵਿਚ ਸਾਡੀਆਂ ਭਾਵਨਾਵਾਂ,

ਮਾਨਤਾਵਾਂ ਅਤੇ ਕਲਾਵਾਂ ਦਾ ਵੀ ਮੰਡੀਕਰਨ ਹੋ ਗਿਆ ਹੈ। ਅੱਜ ਦੀ ਸਮੁੱਚੀ ਗਾਇਕੀ, ਗੀਤਕਾਰੀ ਅਤੇ ਕਾਵਿ-ਰਚਨਾ ਭੋਗੀ ਰੁਚੀਆਂ ਦੀ ਮਾਰ ਹੇਠ ਆਕੇ ਬਜਾਰੂ ਕਿਸਮ ਦੀ ਸ਼ੋਰੀਲੀ ਅਤੇ ਭੜਕਾਊ ਹੋ ਗਈ ਹੈ। ਅਜਿਹੇ ਨਾਜ਼ਕ ਦੌਰ ਵਿਚ ਕਵੀਸ਼ਰ ਸੁਖਵਿੰਦਰ ਸਿੰਘ ਸੁਤੰਤਰ ਹੁਰਾਂ ਦਾ ਇਹ ਉਪਰਾਲਾ ਬੜਾ ਹੀ ਸਲਾਘਾ ਯੋਗ ਹੈ। ਉਨ੍ਹਾਂ ਨੇ ਜੱਥੇਦਾਰ ਜਗਮੇਲ ਸਿੰਘ ਬਾਜਕ ਸਾਹਿਬ ਜੀ ਦੀ ਪ੍ਰੇਰਨਾ ਸਦਕਾ ਬਾਜਕ ਜੀ ਕੋਲ ਸੰਭਾਲਿਆ ਬਾਬੂ ਰਜਬ ਅਲੀ ਜੀ ਦੀ ਰਚਨਾ ਦਾ ਖਜ਼ਾਨਾ ਹੀ ਪ੍ਰਕਾਸ਼ਤ ਰੂਪ ਵਿਚ ਲਿਆਉਣ ਦਾ ਉਪਰਾਲਾ ਹੀ ਨਹੀਂ ਕੀਤਾ ਸਗੋਂ ਸਮਕਾਲੀ ਕਵੀਸ਼ਰਾਂ ਪਾਸ ਸੀਨਾ-ਬਸੀਨਾ ਚਲੀਆਂ ਆ ਰਹੀਆਂ ਬਾਬੂ ਜੀ ਦੀਆਂ ਰਚਨਾਵਾਂ ਦੀ ਸੰਭਾਲ ਦਾ ਕੰਮ ਵੀ ਕੀਤਾ ਹੈ।

ਮੈਂ ਕਵੀਸ਼ਰ ਸੁਖਵਿੰਦਰ ਸਿੰਘ ਸੁਤੰਤਰ ਜੀ ਦੇ ਇਸ ਸਾਰਥਕ ਮੁਲਵਾਨ ਕੰਮ ਨੂੰ ਜੀ ਆਇਆਂ ਨੂੰ ਕਹਿੰਦਾ ਹੋਇਆ ਆਸ ਕਰਦਾ ਹਾਂ ਕਿ ਉਹ ਆਪਣੀ ਕਵਿਸ਼ਰੀ ਪ੍ਰਤੀ ਨਿਸ਼ਠਾ ਅਤੇ ਪ੍ਰਤੀਬੱਧਤਾ ਨੂੰ ਕਾਇਮ ਰਖਦਿਆਂ ਆਪਣਾ ਇਹ ਕਾਰਜ ਜਾਰੀ ਰੱਖਣਗੇ।

**ਸ. ਸ. ਛੀਨਾ**

ਸਟਾਫ਼ ਰਿਪੋਰਟਰ ਸੰਗਰੂਰ

ਰੋਜ਼ਾਨਾ 'ਅਜੀਤ'

98142-82547

# ਗੁਰੂ ਨਾਨਕ ਸਾਂਝੇ ਕੁੱਲ ਦੇ ਐ

॥ ਦੋਹਿਰਾ ॥

ਗੁਰੂ ਨਾਨਕ ਦੇ ਵਾਂਗ ਜੋ ਭਜਨ ਕਰਨ ਭਜਨੀਕ।
ਸਿੱਖ ਸੇਵਕ ਉਸ ਮੰਜ਼ਲ ਤੇ ਪਹੁੰਚ ਜਾਂਵਦੇ ਠੀਕ॥

ਦੇਵਾਂ ਕਾਵ ਸੁਣਾ ਹੱਸ-ਹੱਸ ਮੈਂ, ਬੜਾ ਭਰਤਾ ਤਰਜ ਵਿੱਚ ਰਸ ਮੈਂ,
ਕਰਾਂ ਪਹਿਲੇ ਗੁਰਾਂ ਦਾ ਜੱਸ ਮੈ., ਮੇਰੀ ਜੀਵ ਕੀ ਸਿਫਤ ਕਰ ਸਕਦੀ ਐ,
ਲਿਖ ਰਹੀ ਕਲਮ ਲਿਖ ਥਕਦੀ ਐ।

ਲਿਆ ਉੱਤਮ ਬੰਸ ਵਿੱਚ ਜਰਮ ਐਂ, ਹੁੰਦਾ ਪਿਤਾ ਦੇ ਦੁਆਰੇ ਧਰਮ ਐ,
ਪਿੰਡਾ ਨਰਮ ਮਖਮਲੋਂ ਨਰਮ ਐਂ, ਚਿਹਰਾ ਵਾਂਗ ਗੁਲਾਬੀ ਫੁੱਲਦੇ ਐ,
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਗੱਲ ਰੱਬ ਦੇ ਬੰਦੇ ਦੀ ਤੋਰੀ, ਡਾਢੇ ਰੰਗਤ ਬਣਾ ਤੀ ਗੋਰੀ
ਅੱਖ ਰਸ ਦੀ ਭਰੀ ਕਟੋਰੀ; ਪਿੰਡਿਉ ਕਸਤੂਰੀ ਮਹਿਕੇ ਜੀ,
ਮੱਥਾ ਚੰਦਰਮਾਂ ਵਾਂਗੂੰ ਟਹਿਕੇ ਜੀ।

ਤਸਵੀਰ ਬਣੀ ਮਨ-ਮੋਹਣੀ, ਕਦ ਮਿਆਨਾ ਸਜੇ ਖੜ੍ਹੋਣੀ,
ਦੰਦਰਾਲ ਯੂਸਫੋਂ ਸੋਹਣੀ, ਜਬ ਹੱਸਦੇ ਫਲਾਵਰ ਡੁੱਲਦੇ ਐ,
ਗੁਰੂ ਨਾਨਕ ਸਾਂਝੇ ਕੁੱਲ ਦੇ ਐਂ।

ਜਦੋਂ ਗੁਰੂ ਸੀ ਉਮਰ ਦੇ ਲੈਰੇ; ਮੱਝਾਂ ਚਾਰਨ ਇਕ ਥਾਂ ਬਹਿ ਰੇ,
ਪੈ ਗਏ ਧੁੱਪ ਵਿੱਚ ਸਿਖਰ ਦੁਪਹਿਰੇ, ਜਦ ਸੂਰਜ ਸਿਰ ਤੇ ਆਇਆ ਸੀ,
ਸੱਪ ਫਣ ਦੀ ਕਰਤੀ ਛਾਇਆ ਸੀ।

ਗੱਲ ਕਿਸੇ ਨੇ ਨਗਰ ਵਿਚ ਦੱਸਤੀ, ਐਥੇ ਐਹੋ ਜੀ ਪਵਿੱਤਰ ਹੱਸਤੀ,
ਸਾਰੀ ਵੇਖਣ ਜਾਂਦੀ ਬਸਤੀ, ਸੁਣ ਪੜਦੇ ਕੰਨਾਂ ਦੇ ਖੁੱਲਦੇ ਐ,
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਘਰ ਖੱਤਰੀ ਦੇ ਜਨਮ ਜਹਾਨਾਂ; ਦੂਜਾ ਬਾਲਾ ਜਾਟ ਦੀਵਾਨਾ,
ਤੀਜਾ ਮੀਰ ਰਲ਼ਿਆ ਮਰਦਾਨਾਂ, 'ਕੱਠੇ ਬਹਿਕੇ ਸਾਜ਼ ਵਜਾਉਂਦੇ ਸੀ,
ਰੱਬ ਨਾਂ ਦੇ ਸੋਹਲੇ ਗਾਉਂਦੇ ਸੀ।

ਦੇਵੇ ਛੂਤ ਢੁੱਕਣ ਨਾਂ ਨੇੜੇ, ਵੜੇ ਭੂਤ ਭਰਮ ਦੇ ਵੇਹੜੇ,
ਬਹਿਕੇ ਤਿੱਕੜੀ ਰਾਗ ਨੂੰ ਛੇੜੇ, ਪਰ ਨਗਮੇ ਜਿਉਂ ਬੁੱਲਬੁਲ ਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਗੁਰੂ ਹਰਿ ਦਾ ਦੁਆਰਾ ਮੱਲਿਆ, ਦੀਵਾ ਅੰਦਰ ਨਾਮ ਦਾ ਜਲਿਆ,
ਪਿਤਾ ਕਾਲੂ ਵਣਜ ਨੂੰ ਘੱਲਿਆ, ਸੱਚੇ ਕਰੇ ਸੱਚੇ ਜੇ ਸੌਦੇ ਜੀ।
ਨਾਲ ਮੁਸ਼ਕਿਲ ਮਿਲਦੇ ਔਹਦੇ ਜੀ।

ਤੋਲੇ ਤੱਕੜੀ ਤੇ ਪੱਕੜ ਪੰਸੇਰਾ, ਸ਼ਾਵਾ ਧਨ ਦਿਆ ਤਿਆਗੀ ਸ਼ੇਰਾ,
ਕਹੀ ਜਾਂਦੈ ਤੇਰਾ-ਤੇਰਾ, ਬਸ ਦਾਣੇ ਸਾਰੇ ਤੁਲਦੇ ਐ,
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਗਏ ਪਰਬਤ ਤੇ ਇੱਕ ਵਾਰੀ, ਉੱਥੇ ਝਗੜਿਆ 'ਪੀਰ ਕੰਧਾਰੀ'।
ਓਹਨੇ ਡੇਗ ਤੀ ਪਹਾੜੀ ਭਾਰੀ, ਫੜ ਗੁਰੂ ਨਾਨਕ ਦੇ ਉੱਤੇ ਜੀ,
ਤਿੰਨੇ ਰਹਿ ਜਾਵਣਗੇ ਸੁੱਤੇ ਜੀ।

ਸ਼ਾਇਰ ਕਰੇ ਨਾ ਵੱਡਿਆਈ ਫੋਕੀ, ਇਕ ਹੱਥ ਤੇ ਪਹਾੜੀ ਰੋਕੀ,
'ਪੰਜਾ ਸਾਹਿਬ' ਕਹਿਣ ਕੁੱਲ ਲੋਕੀ, ਸਿੱਖ ਯਾਦ ਰੱਖਣ ਨਹੀਂ ਭੁੱਲ ਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਕਰੇ ਤੀਰਥ ਦੂਰ ਵਲੈਤਾਂ, ਆਦਿ ਰਚਿਆ ਗਰੰਥ ਹਕੈਤਾਂ,
ਉੱਤੇ ਲਿਖੀਆਂ ਰੂਹਾਨੀ ਐਤਾਂ, ਗਲ ਭਗਮੇਂ ਚੋਲੇ ਸਜ ਗਏ ਸੀ,
ਨਾਲੇ ਕਰਨ ਮੱਕੇ ਦਾ ਹੱਜ ਗਏ ਜੇ ਸੀ।

ਗੁਰੂ ਨਾਨਕ ਜੀ ਅਲ਼ਬੇਲੇ, ਜਿੱਥੇ ਬਹਿ ਗਏ ਲੱਗ ਗਏ ਮੇਲੇ,
ਸਿੱਖ ਬਣ ਗਏ ਕਰੋੜਾਂ ਚੇਲੇ, ਪ੍ਰਚਾਰ ਸੁਣਾਉਂਦੇ ਮੁੱਲ ਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

'ਬਾਬੂ ਛੱਡ ਗਏ ਬਿਰਧ ਹੋ ਚੋਲੇ, ਸੱਚੇ ਸਾਹਿਬ ਨੇ ਬੁਲਾ ਲਏ ਕੋਲੇ,
ਲੋਕਾਂ ਮਗਰੋਂ ਪਰੋਲੇ ਫੋਲੇ, ਲੈ ਗਿਆ ਪਾਸ ਬੁਲਾ ਕੇ ਕਾਦਰ ਸੀ।
ਦੋਹਾਂ ਦੀਨਾਂ ਨੇ ਵੰਡ ਲਈ ਚਾਦਰ ਸੀ।

ਦੱਸ ਮਗਰੋਂ ਫਿਰਨ ਕੀ ਲੱਭਦੇ, ਇੱਕ ਫੂਕਣ ਤੇ ਇੱਕ ਦੱਬਦੇ,
ਨੂਰ ਰਲ ਗਿਆ ਨੂਰ ਵਿੱਚ ਰੱਬਦੇ, ਸਿਰ ਛਤਰ ਸ਼ਾਹਨਾ ਝੁੱਲਦੇ ਐ,
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

# ੧ਓ ਸਤਿਗੁਰ ਪ੍ਰਸਾਦਿ
# ਮਹਿਮਾ ਸ੍ਰੀ ਹਰਿਮੰਦਰ ਸਾਹਿਬ

॥ ਦੋਹਿਰਾ ॥

ਲਾਹਦੇ ਮੈਲ਼ ਸਰੀਰ ਦੀ, ਤਵ ਇਸ਼ਨਾਨ ਕਰੌਣ
ਦਿਲ ਦੀ ਮੈਲ਼ ਉਤਾਰ ਦੇ, ਅੰਮ੍ਰਿਤਸਰ ਦਾ ਨ੍ਹਾਉਣ।

**ਦੋਤਾਰਾ ਛੰਦ**

ਖੜ੍ਹੇ ਸੇਵਕ ਕਰਦੇ ਜੀ, ਜਿੰਨੀ ਕਰ ਸਕਣ ਤਰੀਫ਼ ਜ਼ੁਬਾਨੋਂ।
ਇਥੇ ਵਾਰਿਸ਼ ਰਹਿਮਤ ਦੀ, ਸੱਚਾ ਰੱਬ ਆਪ ਕਰੇ ਅਸਮਾਨੋਂ।
ਨ੍ਹੌਣ ਅੰਮ੍ਰਿਤਸਰ ਦਾ ਜੀ, ਬੜਾ ਉੱਚਾ ਦਰਜਾ ਪਵਿੱਤਰ ਸਰਦਾ।
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਇਸ ਮੰਦਰ ਸ਼ਨਹਿਰੀ ਤੇ, ਗਿਰਦੀਆਂ ਚੰਦ, ਸੂਰਜ ਦੀਆਂ ਕਿਰਨਾ
ਬਣੇ ਅਜਬ ਸੀਨਰੀ ਜੀ, ਸਿਉਨੇ ਨਾਲ ਟੱਕਰ ਜਲਾਂ ਪਰ ਗਿਰਨਾ।
ਫੜ ਪਟਕੇ ਰੇਸ਼ਮ ਦੇ, ਏਸ ਦਾ ਲੌਹਣ ਫ਼ਰਿਸ਼ਤੇ ਗਰਦਾ
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਇਹ ਜਗ੍ਹਾ ਪਵਿੱਤਰ ਜੀ, ਬੈਠ ਕੇ ਨਾਮ ਗੁਰਾਂ ਨੇ ਜਪਿਆ,
ਲੱਭੇ ਕਿਸਮਤ ਵਾਲਾ ਜੀ, ਏਥੇ ਸੱਚੇ ਰੱਬ ਨੇ ਖ਼ਜ਼ਾਨਾ ਨੱਪਿਆ।
ਕਰੇ ਭਜਨ ਬਜ਼ੁਰਗਾਂ ਨੇ, ਏਸ ਥਾਂ ਹਰ ਪਲ ਅੰਮ੍ਰਿਤ ਵਰਦਾ
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਵੇਖ ਜਲਵੇ ਪੈਂਦੇ ਜੀ, ਏਸ ਵਿੱਚ ਭਰਿਆ ਖ਼ੁਦਾ ਦਾ ਨੂਰ ਐ,
ਇਸ ਸਰ ਵਿੱਚ ਨ੍ਹਾ ਕੇ ਤੇ, ਦਿਲਾਂ ਨੂੰ ਆਉਂਦਾ ਬੜਾ ਸਰੂਰ ਐ।
ਲੱਖਾਂ ਪਾਪੀ ਤਰਗੇ ਜੀ, ਵੇਖ ਘਰ ਹਰ ਦਾ ਵੇਖ ਘਰ ਹਰ ਦਾ,
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਲਹੇ ਧੂੜ ਗੁਨਾਹਾਂ ਦੀ, ਏਸ ਜਾਅ ਹੋਣ ਬਦੀ ਦੇ ਕੁਤਰੇ,
ਥਾਂ ਬਰਕਤ ਵਾਲੀ ਹੈ, ਏਸ ਥਾਂ ਰਾਮਦਾਸ ਗੁਰ ਉੱਤਰੇ।
ਭਰਿਆ ਕਰਾਮਾਤ ਦੀ ਜੀ, ਏਸ ਵਿੱਚ ਕਾਗ ਹੰਸ ਬਣ ਤਰਦਾ
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਕਰੇ ਖ਼ੂਨ-ਖਰਾਬੇ ਜੀ, ਜਿਨ੍ਹਾਂ ਕਰ ਜ਼ੁਲਮ ਭੜੋਲੇ ਭਰਲੇ,
ਪਰਬਤ ਵੀ ਔਗਣਾਂ ਦੇ, ਜਿਨਾਂ ਪੰਡਾਂ ਬੰਨ੍ਹ ਕੇ ਸਿਰਾਂ ਤੇ ਧਰਲੇ।
ਔਣ ਤਪਦੀਆਂ ਸੰਗਤਾਂ ਜੀ, ਏਸ ਵਿੱਚ ਨ੍ਹਾ ਕੇ ਕਾਲਜਾ ਠਰਦਾ,
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਚੀਨ, ਮਿਰਕਣ, ਬਰ੍ਹਮੇ 'ਚੋਂ, ਪਹੁੰਚ ਦੇ ਲੋਕ ਨਸੀਬਾਂ ਵਾਲ਼ੇ,
ਰੱਬ ਉਸ ਨੂੰ ਮਿਲ ਜੇ ਜੀ, ਜਿਹੜਾ ਇਸ ਸਰ 'ਚੋਂ ਨਹਾ ਕੇ ਭਾਲ਼ੇ।
ਸੁੱਖ ਪੂਰੀ ਹੋਜੇ ਜੀ, ਆਉਣ ਸੁੱਖ ਲਾਉਣ, ਜਿੰਨਾਂ ਦੀ ਸ਼ਰਦਾ,
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

ਲੱਡੂ, ਬਰਫ਼ੀ, ਜਲੇਬੜੀਆਂ, ਜਾਂਮਣਾਂ, ਪੇੜੇ, ਮਖਾਣੇ ਖੰਡ ਦੇ,
ਸਿੱਖ ਰੱਬ ਦੇ ਤਾਰੇ ਜੀ, ਨਿਉ-ਨਿਉ ਫਿਰਨ ਮਠਿਆਈਆਂ ਵੰਡਦੇ
ਸੱਦ-ਸੱਦ ਮਸਕੀਨਾਂ ਨੂੰ, ਕੜ੍ਹਾਹ ਤਿੰਨ ਮੇਲ ਛਕਾਉਂਦੇ ਜ਼ਰਦਾ
ਹਰਿਮੰਦਰ ਸ਼ਨਹਿਰੀ ਜੀ. ਦੂਰ ਤੋਂ ਜਗਮਗ-ਜਗਮਗ ਕਰਦਾ।

ਸਿੱਖ ਕੌਮ ਦਾ ਤੀਰਥ ਜੀ, 'ਰਜਬ ਅਲੀ' ਬੜੇ ਚੜ੍ਹਾਵੇ ਚੜ੍ਹਦੇ,
ਸੱਚੇ ਰੱਬ ਦੇ ਆਸ਼ਿਕ ਜੀ, ਸ਼ੌਕ ਨਾਲ ਸ਼ਬਦ ਪ੍ਰੇਮੀ ਪੜ੍ਹਦੇ
ਸਿੱਧਾ ਜਾਏ ਬੈਕੁੰਠਾਂ ਨੂੰ, ਜਿਕੋਂ ਹਰ ਰੋਜ਼ ਹਾਜ਼ਰੀ ਭਰਦਾ
ਹਰਿਮੰਦਰ ਸ਼ਨਹਿਰੀ ਜੀ, ਦੂਰ ਤੋਂ ਜਗਮਗ-ਜਗਮਗ ਕਰਦਾ।

## ਪ੍ਰਸੰਗ
## ਕਲੀ ਰੂਪ
## ਬਹਾਦਰ ਬਾਬਾ ਦੀਪ ਸਿੰਘ ਜੀ।

**ਕਲੀ ਤਰਜ਼ ਹੀਰ ਨੰ:—1**

ਪਹਿਲਾ ਅਮ੍ਰਿਤਸਰ ਨੂੰ ਸੁਧਾਸਰ ਕਹਿੰਦੇ ਸੀ
ਕਰਾਂ ਸਿਫ਼ਤ ਪਵਿੱਤਰ ਤਾਲ ਦੀ
ਵਿੱਚ ਮੰਦਰ ਸੌਦ੍ਹਾਂ ਸੋਰਨ ਦਾ
ਪਿਆ ਜਗਮਗ-ਜਗਮਗ ਕਰਦਾ ਹੈ।

**ਮੁਖੜਾ**

ਪਹਿਲਾ ਅਮ੍ਰਿਤਸਰ ਨੂੰ ਸੁਦਾਸਰ ਕਹਿੰਦੇ ਸੀ
ਛੋਟੀ ਛੱਪੜੀ ਪੈਂਦੇ ਸੀ ਵਾਰਸ਼ ਦੇ ਖਾਲੇ।

ਨ੍ਹੌਣ ਪਰਿੰਦੇ ਵਿੱਚੋਂ ਚਿੱਟੇ ਹੋ-ਹੋ ਨਿਕਲ ਦੇ
ਉੱਡ-ਉੱਡ ਵੜਦੇ ਸੀ ਜੋ ਕਾਗ ਰੰਗ ਦੇ ਕਾਲੇ।

ਛੱਪੜੀ ਉਪਰ ਡੇਰਾ ਸੀਗਾ ਚੌਥੇ ਸਤਿਗੁਰ ਦਾ
ਉਹ ਵੀ ਸੱਤਿਆ ਵਾਲੀ ਜੀ, ਧਰਤੀ ਨੂੰ ਭਾਲੇ।

ਕਰਾਮਾਤ ਵੇਖੀ ਤੇ ਲੱਗ ਗੀ ਹੈਰਾਨੀ ਐ
ਤਾਲ ਪੱਟਣ ਲਾਤੇ ਸੀ ਗੁਰ ਨੇ ਸਿੱਖ ਵਾਲ੍ਹੇ

ਤਾਲ ਪੱਟਣ ਆ ਗੀਆਂ ਦੂਰੋਂ-ਦੂਰੋਂ ਸੰਗਤਾਂ ਜੀ
ਨਾਲੇ ਲੋਕ ਲੱਗਗੇ ਸੀ ਅੰਮ੍ਰਿਤਸਰ ਵਾਲੇ।

ਕੁਝ ਦਿਨ ਪਾਕੇ ਸੋਣਾ ਤਾਲ ਸੰਪੂਰਨ ਹੋਗਿਆ
ਸੋਹਣੇ ਸੰਗਮਰ-ਮਰ ਦਾ ਲਾਤਾ ਫ਼ਰਸ਼ ਉਦਾਲੇ।

ਜੀਹਦੇ ਸੈਂਟਰ ਦੇ ਵਿੱਚ ਸੋਦ੍ਹਾ ਮੰਦਰ ਸਵਰਨ ਦਾ
ਜਗਮਗ-ਜਗਮਗ ਕਰਦਾ ਤਾਲ ਦੇ ਵਿਚਾਲੇ।

ਪਹਾੜ ਪਾਸੇ ਮੰਦਰ ਤੋਂ ਸਰਾਂ ਹੈ ਸਤਿਗੁਰ ਚੌਥੇ ਦੀ,
ਅਰਾਮ ਕਰਦੀ ਸੰਗਤ ਹੈ ਗਰਮੀ ਜਾਂ ਪਾਲ਼ੇ।

ਨਾਲ ਲਗਦਾ ਉਸਦੇ ਦਫ਼ਤਰ ਪੰਥ ਅਕਾਲੀ ਦਾ,
ਇੰਤਜ਼ਾਮ ਜਿਸ ਨੇ ਸਾਰੇ ਹਨ ਸੰਭਾਲੇ।

ਕੋਲੇ ਘੰਟਾ ਘਰ ਜੋ ਸਜਦਾ ਸੀ ਅੰਗਰੇਜ਼ਾਂ ਦਾ
ਟਨ-ਟਨ ਵੱਜੇ ਸਮੇਂ ਸਿਰ ਤੇ ਵੇਲਾ ਨਾ ਟਾਲੇ।

ਪਛਮ ਪਾਸੇ ਮੰਦਰ ਤੋਂ ਜੀ ਦਰਸ਼ਨੀ ਡਿਊਡੀ ਹੈ
ਚੜ੍ਹਨ ਝੜਾਵੇ ਚਲਦੇ ਦੌਲਤ ਦੇ ਪਰਨਾਲੇ।

ਕੌਲਸਰ ਤੇ ਗੁਰਦੁਆਰਾ 'ਬਾਬੇ ਟੱਲ' ਦਾ ਜੀ,
ਚੋਟੀ ਲੱਗਗੀ ਜੀਦ੍ਹੀ ਹੈ ਅੰਬਰ ਦੇ ਨਾਲੇ।

'ਬਾਬੂ' ਭਾਰਾ ਮੇਲਾ ਲੱਗਦਾ ਹੈ ਦੀਵਾਲੀ ਦਾ
ਨ੍ਹੌਣ ਔਂਦੇ ਰਾਜੇ ਜੋ ਨਾਭੇ, ਪਟਿਆਲੇ।

**ਤੋੜਾ**

ਘਰ-ਘਰ ਦੀਵੇ ਜਗਦੇ ਐ, ਹਰਿਮੰਦਰ ਸੋਹਣੇ ਲੱਗਦੇ ਐ,
ਜੀ ਦਮਕਣ ਵਾਂਗੂੰ ਨੱਗਦੇ ਐ, ਜਲ ਟੁਟ ਪ੍ਰਨਾਲੇ ਵੱਗਦੇ ਐ।
ਬੜੇ ਢੋਲਕ ਛੈਣੇਂ ਵੱਜਦੇ ਵਈ, ਸਿੰਘ ਭਜਨ ਕਰਨ ਨਾ ਰੱਜਦੇ ਵਈ
ਉੱਚੀ ਬੋਲ ਜੈਕਾਰੇ ਗੱਜ ਦੇ ਵਈ, ਛਕੇ ਲੰਗਰੋਂ ਪਦਾਰਥ ਚੱਜ ਦੇ ਵਈ।
ਨਾਮ ਜਪਦੇ ਸੱਚੇ ਜਨਾਬ ਦੇ, ਖੜੇ ਦਰਸ਼ਨ ਕਰਨ ਤਲਾਬ ਦੇ,
ਵੜੇ ਸੋਹਣੇ ਜੁਆਨ ਪੰਜਾਬ ਦੇ, ਜਿਉਂ ਟਹਿਕਣ ਫੁੱਲ ਗੁਲਾਬ ਦੇ
ਸਭਿ ਸੰਗਤ ਕਹਿ ਦਿਉ ਵਾਹਿਗੁਰੂ।

**ਕਲੀ ਤਰਜ ਹੀਰ ਨੰ: 2**

ਕਬਜਾ ਅੰਮ੍ਰਿਤਸਰ ਤੇ ਕਰਲਿਆਂ ਆਣ ਪਠਾਣਾ ਨੇ
ਸਿੰਘ ਫਿਰਦੇ ਦੰਦੀਆਂ ਪੀਸ ਦੇ

ਕੋਈ ਵਾਹ ਨੀ ਚਲਦੀ ਸ਼ੇਰਾਂ ਦੀ
ਹੁਣ ਪੈਗੀ ਭੀੜ ਜੁਆਨਾਂ ਨੂੰ।

**ਮੁਖੜਾ**

ਕਬਜ਼ਾ ਅੰਮ੍ਰਿਤਸਰ ਤੇ ਕਰਲਿਆ ਆਣ ਪਠਾਣਾਂ ਨੇ,
ਸਿੰਘਾਂ ਕੱਠ ਤਾਂ ਆਕੇ ਮਾਰਿਆ ਸੀ ਤਲਵੰਡੀ।

ਬਾਬਾ ਦੀਪ ਸਿੰਘ ਜੀ ਕਹਿੰਦੇ ਭਰੇ ਦਿਵਾਨ ਮੇ,
ਲੱਖ-ਲੱਖ ਜ਼ੁਲਮ ਕਰਦਾ ਖਾਨ ਜ਼ਹਾਨ ਪਖੰਡੀ।

ਹੁੱਕੇ ਪੀਂਦੇ ਪਾਪੀ ਬਹਿਕੇ ਵਿੱਚ ਹਰਿਮੰਦਰ ਦੇ,
ਹੱਸ-ਹੱਸ ਕਰਦੇ ਕਹਿੰਦੇ ਹੈ ਗੁਰੂਆਂ ਦੀ ਭੰਡੀ।

ਮੁੱਦਤਾਂ ਲੰਗੀਆਂ ਗਿਲਜੇ ਲੱਗੇ ਭਰਨ ਸਰੋਵਰ ਨੂੰ,
ਰੇਤਾ ਲਿਆਕੇ ਪੌਂਦੇ ਹੈ ਪਾਡੋ ਫਰ-ਫੰਡੀ।

ਜਿਹੜੇ ਥਾਂ ਤੇ ਬਹਿਕੇ ਸ਼ਬਦ ਉਚਾਰਨ ਸੰਗਤਾਂ ਜੀ,
ਗੋਹਾ ਖਿੰਡ ਗਿਆ ਲੌਂਦੇ ਐ ਪਸ਼ੂਆਂ ਦੀ ਮੰਡੀ।

ਮੁਜਰੇ ਗੱਣਕਾ ਦੇ ਅੱਜ ਹੁੰਦੇ ਜਗ੍ਹਾ ਪਵਿੱਤਰ ਤੇ,
ਭਜਨ ਹੁੰਦੇ ਔਂਦੀ ਸੀ ਸੁਰਗੋਂ ਵਾਅ ਠੰਡੀ।

ਰੱਤ ਦੀ ਨੈਹਿਰ ਚਲਾਤੀ ਜੀਵ-ਘਾਤੀ ਖਾਨਾਂ ਨੇ,
ਸਾਡਾ ਧਰਮ ਜਾਂਦੇ ਐ ਛੱਜ ਮੇਂ ਪਾ ਦੰਡੀ।

ਮਾਰ-ਮਾਰ ਘੇਰੇ ਪਾਲੋ ਕਾਬਲ ਵਾਲਿਆਂ ਨੂੰ,
ਘੇਰਾ ਰਾਕਸ਼ਾਂ ਨੂੰ ਜਿਉਂ ਪੌਂਦੀ ਸੀ ਚੰਡੀ।

ਕਦਮ ਉਖੜਨਗੇ ਜਾਂ ਭਾਜੜ ਪੈਜੂ ਦੁਸ਼ਮਣ ਦੀ,
ਘੋੜੇ ਛੇੜ ਮਗਰੋਂ ਜਾਇਓ ਫੜ-ਫੜ ਦੰਡੀ।

ਤਰਨ-ਤਾਰਨ ਚੱਲਕੇ, ਅਸਲ ਨਤਾਰੇ ਹੋਣੇ ਐਂ,
ਉਥੋਂ ਸਿੱਧੀ ਜਾਂਦੀ ਹੈ ਅੰਮ੍ਰਿਤਸਰ ਡੰਡੀ।

'ਬਾਬੂ' ਸੀਸ ਮੇਰਾ ਲੱਗ ਜੇ ਜਾ ਪਰਕੰਮਿਆ ਤੇ,
ਜਾਕੇ ਗੱਡ ਦਿਉ ਸੂਰਿਓ ਅੱਜ ਫਤਿਹੇ ਦੀ ਝੰਡੀ।

### ਤੋੜਾ

ਇਹ ਅਰਜ਼ ਮੰਨ ਲੋ ਮੇਰੀ ਜੀ, ਵਗੇ ਚੜੀ ਜ਼ੁਲਮ ਦੀ ਨ੍ਹੇਰੀ ਜੀ।
ਫਿਰੋ ਚਾਰ ਚੁਫੇਰਿਉਂ ਘੇਰੀ, ਹੁਣ ਦੱਸ ਦਿਉ ਕਾਸਦੀ ਦੇਰੀ ਜੀ?
ਨਾ ਟਲਜੇ ਗਿਲਜੇ ਸੱਪਣੇ ਐ, ਇਨਾ ਅੱਟਤੇ ਸਰੋਵਰ ਅਪਣੇ ਐਂ
ਐਂ ਲੁਕਕੇ ਨਾ ਦਿਨ ਟੱਪਣੇ ਐ, ਚੱਲ ਦੁਸ਼ਮਣ ਦੇ ਸਿਰ ਕੱਪਣੇ ਐ।
ਨਿੱਤ ਖਾਂਦੇ ਫਿਰਦੇ ਖਾਰਾ ਨੂੰ, ਫੜ ਮਾਰਨ ਸਿੰਘ ਸਰਦਾਰਾਂ ਨੂੰ।
'ਰਜਬਲੀ ਖਾਂ' ਜੋੜ ਦੂ ਵਾਰਾਂ ਨੂੰ। ਸੰਗ੍ਰਤੇ ਕਹੋ ਵਾਹਿਗੁਰੂ।

### ਕਲੀ ਤਰਜ ਹੀਰ

ਤਿੱਖੇ ਤਾਨ੍ਹੇ ਮਾਰਕੇ ਹਿਕ ਦੇ ਵਿੱਚ ਦੀ ਕੱਡਤੇ ਐ
ਸਿੰਘ ਸੁਣ ਕੇ ਨੀਵੀਂ ਪਾਗੇ ਐ।
ਦਿਲ ਹੌਰੂੰ ਹੌਰੂੰ ਕਰਦੇ ਐ।
ਪ੍ਰਸੀਨੇ ਆਗੇ ਮੱਥਿਆਂ ਨੂੰ।

### ਮੁੱਖੜਾ

ਤਿੱਖੇ ਤਾਨ੍ਹੇ ਮਾਰ ਕੇ ਹਿੱਕ ਦੇ ਵਿੱਚ ਦੀ ਕੱਡਤੇ ਐ
ਸੱਚੀਆਂ ਗੱਲਾਂ ਸੁਣ ਕੇ ਲੱਗਗੇ ਐ ਸਿੰਘ ਰੋਣੇ।

ਜਬਰ-ਦਸਤੀ ਵੈਰੀ ਜੋ ਬਿਲਡਿੰਗ ਨੂੰ ਢੌਂਦੇ ਐ।
ਸਿਉਨਾ ਲਾਕੇ ਉਸਰੇ ਵੇ ਮੰਦਰ ਮਨਮੋਹਣੇ।

ਚਿੱਟੇ ਜਲਦਾ ਭਰਿਆ ਤਾਲ ਸੋਹਣਾ ਲੱਗਦਾ ਹੈ
ਜੈਸੇ ਸੋਹਣੇ ਲੱਗਦੇ ਭਰੇ ਦੁੱਧ ਦੇ ਦੋਹਣੇ।

ਇਹੋ ਤਾਲ ਕਾਂ ਸੀ ਚਿੱਟੇ ਹੋ-ਹੋ ਨਿਕਲਦੇ
ਪਾਕੇ ਰੇਤ ਭਰਤੇ ਉਹਦੇ ਚਾਰੇ ਕੋਣੇ।

ਪਟਤਾ ਫ਼ਰਸ਼ ਲੌਣੇ ਲੱਗਿਆ ਸੀ ਸੰਗਮਰ-ਮਰ ਦਾ
ਨੌਹਨ ਵਾਲੇ ਢਾਹਤੇ ਐ ਮਾਈਆਂ ਦੇ ਧੋਣੇ।

ਨਵੀਂ ਮਸਜਿਦ ਜੇਹੜੀ ਬਣਦੀ ਵੀਚ ਲਹੌਰ ਦੇ
ਏਹ ਦੇ ਮਲਵੇ ਖਾਨਾਂ ਨੇ ਉਥੇ ਹੈ ਢੋਣੇ।

ਜਾਨਾ ਦੇਕੇ ਲਾਲ੍ਹੋ ਵਈ ਕਾਲਸ ਦਿਆਂ ਟਿਕਿਆਂ ਨੂੰ,
ਉਠ ਕੇ ਧੋਲੋ ਦਾਗ ਹੈ, ਜੇ ਮੱਥਿਆਂ ਦੇ ਧੋਣੇ।

ਧਰਮ ਬੀਜਿਆ ਹਰਾ ਹੋਜੂ ਅਗਲੀ ਦਰਗਾਹ ਮੇ
ਬੀਜ ਦਿਉ ਵੀਰ ਜੇ ਬੀਜ ਧਰਮ ਦੇ ਬੋਣੇ॥

ਟਕੇ-ਟਕੇ ਨੂੰ ਜਾ ਕੁੜੀਆਂ ਵੇਚਣ ਗਜ਼ਨੀ ਮੇ
ਵਾਂਗ ਮੰਨੂੰ ਦੇ ਨਹੀਂ ਫਰਕ ਛੱਡਣਾ ਉਹਨੇ।

ਸੀਸ ਵੱਡ ਕੇ ਬੇ-ਅਦਬੀ ਕਰਦੇ ਕੇਸਾਂ ਦੀ
ਖਿਦੋ ਵਾਂਗੂੰ ਲੌਂਦੇ ਹਨ ਸਿਰਾਂ ਨੂੰ ਟੋਣੇ।

ਜਗਾ ਧਰਮ ਅਜ ਖੋਹਲੀ ਜੇਹੜੀ ਕੌਮ ਦੀ
ਜੋਲ੍ਹੋ ਕੱਲ ਨੂੰ ਘੋੜੇ ਕੀ ਫੱਨੂ ਐ. ਖੋਹਣੇ

ਜੋਰੀਂ ਤੀਰਥ ਖੋਲ੍ਹਿਆ ਹੈ ਜਿੰਨਾ ਨੱਕ ਵੱਡਿਆਂ ਦਾ
ਨੀਵੀਂ ਪਾਕੇ ਬੈਠੇ ਜ਼ਿੰਦਗੀ ਨੂੰ ਲਕੋਣੇ।

ਕੱਡਕੇ ਜਾਨਾਂ ਜੁਆਨਾਂ ਨੇ ਰੱਖੀਆਂ ਹਥੇਲੀ ਤੇ
ਸਾਨੂੰ ਲੈ ਚੱਲ ਬਾਬਾ ਹੈ ਜਿੱਥੇ ਜੰਗ ਹੋਣੇ।

ਚੰਗੇ ਭਾਗ ਸੀਸ ਆਹ ਧਰਮ ਲੇਖੇ ਲੱਗਜੇ ਜੇ
ਚੱਕ ਲੋ ਸ਼ਸ਼ਤਰ 'ਬਾਬੂ ਜੀ, ਝੋਲੋ ਜੰਗ ਝੋਣੇ।

**ਤੋੜਾ**

ਝੱਟ ਕਰਦੇ ਤਿਆਰੀ ਸਾਰੇ ਜੀ, ਕੁੱਲ ਉਠੱਪੇ ਬੋਲ ਜੈਕਾਰੇ ਜੀ।
ਵਿੱਚ ਗੱਭਰੂ ਭਾਰੇ-ਭਾਰੇ ਜੀ, ਭੱਜ ਚੜਗੇ ਮੌਤ ਦੇ ਖਾਰੇ ਜੀ।
ਚੱਲ ਪੈਂਦੇ ਤਰਨ-ਤਾਰਨ ਨੂੰ, ਸਿਰ ਧਰਮ ਉਤੋ ਤੋਂ ਦੀ ਵਾਰਨ ਨੂੰ
ਵੱਧ-ਵੱਧ ਕੇ ਤੇਗਾਂ ਮਾਰਨ ਨੂੰ, ਵੱਢ-ਵੱਢ ਵੈਰੀ ਦਿਲ ਠਾਰਨ ਨੂੰ।
ਪੈਂਦੀ ਜਾਂਦੀ ਧਮਕ ਜੁਆਨਾਂ ਦੀ, ਵੱਜੂ ਟੱਕਰ ਪੰਜਾਬੀ ਸਾਨ੍ਹਾਂ ਦੀ।
ਹੁਣ ਹੋਣੀ ਆਗੀ ਖਾਨਾਂ ਦੀ, ਸੰਗਤੇ ਕਹੋ ਵਾਹਿਗੁਰੂ।

### ਬੈਂਤ ਛੰਦ ਨੰ:—4

ਬਾਬਾ ਦੀਪ ਸਿਉ ਜੀ ਆਕੇ ਤਰਨ-ਤਾਰਨ
ਇੱਕ ਉੱਠ ਕੇ ਖਿੱਚ ਲਕੀਰ ਦੇਵੇ।

ਲਫ਼ਜ਼ ਭਰੇਵੇ ਜੋਸ਼ ਬਹਾਦਰੀ ਦੇ।
ਭਰੇ ਦੁਆਨ ਵਿੱਚ ਕਰ ਤਕਰੀਰ ਦੇਵੇ।

ਅੱਜ ਲੋੜ ਪੈਗੀ ਓਨਾ ਸੂਰਮਿਆਂ ਦੀ
ਜੇਹੜਾ ਧਰਮ ਤੋਂ ਵਾਰ ਸਰੀਰ ਦੇਵੇ।

ਛਾਲ ਮਾਰ ਲਕੀਰ ਨੂੰ ਟੱਪ ਜਾਵੇ
ਡਿੱਗੇ ਦਿਲ ਦੀ ਬੰਨ ਜੋ ਧੀਰ ਦੇਵੇ

ਕਾਲੀ ਵਾਂਗਰਾਂ ਬੈਠ ਜੇ ਸ਼ੇਰ ਉੱਤੇ
ਕਰ 'ਸ਼ੁੰਭ-ਨਸ਼ੁੰਭ ਨੂੰ ਲੀਰ ਦੇਵੇ।

ਲੰਕਾ ਫੂਕਤੀ ਸੀ 'ਹਨੂੰਮਾਨ, ਜੈਸੇ
ਸੂਰਮਗਤੀ ਦੀ ਕੱਡ ਲਕੀਰ ਦੇਵੇ।

ਭੀਮ ਸੈਣ ਵਾਂਗੂੰ ਫੜ ਗੀਦੀਆਂ ਨੂੰ
ਲੱਤ ਰੱਖ ਕੇ ਲੱਤ ਤੇ ਚੀਰ ਦੇਵੇ।

ਅਰਜਣ ਵਾਂਗ ਅਫ਼ਤਾਬ ਨਾਂ ਛਿੱਪਣ ਦੇਵੇ
ਅਗੋਂ ਮਾਰ 'ਜੈਦਰਥ' ਨੂੰ ਤੀਰ ਦੇਵੇ।

ਵੈਰੀ ਨਾਮ ਨਾ ਲੈਣ ਫਿਰ ਉਠਣੇ ਦਾ
ਜੀਹਦੇ ਸੀਸ ਵਿਚ ਠੋਕ ਸ਼ਮਸ਼ੀਰ ਦੇਵੇ।

'ਰਜਬ ਅਲੀ' ਆਜ਼ਾਦ ਕਰ ਮੰਦਰਾਂ ਨੂੰ
ਸਾਮੇ ਤਰਫ਼ ਨੂੰ ਮੋੜ ਵਹੀਰ ਦੇਵੇ।

### ਤਰਜ ਦੂਲਾ ਨੰ:—5

ਹਥਿਆਰ ਲਗਾਲੇ ਸੂਰਮਿਆਂ, ਥਾਪੀ ਦੇ ਕੇ ਲੜਨ ਨੂੰ ਚਾੜ੍ਹੇ।
ਗੋਰੇ ਰੰਗ ਤੇ ਮੁਛਿਹਰੇ ਸੰਘਣੇ, ਚੇਹਰੇ ਗੋਲ ਨੁਰਾਨੀ ਦਾੜ੍ਹੇ।

ਪਸੀਨੇ ਮੱਥਿਆਂ ਤੇ ਆ ਗਏ, ਡੋਰੇ ਲਾਲ ਅੱਖਾਂ ਦੇ ਵਿੱਚ ਗਾੜ੍ਹੇ
ਹੱਥੀਂ ਗਾਨੇ ਬੰਨ ਕੇ ਕਾਲ ਦੇ, ਚੱਲੇ ਮੌਤ ਨੂੰ ਵਿਔਣ ਦੇ ਲਈ ਲਾੜ੍ਹੇ।
ਜਿੱਥੇ ਅਮ੍ਰਿਤ ਵਰ੍ਹਦਾ ਗੁਰੂ ਦਾ, ਉਥੇ ਲੌਣ ਕੰਜਰੀਆਂ ਖਾੜੇ।
ਫੌਜਾਂ ਚਾਰ ਚੁਫੇਰਿਉਂ ਘੇਰ, ਚਿਤਰਿਓ ਅੱਗੇ ਵੱਧ ਕੇ ਪਾੜੇ
ਤੇਗਾਂ ਮਾਰ ਕੇ ਤੇ ਲੱਕੜਾਂ ਵਾਂਗੂ, ਪਾੜ ਦਿਉ ਗੇਰ ਬਣਾ ਕੇ ਫਾੜੇ
ਚਿੱਘੀ ਲਾਕੇ ਲਹੂ ਨੂੰ ਪੀ ਲਿਉ, 'ਰਜਬਲੀ ਖਾਨ ਜੀ ਕੜ੍ਹਾ ਛੱਡੋ ਹਾੜੇ।

### ਤਰਜ ਸਾਕਾ ਨੰ:—6

ਖ਼ਬਰਾਂ ਸੁਣ ਕੇ ਭੱਖ ਗਿਆ ਸੀ ਖਾਨ ਜਹਾਨ ਐਂ।
ਲੌਂਦੇ ਦਮਦਮੇ ਸਾਹਿਬ ਮੇ ਸਿੰਘ ਰੋਜ਼ ਦੁਆਨ ਐਂ।
ਸੁਣ ਕੇ ਗੱਲ ਖਾਨ ਤੋਂ ਭਖੇ ਮੁਗਲ਼ ਪਠਾਣ ਐਂ।
ਗਜ਼ਨੀ, ਗੌਰ, ਕੰਧਾਰ ਦੇ ਵੱਧ-ਵੱਧ ਕੇ ਜੁਆਨ ਐਂ।
ਕੱਡ ਦੁਰਾਨੀ ਗਿਲਜਿਆਂ ਰੱਖੀ ਹੱਥ ਤੇ ਜਾਨ ਐਂ।
ਸ਼ਾਸ਼ਤਰ ਪਹਿਨਣ ਸੂਰਮੇ ਤਲਵਾਰ, ਕਮਾਣ ਐਂ।
ਤੇਗਾਂ ਧਨਸ਼ ਸਹਾਂਵਦੇ ਭੱਖਿਆ ਵਿੱਚ ਬਾਣ ਐਂ।
ਜੰਗਜੂ ਕੌਮ ਪਠਾਣ ਦੇ ਨਾ ਮਰਨ ਅਸਾਨ ਐ।
ਬਾਬੂ ਝੰਡਾ ਝੂਲਦਾ ਉੱਤੇ ਲਾਲ ਨਿਸ਼ਾਨ ਐ।

### ਤਰਜ ਸਾਕਾ ਨੰ:—7

ਕਰਲਿਆ ਕੂਚ ਸਵੇਰ ਨੂੰ ਕੁਲ ਸਿੰਘ ਸਰਦਾਰਾਂ
ਪਾਕੇ ਜੀਨ ਸ਼ਿੰਗਾਰਲੇ ਕੋਤਲ ਅਸਵਾਰਾਂ
ਹੱਥਾਂ ਵਿੱਚ ਢਾਲਾਂ ਸੋਹਦੀਆਂ ਚਮਕਣ ਤਲਵਾਰਾਂ
ਤੁਰਪੇ ਮੌਤ ਵਿਔਣ ਨੂੰ ਬੰਨ-ਬੰਨ ਕੇ ਲਾਰਾਂ
ਖਾਨ ਝੜਾ ਤੇ ਸੂਰਮੇ ਦੇਕੇ ਤੇ ਖਾਰਾਂ
ਰਣ 'ਚੋਂ ਮਾਰ ਭਜਾ ਦਿਓ ਕਰ-ਕਰ ਕੇ ਮਾਰਾਂ
ਸੇਲੇ, ਨੇਜੇ, ਬਰਸ਼ੀਆਂ ਤੇ ਤੀਰ ਕਟਾਰਾਂ
ਇੱਕ-ਇੱਕ ਸਿੰਘ ਨੇ ਡੇਗਤੇ ਖਾਂ ਬਾਰਾਂ-ਬਾਰਾਂ
ਜਿਸਮ ਬਣਾ ਤੇ ਛਾਨਣੀ ਰੱਤ ਵਹਿੰਦੀ ਧਾਰਾਂ
ਸਿੰਘ ਜਿਉਂਦੇ ਕਦੇ ਨਾ ਖਾਨ ਜੀ ਨਾ ਮੰਨਦੇ ਹਾਰਾਂ
ਪੌਣ ਸ਼ਹਾਂਦਤ ਸੂਰਮੇ ਧੁਰੋਂ ਆਈਆਂ ਤਾਰਾਂ
ਕੌਮਾਂ ਦੋਵੇਂ ਲੜਾਕੀਆਂ 'ਬਾਬੂ' ਜੋੜੇ ਵਾਂਰਾਂ।

**ਕਬਿੱਤ ਨੰ:—8**

ਸੂਰਮੇ ਲੜਨ ਜੰਗ ਪਹੌਚ ਗਿਆ ਗੁਰੂ ਕੇ ਬਾਗ
ਮਛਾਹੂਰ ਸਾਰੇ ਜਬਰਦੱਸਤ ਖਾਂ ਪਠਾਣ ਜੀ।
ਓਦੇ ਨਾਲ ਹੱਥ ਜੋੜੇ ਸ਼ੇਰ ਬਲਵੰਤ ਸਿਉ ਨੇ
ਮਾਰ ਦਿੱਤਾ ਖਾਨ ਨੂੰ ਲਹੂ ਬਹਿਗੇ ਨਿਮਾਣ ਜੀ।
ਓਦਾ ਛੋਟਾ ਵੀਰ ਰੁਸਤਮ ਖਾਨ ਜੋ ਕਹਾਮਦਾ ਸੀ
ਓਦੂ ਬਾਦ ਓਨੇ ਆਕੇ ਮੱਲ ਲਿਆ ਮੈਦਾਨ ਜੀ।
ਬੜਾ ਜੰਗ ਕੀਤਾ ਦੋਵੇਂ ਲੜ ਕੇ ਸਰਦ ਹੋਗੇ
'ਬਾਬੂ' ਅਜੇ ਤੀਕ ਜਾਦ ਕਰਦੈ ਜਹਾਨ ਜੀ।

**ਕਬਿੱਤ ਨੰ:—9**

ਚੱਲੇ ਸੂਰਮਿਆਂ ਦੀ ਤੇਗ ਤੇ, ਤੇ ਵੈਰੀ ਸਭੇ ਡੇਗ ਤੇ।
ਵਿਛਾਏ ਧੜ ਰੇਗਤੇ, ਅਲਹਿਦਾ ਸਿਰ ਕਰਤੇ।
ਬੜੇ ਜੁੱਧ ਹੋਏ ਭਾਰੇ, ਕੋਹ-ਕੋਹ ਸੁਣੇ ਲਲਕਾਰੇ,
ਲਾਤੇ ਲੋਥਾਂ ਦੇ ਮੁਹਾਰੇ, ਥੱਬਿਆਂ ਤੇ ਥੱਬੇ ਧਰਤੇ।
ਵੱਢ-ਵੱਖ ਘਾਇਲ ਹੋਏ, ਸੀ ਦਲੇਰ ਕੌਮਾਂ ਦੋਏ,
ਜੇਹੜੇ ਦੋ-ਦੋ ਫੁੱਟ ਟੋਏ, ਸੀ ਲਹੂ ਦੇ ਨਾਲ ਭਰਤੇ।
'ਬਾਬੂ' ਖਾਨ ਦੌੜੇ ਅੱਗੇ, ਤੇ ਮਗਰ ਸ਼ੇਰ ਬੱਗੇ,
ਲੋਥਾਂ ਦੇ ਢੇਰ ਲੱਗੇ, ਵਿੱਚ ਅਮ੍ਰਿਤਸਰ ਤੇ।

**ਤਰਜ ਦੂੱਲਾ ਨੰ:-10**

ਜਾਂਦੇ ਗਿਲਜੇ ਛੋੜ ਮੈਦਾਨ ਨੂੰ, ਪੈਗੀ ਫੌਜ ਤਮਾਮ ਨੂੰ ਭਾਜ਼।
ਕੁਲ ਤੋਪਾਂ ਬੀੜੀਆਂ ਰਹਿਗੀਆਂ, ਨੱਠੇ ਛੱਡ ਅਸਵਾਬ ਤੇ ਸਾਜ।
ਖਾਕ ਵਿੱਚ ਮਿਲਾਤੇ ਸੂਰਮੇ, ਜਿਹੜੇ ਬਣੇ ਸੀ ਪਲ ਦੇ ਬਾਜ਼।
ਮੁਰਦੇ ਰੁਲਦੇ ਐ ਵਿੱਚ ਮੈਦਾਨ ਦੇ, ਮਾਰੀ ਜਿਨਾਂ ਨੂੰ ਮੌਤ ਨੇ ਵਾਜ਼।
ਭੱਜੇ ਜਾਣ ਅਟਾਰੀ ਤਰਫ਼ ਨੂੰ, ਉੱਗੜ ਗਏ ਪਠਾਣਾਂ ਦੇ ਪਾਜ।
ਹਾਥੀ ਦੌੜ ਗਿਆ ਖਾਨ ਜਹਾਨ ਦਾ, ਕਿਧਰੇ ਰੁਲਦਾ ਫਿਰਦਾ ਤਾਜ।
ਜੰਗ ਜਿੱਤਗੇ ਸਿੰਘ ਦਸ਼ਮੇਸ਼ ਦੇ, ਪੀਕੇ ਰੱਤ ਨੂੰ ਮਟੌਦੇ ਦਾਜ਼।
ਬੀੜਾ ਚੱਕ ਲਿਆ ਬਾਬਾ ਦੀਪ ਸਿੰਘ ਨੇ, ਰੱਬ ਸਿਰੇ ਝੜਾਤਾ ਕਾਜ
'ਬਾਬੂ' ਰਹਿਗੀ ਸ਼ਰਮ ਪੰਜਾਬ ਦੀ, ਸੱਚੇ ਸਤਿਗੁਰ ਰੱਖਲੀ ਲਾਜ।

**ਬੈਂਤ ਨੰ:—11**

ਜੰਗ ਜਿੱਤ ਲਿਆ ਸਿੰਘਾਂ ਬਹਾਦਰਾਂ ਨੇ
ਲਏ ਸਾਂਭ ਅਸਵਾਬ ਸ਼ਤਾਬ ਦੇ ਜੀ।

ਸੂਰੇ ਉੱਤਰੇ ਆਣ ਕੇ ਸ਼ਹਿਰ ਲੈਣੇ
ਤੰਬੂ ਲੱਗਗੇ ਪਾਸ ਤਲਾਬ ਦੇ ਜੀ।

ਪੌਂਦੇ ਜੱਫੀਆਂ ਜੁਆਨ ਇਕ-ਦੂਸਰੇ ਨੂੰ
ਮੁੱਖ ਟਹਿਕ ਦੇ ਵਾਂਗ ਗੁਲਾਬ ਦੇ ਜੀ।

ਮਿਲਣ ਕੁਲ ਦੁਕਾਨਦਾਰ ਡਾਲੀਆਂ ਲੈ
ਖੁਸ਼ੀ ਔਂਦੀ ਨਾ ਵਿੱਚ ਹਿਸਾਬ ਦੇ ਜੀ।

ਦੇਣ ਰਾਤ ਨੂੰ ਬਾਲ ਚਿਰਾਗ ਘਿਊ ਦੇ
ਹੋਗੀ ਰੌਸ਼ਨੀ ਵਾਂਗ ਮਹਿਤਾਬ ਦੇ ਜੀ।

ਖ਼ਬਰ ਜੇਤ ਦੀ ਪੌਂਹਚਗੀ ਦੇਸ਼ ਅੰਦਰ
ਲੋਕੀ ਖੁਸ਼ੀ ਮਨੌਣ ਪੰਜਾਬ ਦੇ ਜੀ।

ਗੁਰੂ ਧਾਮ ਅਜ਼ਾਦ ਕਰਾ ਲਿਆ ਸੀ
ਮੁਖ ਮੋੜ ਤੇ ਖਾਂਨ ਖਰਾਬ ਦੇ ਜੀ।

ਸਾਰੇ ਤਰਫ਼ ਲਹੌਰ ਦੇ ਕੂਚ ਕਰਗੇ
ਜੁਆਨ ਖਾਨ ਜਹਾਨ ਨਵਾਬ ਦੇ ਜੀ।

ਕਹਿੰਦੇ ਫੇਰ ਨਹੀਂ ਔਣ ਦਾ ਨਾਮ ਲੈਂਦੇ
ਗਏ ਕੁੱਲ ਪਠਾਣ ਜੁਆਬ ਦੇ ਜੀ।

ਤੇਗ ਜਾਦ ਕਰ ਕੇ ਇਹਨਾਂ ਸੂਰਮਿਆਂ ਦੀ
ਡਰਦੇ ਹੋਣ ਗੇ ਵਿੱਚ ਖੁਆਬ ਦੇ ਜੀ।

ਮਿਲੀ ਜੰਗ ਮੇਂ ਹਾਰ ਦੁਰਾਨੀਆਂ ਨੂੰ
ਜਿੱਤੇ ਸ਼ੇਰ ਦਸ਼ਮੇਸ਼ ਜੁਨਾਬ ਦੇ ਜੀ।

'ਰਜਬਲੀ' ਕਸੂਰ ਮੁਆਫ ਕਰਨਾ
ਰਹਿਗਿਆ ਫਰਕ ਜੇ ਵਿੱਚ ਕਿਤਾਬ ਦੇ ਜੀ।

# ਮਾਲਕ ਭਲੇ ਪੁਰਸ਼ ਦੇ ਹੱਥ ਤੋਂ

ਰੱਬ ਬੇਅੰਤ ਬੜਾ ਪਰਤਾਪੀ, ਕਰਤੇ ਭਲੇ 'ਪੁਰਸ਼' ਕਈ ਪਾਪੀ।
ਆਦਮ ਪੈਦਾ ਕੀਤਾ ਖਾਕੋਂ, ਈਸਾ ਬਾਪ ਬਿਨਾਂ ਰੂਹ ਪਾਕੋਂ।
ਉਸ ਨੂੰ ਝੁਕ-ਝੁਕ ਪਰਸਾਂ ਜੀ,
ਹਜ਼ਰਤ ਨੂੰਹ ਮੁਛਰਕ ਸਮਝਾਵੇ, ਸਾਢੇ ਨੌਂ ਸੌ ਬਰਸਾਂ ਜੀ।

ਰੱਖ ਹਰ ਨਰ-ਮਾਦਾ ਦੀ ਜੋੜੀ, ਕਿਸ਼ਤੀ 'ਸਾਗਰ' ਦੇ ਵਿੱਚ ਰੋਹੜੀ।
ਜਲ ਵਿੱਚ ਡੁਬਕ ਕੇ ਮਰ ਗਏ ਮੁਨਕਰ, ਕਿਉਂ ਨਾ ਲੋਕ ਸਮਝ ਮੜਦੇ ਸੁਣਕਰ,
ਗਲ ਰੱਸਾ ਪਾਉਂਦੇ ਫਾਹੀਦਾ,
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀ ਦਾ।

ਜਬ ਰਿਹਾ ਨਾਮ ਜਪਾ ਹਰਨਾਕਸ਼, ਪੁੱਤ ਨਾ ਮੰਨਦਾ ਵਰਜੇ ਰਾਕਸ਼।
ਉੱਠ ਪ੍ਰਹਿਲਾਦ ਗਰਮ ਥੰਮ੍ਹ ਬਲਦਾ, ਪ੍ਰਭੂ ਕੀੜੀ ਬਣਕੇ ਚਲਦਾ।
ਜੱਫੀ ਪਾ ਥੰਮ ਠਾਰ ਲਿਆ।
ਫਿਰ ਨਰ ਸਿੰਘ ਦਾ ਰੂਪ ਸੱਚੇ, ਸਤਿਗੁਰ ਨੇ ਧਾਰ ਲਿਆ।

ਪੁੱਛਦਾ ਫੜ ਅੰਦਰ ਕਿ ਬਾਹਰੇ, ਵੇਖ ਲੈ ਦਿਨ ਕਿ ਟਹਿਕਦੇ ਤਾਰੇ?
ਮੇਰੇ ਹੱਥ ਸੋਰਡ ਨਾ ਕੁਲਹਾੜੇ, ਫੜ ਕੇ ਢਿੱਡ ਨਖਾਂ ਨਾਲ ਪਾੜੇ
ਹੋ ਗਿਆ ਹਾਲ ਤਬਾਹੀ ਦਾ
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀ ਦਾ।

ਜਾ ਨਮਰੂਦ ਕਰਾਵੇ ਸਿੱਜਦਾ, ਇਬਰਹੀਮ ਵੇਖ ਕੇ ਰਿੱਝਦਾ।
ਦੁਸ਼ਮਣ ਪਕੜ ਚਿਖਾ ਵਿੱਚ ਪਾ ਤਾ, ਸੁੱਕੀਆਂ ਲੱਕੜਾਂ ਲਾਂਬੂ ਲਾ 'ਤਾ,
ਤੇ ਅੰਗਿਆਰੇ ਦਗਦੇ ਜੀ।
ਹੋ ਗਿਆ ਹੁਕਮ ਖੁਦਾ ਦਾ। ਤੇ ਫੁੱਲ ਬਣ ਗੇ ਅੱਗ ਦੇ ਜੀ।

ਠੰਡਾ ਕਰਤਾ ਭਾਂਬੜ ਬਲਦਾ, ਸ਼ਾਹ ਨਮਰੂਦ ਅਜੇ ਨਾ ਟਲ਼ਦਾ।
ਸੀ ਜੰਗ ਨਾਲ ਖ਼ੁਦਾ ਦੇ ਕੀਤਾ। ਰੱਜ ਕੇ ਮੱਛਰਾਂ ਮੈਲਾ ਪੀਤਾ।
ਹਰ ਬਦਮਾਸ਼ ਸਿਪਾਹੀ ਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ। ਕਰਦਾ ਨਸ਼ਟ ਗੁਨਾਹੀ ਦਾ।

ਰਾਜਾ ਲੰਕ ਪਤੀ ਜੋ ਦਹਿਸਿਰ, ਐਸਾ ਨਾ ਕਿਸਰਾ ਨਾ ਕੈਹਿਸਰ।
ਕਰਿਆ ਚਹੁੰ ਵੇਦਾਂ ਦਾ ਟੀਕਾ, ਪਾ ਲਿਆ ਰਾਮ ਦੇ ਨਾਲ ਸ਼ਰੀਕਾ,
ਮੂਰਖ ਚੱਕਲੀ ਸਾਧਨੀ।
ਨਾ ਚੜ੍ਹਦੇ ਨਾ ਲਹਿੰਦੇ ਹੋਈ ਆਦਿ-ਜੁਗਾਦਿ ਨੀਂ।

ਅੱਗ ਲਾ ਭਵਨ ਸੁਨਹਿਰੀ ਸਾੜੇ, ਕੁੰਭ ਤੇ ਮੇਘ ਨਰਾਤਕ ਪਾੜੇ।
ਪੁੱਤਰ ਲੱਖ ਸਵਾ ਲੱਖ ਪੋਤੇ, ਖਾਂਦੇ ਫਿਰਨ ਲਹੂ ਵਿੱਚ ਗੋਤੇ।
ਹੋ ਗਿਆ ਗਰਕ ਸਲਾਹੀਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀ ਦਾ।

ਬਹੁਤ ਕਰੇ ਹੰਕਾਰ ਫ਼ਰਾਉਔਣ ਐ, ਕਹੇ ਖੁਦਾ ਤੇ ਮੂਸਾ ਕੌਣ ਐ।
ਜਾਲਮ ਕਰੇ ਖ਼ੁਦਾ ਦੇ ਦਾਅਵੇ। ਚੜ੍ਹਕੇ ਰੱਬ ਨੂੰ ਤੀਰ ਚਲਾਵੇ।
ਉੱਚਾ ਕਿਲਾ ਉਸਾਰ ਲਿਆ
ਕੁਦਰਤੋਂ ਤੀਰ ਲਹੂ ਨਾਲ ਲਿਬੜੇ, ਕਹੇ ਖ਼ੁਦਾ ਨੂੰ ਮਾਰ ਲਿਆ।

ਮੂਸਾ ਹੋ ਗਿਆ ਕੌਮ ਲੈ ਰਾਹੀ, ਵੇਖੋ ਰੱਬ ਦੀ ਬੇਪ੍ਰਵਾਹੀ।
ਨਦੀਉਂ ਪਾਰ ਉਤਾਰਾ ਕਰਕੇ, ਮਗਰੋਂ ਫ਼ੌਜ ਫਰੌਣੀ ਗਰਕੇ,
ਆ ਗਿਆ ਹੁਕਮ ਇਲਾਹੀ ਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀ ਦਾ।

ਬੜਾ ਹੀ ਜ਼ਾਲਮ ਬਾਜਾ ਬਾਜਾ, ਜਿਹੜਾ ਮਥਰਾ ਦਾ ਸੀ ਰਾਜਾ।
ਹੈ ਅਫ਼ਸੋਸ ਬਥੇਰਾ ਉਹ 'ਤੇ, ਭਾਣਜੇ-ਭਾਣਜੀਆਂ ਫੜ ਕੋਹ 'ਤੇ।
ਜ਼ਾਲਮ ਕੰਸ ਕਸਾਈ ਨੇ।
ਜੇਲ੍ਹ-ਮੁਸੀਬਤ ਕੱਟ ਲਈ ਭੈਣ, ਪਿਤਾ ਦੇ ਜੁਆਈ ਨੇ।

ਹੋ ਗਿਆ ਫੇਲ ਕੰਸ ਦਾ ਮਿਸ਼ਨ ਐ, ਗੋਕਲ ਪਲ਼ਦਾ ਰਿਹਾ ਕ੍ਰਿਸ਼ਨ ਐਂ।
ਤੇਰੇ ਸ਼ਾਵਾਸ਼ੇ ਕਾਨ੍ਹ ਵਰਿਆਮਾਂ, ਕੇਸੋਂ ਪਕੜ ਪਛਾੜਿਆ ਮਾਮਾਂ।
ਬਾਂਹ ਫੜ ਭਵਨੋਂ ਲਾਹੀਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀ ਦਾ।

ਕੂਫ਼ੇ ਸ਼ਹਿਰ ਬਣੀ ਵੀ ਹੂੰ ਹਾਂ। ਮੱਕਿਉਂ ਤੁਰਨ ਹੁਸੈਨੀ ਰੂਹਾਂ।
ਕਰਬਲਾ ਛਿਮਰ ਵਰਾਂ ਨੇ ਰੋਕੇ। ਤੇ ਗਲ਼ ਕੱਪਣ ਚਲਾ ਕੇ ਟੋਕੇ।
ਲੱਥਾਂ ਰੁਲਣ ਬਰੇਤੀ ਤੇ।
ਤੀਰਾਂ ਝਰਮਟ ਪਾ ਲਿਆ, ਕਾਸਮ ਸ਼ੇਰ ਜਨੇਤੀ ਤੇ।

ਬੀਬੀ ਹਸ਼ਰ ਦਿਹਾੜੇ ਬੋਲੇ, ਸੁਣ ਕੇ ਅਰਸ਼ ਖੁਦਾ ਦਾ ਡੋਲੇ,
ਕੱਢ ਦੀ ਡਾਢੇ ਮੂਹਰੇ ਹਾੜ੍ਹੇ, ਮਾਰੇ ਬਿਨਾ ਕਸੂਰੋਂ ਲਾੜੇ।
ਅਦਲ ਕਮੌਣਾਂ ਚਾਹੀਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀਦਾ।

ਦਿੱਲੀਓਂ ਘੱਲਿਆ ਨਾਈ ਚਿਰ ਦਾ, ਆ ਗਿਆ ਅੰਮ੍ਰਿਤਰਸ ਵਿੱਚ ਫਿਰਦਾ।
ਲੱਗਿਆ ਗੁਰੂ ਦੁਲਾਰਾ ਸੋਹਣਾ, ਮੋਹਦਾ ਰੂਪ ਦਿਲਾਂ ਨੂੰ ਹੋਣਾ,
ਗੱਲ ਆ ਵਾਪਸ ਤੋਰੀ ਸੀ।
ਬਣੇ ਦੀਵਾਨ ਚੁਬਾਰਾ ਗੁਰ ਨੂੰ ਦਸਦਾ ਮੋਗੀ ਸੀ।

ਗੁਰੂ ਨਾ ਮੰਨਦਾ, ਤਵੀਆਂ ਬੀੜੇ, ਉੱਪਰ ਬਹੌਣ ਲੂਹਾ ਕੇ ਲੀੜੇ।
ਗੁਰ ਦੇ ਲਾਟ ਚੁਟੇਰਿਉਂ ਨਿਕਲੇ, ਪਰ ਨਾ ਪਾਪ ਧਰਮ ਨਾਲ ਮਿੱਕ ਲੇ।
ਝੂਠ ਤੋਂ ਸੱਚ ਨਾ ਢਾਹੀਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ ਕਰਦਾ ਨਸਟ ਗੁਨਾਹੀ ਦਾ।

ਲੈ ਗਿਆ ਨਰਮ ਦੁਬਾਰੇ ਗੰਗੂ, ਤੇ ਸੱਪ ਉੱਡਣਾ ਘਰ-ਜਾ ਡੰਗੂ।
ਛੇਤੀ ਪੰਡਿਤ ਵਾਟ ਨਬੇੜੀ, ਕੁੱਲ ਧਨ ਲੁੱਟ ਲਿਆ ਜਾ ਕੇ ਖੇੜੀ।
ਮਾਂ ਸਮਝਾਉਣੀ ਸੋਭੀ ਐ।
ਦਸਮੇਂ ਗੁਰ ਦੀ ਬੇੜੀ, ਧਾਰ ਵਿਚਾਲੇ ਡੋਬੀ ਐ।

ਸੱਦ ਕੇ ਪੁਲਸ ਫੜਾ ਤੀ ਜੋੜੀ, ਕਰਦਾ ਜ਼ੁਲਮ ਵਜੀਦਾ ਕੋਹੜੀ।
ਲੈ ਗਿਆ ਬਾਹਰ ਦੁਪਹਿਰੇ ਦਿਨਕੇ। ਗੁਰਦੇ ਲਾਲ ਦੀਵਾਰੀਂ ਚਿਣਕੇ।
ਲੁਆ ਲਿਆ ਦਾਗ ਸਿਆਹੀ ਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀ ਦਾ।

ਹਿੰਦੂ, ਸਿੱਖ, ਮੋਮਨ ਨੂੰ ਕਹਿਣਾ ਘਿਉ, ਖੰਡ ਖਿਚੜੀ ਬਣ ਕੇ ਰਹਿਣਾ।
ਵੀਰਨੋ ਭੁਲਜਿਉ ਖੋਰ ਪੁਰਾਣੇ, ਵਧਣ ਪ੍ਰੇਮ-ਬ੍ਰਿਛ ਦੇ ਟਾਹਣੇ।
ਦਿਲ ਦੀਆਂ ਕੱਢ ਦਿਉ ਗੁੰਝਲੀਆਂ।
ਰਾਹੋਂ ਜਾਣ ਕੁਰਾਹੇ ਤਾਂ ਪਗ-ਡੰਡੀਆਂ ਖੁੰਝਲੀਆਂ।

ਜਿਸ ਤਰ੍ਹਾਂ 'ਬਾਬੂ' 'ਪੂਰਨ ਰਾਮਾਂ', ਮਿਲ ਕਰ ਮਿੱਠੀਆਂ ਕਰਨ ਕਲਾਮਾਂ?
ਪਾ ਲਉ ਆਪਸ ਵਿੱਚ ਦੀ ਕੰਘੀਆਂ। ਬਾਤਾਂ ਕਹਿਣ ਕਵੀਸ਼ਰ ਚੰਗੀਆਂ।
ਵੈਰ ਚੁਬਾਰਾ ਢਾਹੀ ਦਾ।
ਮਾਲਕ ਭਲੇ ਪੁਰਸ਼ ਦੇ ਹੱਥ ਤੋਂ, ਕਰਦਾ ਨਸ਼ਟ ਗੁਨਾਹੀਦਾ।

# ਰਮਾਇਣ ਰੱਜਬਅਲੀ

॥ਦੋਹਿਰਾ॥

ਖੜਾ ਸੁਆਲੀ ਬਾਰ ਤੇ, ਨਾ ਕੁਛ ਅਕਲ-ਸਹੂਰ।
ਭਰਦੇ ਇਲਮ ਦਿਮਾਗ਼ ਮੇਂ, ਤੇ ਕਰਦੇ ਭਰਪੂਰ।
ਨਸ਼ਾ ਚੜ੍ਹਾਦੇ ਨਾਮ ਦਾ, ਪੈਣ ਬੁਝੇ ਦਿਲ ਟਹਿਕ।
ਲਪਟਾਂ ਆਉਣ ਰਮਾਇਣ 'ਚੋਂ, ਜਿਵੇਂ ਹਾਰ 'ਚੋਂ ਮਹਿਕ।

**ਮੁਕੰਦ ਛੰਦ—1**

ਹੋਜੇ ਜੇ ਮਿਹਰ ਸੱਚੀ ਸਰਕਾਰ ਦੀ,
ਰੀਝ ਲਾ ਕੇ ਲੜੀ ਮੈਂ ਪ੍ਰੋਦਿਆਂ ਹਾਰਦੀ,
ਫੁੱਲਾਂ ਨਾਲ ਭਰਜੇ ਚੰਗੇਰ ਖੈਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਕਲਮ ਕੁਦਰਤੀ ਹਰਫ਼ ਲਿਖਣੀ,
ਮੂੰਹ ਤੇ ਰੱਖ ਕਵਿਤਾ ਬਣਾਉਣੀ ਸਿੱਖਣੀ।
ਲਿਖਣੀ ਕਿਤਾਬ ਹਰਫ਼ ਸ਼ੁਨਹਿਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਵਿੱਦਿਆ ਦੀ ਅੰਦਰ ਮਿਸਾਲ ਜੱਗਜੇ,
ਅੰਮ੍ਰਿਤ ਜੀਭ ਤੋਂ ਬਰ੍ਹਨ ਲੱਗਜੇ।
ਹੁੱਗ ਪੈਜੇ ਦੇਸ਼ ਤੇ ਹਮਾਰੀ ਡੈਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਲਾਹਕੇ ਜੀਭ ਕੋਇਲ ਦੀ ਫੜ੍ਹਾਦੇ ਕਾਗ ਨੂੰ,
ਏਵੇਂ ਟਹਿਕੀ ਜਾਣਦੇ ਫੁੱਲਾਂ ਦੇ ਬਾਗ਼ ਨੂੰ।
ਕਈ ਵੇਰੀ ਮੰਨਲੀ ਫਰੋਲ ਵੈਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਲਿਖ-ਲਿਖ ਕਾਗਜ਼ ਬਥੇਰੇ ਪਾੜ੍ਹਤੇ,
ਚੜ੍ਹਨਾ ਮੁਹਾਲ ਕਵਿਤਾ ਪਹਾੜ ਤੇ,
ਮਿਲੇ ਨਾ ਸੁਖਾਲੀ ਥਾਂ ਖਲੀਜ਼ ਗੈਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਮਾਲਕਾ ਅਕਲ ਦੀ ਮਸ਼ੀਨ ਕਸਦੇ,
ਫ਼ਿਕਰੇ ਬਣਾਵਾਂ ਰੈਂ ਭਰੇ ਵੇ ਰਸ ਦੇ,
ਰੰਗ ਭਰਾਂ ਜਿਵੇਂ ਰੰਗਤ ਕਲਹਿਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਜਾਣ ਮੇਰੇ ਸੀਨੇ ਤੇ ਅਤਰ ਛਿੜਕੇ,
ਅੰਮ੍ਰਿਤ ਨਿੱਕਲੇ ਰਤਨ ਰਿੜਕੇ।
ਸਾਰੀ ਭੁੱਖ ਲਹਿਜੇ ਸੁਣਕੇ ਕਚਹਿਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

ਦਿਲ ਸਾਫ਼ ਲੋੜ ਕੈਮਰਾ ਕੀ ਲੈਣ ਦੀ,
ਸਹੀ ਤਸਵੀਰ ਖਿੱਚ ਦਿਆਂ ਰਮੈਣ ਦੀ।
ਕਰਦੇ ਦਲੀਲ ਪੂਰੀ 'ਬਾਬੂ' ਨਹਿਰੀ ਦੀ,
ਮਿੱਠੀ ਲਹਿਰ ਚੱਲਜੇ ਦਿਮਾਗੋਂ ਸ਼ੈਰੀ ਦੀ।

॥ਦੋਹਿਰਾ॥

ਰਚੇ ਸਵੰਬਰ ਜਨਕ ਨੇ, ਭਾਰੀ ਸਖ਼ਤ ਕਮਾਨ।
ਧਨੁਸ਼ ਉਠਾ ਤੰਦ ਚਾੜ੍ਹਦੇ, ਵਿਆਹ ਲੇ ਕੁੜੀ ਰਕਾਨ।
ਆਣ ਉਠਾਉਂਦਾ ਧਨੁਸ ਨੂੰ, ਦਸ਼ਰਥ ਦਾ ਪੁੱਤ ਰਾਮ।
ਪੁੱਤਰੀ ਰਾਜੇ ਜਨਕ ਦੀ, ਉਸਨੂੰ ਮਿਲੀ ਇਨਾਮ॥

**ਮੁਕੰਦ ਛੰਦ—2**

ਪਿਤਾ ਦਸ਼ਰਥ ਨਗਰ ਅਯੁੱਧਿਆ,
ਸਵੰਬਰ 'ਚੋਂ ਮਾਰਕੇ ਛਲਾਂਗਾਂ ਕੁੱਦਿਆ।
ਤੇਰਾ ਚੌਦਾਂ ਸਾਲ ਉਮਰ ਨਿਧਾਨ ਕੀ,
ਰਾਮ ਤੋੜ ਧਨੁਸ ਵਿਆਹਲੀ ਜਾਨਕੀ।

ਸੀਤਾ ਨਾਮ ਪੁੱਤਰੀ ਜਨਕ ਭੂਪ ਦੀ,
ਜੱਗ ਵਿੱਚ ਧਾਂਗ ਉਸਦੇ ਸਰੂਪ ਦੀ।
ਮੱਥਾ ਦਗੇ ਜਿਵੇਂ ਲਿਸ਼ਕੋਰ ਭਾਨ ਕੀ,
ਰਾਮ ਤੋੜ ਧਨੁਸ਼ ਵਿਆਹਲੀ ਜਾਨਕੀ।

ਹੱਸਦੇ ਰਹਿਣ ਦੰਦ ਚਿੱਟੇ ਚਿੱਟੇ ਪਏ,
ਮਹਿਕਦਾ ਬਦਨ ਜਿਉਂ ਅਤਰ ਛਿੱਟੇ ਪਏ।
ਹੋਂਠ ਜਿਵੇਂ ਸੁਰਖ਼ੀ ਸੁਹਾਵੇ ਪਾਨ ਕੀ,
ਰਾਮ ਤੋੜ ਧਨੁਸ਼ ਵਿਆਹਲੀ ਜਾਨਕੀ।

ਕੱਲਰ ਸਫੈਦ ਸ਼ੇਡ ਲਾਲ ਰੰਗ ਕੇ,
ਸਾਰਦਵ ਕੂੰਜ ਤੋਂ ਲਿਆਂਦੀ ਮੰਗ ਕੇ।
ਸਿੱਪ ਦੇ ਸਮਾਨ ਸੋਹੇ ਕੋਰ-ਕਾਨਕੀ
ਰਾਮ ਤੋੜ, ਧ਼ਨੁਸ਼ ਵਿਆਲੀ ਜਾਨਕੀ।

ਕੂਲ਼ੇ ਹੱਥ ਰੇਸ਼ਮੀ ਰੁਮਾਲਾਂ ਵਰਗੇ
ਠੋਡੀ ਸਿਉ ਮਿਲਰਾਂ ਤੋਂ ਲਿਆਕੇ ਧਰਗੇ।
ਟੇਡੇ ਭਰਵੱਟੇ ਅੱਖ ਗਿਲਮਾਨ ਕੀ
ਰਾਮ ਤੋੜ ਧਨੁਸ ਵਿਆਲੀ ਜਾਨਕੀ।

ਚਾਲ, ਕਰੇ ਹੰਸ ਮੜਕ ਕਾਸ ਦੀ
ਕੇਸ, ਜਿਵੇਂ ਕਾਲੀ ਲੋਗੜੀ ਫਰਾਂਸ ਦੀ
ਤਿੱਖਾ ਨੱਕ ਮਿੱਠੀ ਮਿੱਠਤ ਜ਼ਬਾਨ ਕੀ
ਰਾਮ ਤੋੜ ਧਨੁਸ਼ ਵਿਆਲੀ ਜਾਨਕੀ।

ਰੌਣ ਸਣੇ ਰਾਜਨ ਉਠਾਉਂਦੇ ਥੱਕਲੇ
'ਬਾਬੂ' ਰੁਘਵੀਰ ਨੇ ਧਨੁਸ਼ ਚੱਕਲੇ।
ਦੂਰ ਵਾਜ਼ ਸੁਣੀ ਟੁੱਟਦੀ ਦੀ ਕਮਾਨ ਕੀ
ਰਾਤ ਤੋੜ ਧਨੁਸ਼ ਵਿਆਹਲੀ ਜਾਨਕੀ।

**ਦੋ ਭਾਗ ਛੰਦ—3**

ਤਿਲਕ ਮਿਲੇ ਜਦ ਰਾਮ ਕੋ, ਤਖ਼ਤ ਮਿਲਣ ਦੀ ਆਸ
ਮਾਤ ਕਕੇਈ ਦੇ ਕਹੇ, ਦੀਆ ਬਾਪ ਬਣਵਾਸ।

## ਦੋ ਭਾਗ ਛੰਦ

ਭਗਤਾਂ ਨੂੰ ਭੀੜਾਂ, ਪੈਂਦੀਆਂ ਹਮੇਸ਼ ਤੋਂ
ਚੌਦਾਂ ਸਾਲ ਰਾਮ ਨੂੰ ਨਿਕਾਲਾ ਦੇਸ਼ ਤੋਂ।
ਸੀਤਾ ਪਤੀ ਵਰਤਾ ਪਤੀ ਦੇ ਨਾਲ ਗਈ,
ਆਫਰੀ ਜਰਮ ਦੇ ਧਰਮ ਪਾਲ ਗਈ।

ਲਸ਼ਮਣ ਵੀਰ ਸੀ ਭਰਾ ਦੇ ਸੰਗ ਗਿਆ
ਸ਼ਾਬਾਸ਼ੇ ਦਲੇਰੀ ਦੀ ਲਕੀਰ ਲੰਘ ਗਿਆ
ਸੀਸ ਦੇ ਕੇ ਮਿਲੇ ਨਾ ਫਕੀਰੀ ਸਸਤੀ
ਛੱਡ ਗਏ ਅਯੁੱਧਿਆ ਸੁੰਦਰ ਬਸਤੀ।

ਸਾਧ ਬਣ ਭਗਾਵੇਂ ਲਿਬਾਸ ਰੰਗ ਗਏ,
ਉੱਚਾ ਸੱਤਪੁੜੇ ਦਾ ਪਹਾੜ ਲੰਘ ਗਏ।
ਤੁਰੇ ਜਾਂਦੇ ਰੱਖ ਮੂੰਹ ਦੱਖਣ ਵੱਲ ਜੀ,
ਦਿਨਾਂ ਵਿੱਚ ਚੀਰਗੇ ਝੱਲਾਂ ਦੇ ਝੱਲ ਜੀ।

ਅੱਗੇ ਚੜ੍ਹਿਆ ਵਗਦਾ ਗੋਦਾਵਰੀ ਦਰਿਆ,
ਉੱਥੇ ਰਾਤ ਪੈਗੀ ਉਸੇ ਥਾਂ ਪੜ੍ਹਾਅ ਕਰਿਆ।
ਸੱਜਰਾ ਤੁਲ੍ਹਾ ਬਣਾ ਰਿਵਰ ਠਿੱਲ੍ਹਗੇ।
ਚਾਣ ਚੱਕ ਵਧੀਆ ਟਿਕਾਣੇ ਮਿਲ ਗਏ।

ਕਈ ਕੋਸ ਤੀਕਰ ਚੁਫ਼ੇਰੇ ਰੰਜ ਸੀ,
ਸੰਘਣੀ ਛਾਂ ਲੱਗੇ ਵੇ ਬ੍ਰਿਛ ਪੰਜ ਸੀ।
ਉੱਥੇ ਇੱਕ ਕੁਟੀਆ ਬਣਾਲੀ ਪੱਕੀ ਵੀ,
ਪੈਗੀ ਸੀਤਾ ਨਾਜ਼ਕ ਬਦਨ ਥੱਕੀ ਵੀ।

ਦੇਖ ਜਗ੍ਹਾ ਉੱਜੜੀ ਰਹਿਣ ਲੱਗਪੇ,
ਪੰਚਵਟੀ ਉਸਨੂੰ ਕਹਿਣ ਲੱਗਪੇ,
ਭਰੀ ਵੀ ਤਲਾਈ ਸੀ ਅਰਾਮ ਨਹਾਉਣ ਦਾ,
ਉਥੋਂ ਕੋਸ ਪੰਜ-ਛੀ ਜ਼ਜ਼ੀਰਾ ਰਾਉਣ ਦਾ।

ਕਰਨ ਤਪੱਸਿਆ ਭੁਲਾਤੇ ਜਣਦੇ,
ਕਰਦੇ ਗੁਜ਼ਾਰਾ ਖਾ ਫਰੂਟ ਬਣ ਦੇ।

ਇੱਕ ਫੁੱਲਵਾੜੀ ਵੀ ਲਗਾਲੀ ਜਾਨਕੀ,
ਹੁੰਦੀ ਰਹਿੰਦੀ ਚਰਚਾ ਧਰਮ ਗਿਆਨ ਕੀ।

ਇੱਕੋ ਜਿਹੜੀ ਰੌਣ ਦੀ ਕੁੰਵਾਰੀ ਭੈਣ ਸੀ,
ਆਗੀ ਉਨ੍ਹਾਂ ਬਣਾਂ ਦਾ ਸ਼ਲਾਨਾ ਲੈਣ ਸੀ।
ਮੁਟਿਆਰ ਝੂਲਦੀ ਕੁਟੀ ਦੇ ਕੋਲ ਗਈ,
ਵੇਖ ਰਘੁਬੀਰ ਦੀ ਸ਼ਕਲ ਡੋਲ ਗਈ।

ਬਹਿਗੀ ਪਾਸ ਮ੍ਰਿਗਛਾਲਾ ਸੀ ਵਿਛੀ ਜੀ।
'ਬਾਬੂ' ਕਹਿੰਦੀ ਟਹਿਲਣ ਬਣਾਲੈ ਰਿਸ਼ੀ ਜੀ।

॥ਦੋਹਿਰਾ॥
ਅੱਗੇ ਘਰ ਵਿੱਚ ਇਸਤਰੀ, ਨਹੀਂ ਹੋਰ ਦੀ ਲੋੜ।
ਮੇਰਾ ਇਹਦਾ ਜੋੜ ਜੀ, ਜਿਉਂ ਖੰਡ ਘਿਉ ਦਾ ਜੋੜ।

**ਤਰਜ਼ ਡੂਢੀ ਦੋਤਾਰਾ—4**

ਸੁਣ ਹੇਠ ਹਿਮਾਚਲ ਦੇ, ਬੜੀ ਮਸ਼ਹੂਰ ਰਿਆਸਤ ਸਾਡੀ, ਜਮਨ, ਗੰਗ ਲੰਘਣਾ।
ਇੱਕ ਨਦੀ ਸੁਰਸਤੀ ਤੇ, ਦਰਸ਼ਨੀ ਨਗਰੀ ਅਯੁੱਧਿਆ ਸਾਡੀ, ਦੇਸ਼ ਤੇ ਰੰਗਣਾ।
ਉੱਥੇ ਦਸ਼ਰਥ ਰਾਜਾ ਸੀ, ਲੰਮੀ ਹੱਦ ਦੂਰ ਤੀਕ ਬਾਦਸ਼ਾਹੀ, ਕਰੇ ਗੱਲ ਦਾਨੀ।
ਮੈਂ ਕੰਵਰ ਅਯੁੱਧਿਆ ਦਾ, ਜਨਕ ਪੁਰੋਂ ਧਨੁਸ਼ ਤੋੜਕੇ ਵਿਆਹੀ, ਆਹ ਬੀਰਬਾਨੀ।

ਮਹਾਰਾਜ ਜਨਕ ਨੇ ਜੀ, ਰਚਿਆ ਏਕ ਸਵੰਬਰ ਭਾਰਾ, ਕਰੜੀਆਂ ਸ਼ਰਤਾਂ।
ਵਿੱਚ ਚਾਰ ਜੁੜੀ ਦੇ ਜੀ, ਤੋੜਿਆ ਮੈਂ ਧਨੁਸ਼ ਮਾਰਕੇ ਨ੍ਹਾਰਾ, ਸੀਆ ਲੈ ਪਰਤਾਂ।
ਹਿੱਲਿਆ ਲੰਕ ਪਤੀ ਤੋਂ ਨਾ, ਕੱਚਾ ਲਿੱਲ ਹੋ ਕੇ ਪੈਗਿਆ ਰਾਹੀ, ਰੌਣ ਅਭਿਮਾਨੀ,
ਮੈਂ ਕੰਵਰ ਅਯੁੱਧਿਆ ਦਾ, ਜਨਕ ਪੁਰੋਂ ਧਨੁਸ਼ ਤੋੜਕੇ ਵਿਆਹੀ, ਆਹ ਬੀਰਬਾਨੀ।

ਰਾਮ, ਲੱਖਣ ਸ਼ੱਤਰਘਣ ਤੇ, ਭਰਤ ਸਣੇ ਚਾਰ ਭਰਾ ਤਿੰਨ ਮਾਵਾਂ, ਗੱਦੀ ਹੱਕ ਮੇਰਾ।
ਸੁਣ ਸੀਤ ਨਿੱਕਲਜੂਗਾ, ਜਦੋਂ ਮੈਂ ਆਪਣੀ ਕਥਾ ਸੁਣਾਵਾਂ, ਵਗੇ ਨਾ ਜੇਰਾ।
ਚੜ੍ਹੇ ਜ਼ੋਰ ਮਤੇਈ ਦੇ, ਉਸਨੇ ਕਰਦ ਮਕਰ ਦੀ ਵਾਹੀ, ਮਾਰ ਗਈ ਭਾਨੀ।
ਮੈਂ ਕੰਵਰ ਅਯੁੱਧਿਆ ਦਾ, ਜਨਕ ਪੁਰੋਂ ਧਨੁਸ਼ ਤੋੜਕੇ ਵਿਆਹੀ, ਆਹ ਬੀਰਬਾਨੀ।

ਬਨਵਾਸ ਦਿਵਾਤਾ ਸੀ, ਪਿਤਾ ਤੋਂ ਚੌਦਾਂ ਬਰਸ ਦਾ ਪੂਰਾ, ਉਹਦੀਆਂ ਵਧੀਆਂ।
ਲਾ ਤਾ ਹੁਕਮ ਲਿਖਾਕੇ ਤੇ, ਬਖਸ਼ਤਾ ਧਨੁਸ਼ ਖੜਾਵਾਂ ਭੂਰਾ, ਖੋਹ ਲੀਆਂ ਗੱਦੀਆਂ।

ਉੱਚੇ ਰੰਗ ਮਹਿਲਾਂ ਤੋਂ, ਪਿਤਾ ਨੇ ਛਾਲ ਮਾਰਨੀ ਚਾਹੀ, ਤਾਈ ਜਿੰਦਗਾਨੀ।
ਮੈਂ ਕੰਵਰ ਅਯੁੱਧਿਆ ਦਾ, ਜਨਕ ਪੁਰੋਂ ਧਨੁਸ਼ ਤੋੜਕੇ ਵਿਆਹੀ, ਆਹ ਬੀਰਬਾਨੀ।

ਜਾਵੇ ਦੱਸਿਆ ਜ਼ਬਾਨੋਂ ਨਾ, ਜਦੋਂ ਆਈ ਤੋਰਨ ਮਾਤ ਕੁਸ਼ੱਲਿਆ, ਫੜੀ ਦਿਲਗੀਰੀ।
'ਬਾਬੂ' ਲਛਮਣ ਵੀਰਨ ਵੀ, ਦੌੜਕੇ ਨਾਲ ਭਰਾ ਦੇ ਰਲਿਆ, ਦੁੱਖਾਂ ਦਾ ਸੀਰੀ।
ਲੈਕ ਜਨਮ ਸੁਤਾ ਨੇ ਵੀ, ਮੇਰੇ ਪਿੱਛੇ ਪਾਲੀ ਪਿਆਰ ਦੀ ਫਾਹੀ, ਕਹਿਰ ਦੀ ਜੁਆਨੀਂ।
ਮੈਂ ਕੰਵਰ ਅਯੁੱਧਿਆ ਦਾ, ਜਨਕ ਪੁਰੋਂ ਧਨੁਸ਼ ਤੋੜਕੇ ਵਿਆਹੀ, ਆਹ ਬੀਰਬਾਨੀ।

॥ਦੋਹਿਰਾ॥

ਬੈਠੀ ਨਹੀਂ ਸੁਹਾਂਵਦੀ, ਨਾਰ ਤੁਮਾਹਰੇ ਪਾਸ।
ਹਾਜ਼ਰ ਲੰਕਾ ਦੀਪ ਦੀ, ਪਦਮਾਂ ਫ਼ਸਟ ਕਲਾਸ।

ਤਰਜ਼—5

ਕਹੇ ਭੈਣ ਰੌਣ ਦੀ ਉੱਕ ਤਾਂ, ਬੁੱਲ੍ਹ ਕੱਢਦੀ ਰਹੀ ਥੁੱਕ ਥੁੱਕ ਤਾਂ, ਮੂੰਹੋਂ ਲ਼ਾਲਾਂ ਡਿੱਗਣ ਬੁੱਕ ਬੁੱਕਤਾਂ,
ਨੱਥ ਲਿਬੜੀ ਦਮਕਣ ਬੁੰਦੀਆਂ ਨਾ, ਬੂਦਾਂ ਛੱਤਰੇ ਸਿਰੀ ਦੀਆਂ ਗੁੰਦੀਆਂ ਨਾ।
ਮੇਰੀ ਪਿੰਜਣੀ ਹੱਥਨੀਉਂ ਮੋਟੀ, ਇਹ ਪਤਲੀ ਤੂਤ ਦੀ ਸੋਟੀ, ਇਹਨੂੰ ਛੱਡ ਮੈਂ ਪਕਾਵਾਂ ਰੋਟੀ,
ਸੋਹਣੇ ਸ਼ਾਹ ਦੀ ਕਰਾਂ ਫ਼ਕੀਰੀ ਜੀ, ਬੈਠੀ ਸੱਜਦੀ ਨਹੀਂ ਮਤੀਰੀ ਜੀ।

ਮੇਰੇ ਹੋਂਠ ਗੁਲਗੁਲੇ ਜਾਣੀਂ, ਅੱਖ ਡੂੰਘੀ ਸਮਝ ਨਾ ਕਾਣੀ, ਭੇਡ ਟੱਪਜੇ ਨਾਸ ਦੇ ਥਾਣੀਂ,
ਮੇਰਾ ਉੱਭਰਿਆ ਪੇਟ ਭੜੋਲਾ ਜਿਹਾ, ਤੇਰੀ ਨਾਰੀ ਮਲਕ ਮਮੋਲਾ ਜਿਹਾ।
ਮੈਂ ਕੋਹ ਤੋਂ ਸੁਣਾਂ ਜਦ ਖੰਘਾਂ, ਸੀਤਾ ਪਤਲੀ ਵਾਂਗ ਪਤੰਗਾਂ, ਹੱਥ ਚਾਰ ਉਂਗਲ ਗਿਠ ਟੰਗਾਂ।
ਕੀ ਟੱਪਦੀ ਫਿਰੇ ਟਟੀਹਰੀ ਜੀ, ਬੈਠੀ ਸੱਜਦੀ ਨਹੀਂ ਮਤੀਰੀ ਜੀ।

ਗੂਠੇ ਉਂਗਲਾਂ ਜਿਹੋ ਜੀ ਮੂਲੀ, ਸ੍ਰੇਲੀ ਵਧੀ ਵੀ ਜੁਆਰ ਦੀ ਪੂਲੀ, ਪਿੰਡੇ ਰਿਸ਼ਣੀ ਤੋਂ ਜੱਤ ਕੂਲੀ,
ਦੋ ਮਸ਼ਕਾਂ ਲਟਕਣ ਸੀਨੇ ਤੇ, ਮੇਰੇ ਲੌਂਗ ਸਜੇ ਨੱਕ ਫੀਹਨੇ ਤੇ।
ਤੰਗ ਮਸਤਕ ਤੇ ਨੱਕ ਚੌੜਾ, ਦੰਦ ਘੁਹਾੜੇ ਜੀਭ ਜਿਉਂ ਫੌਹੜਾ, ਰੋਣੀ ਸੂਰਤ ਸੁਭਾਅ ਜਿਆ ਕੌੜਾ,
ਜਾਣੀ ਪੱਟਦਿਆਂ ਪਕੜ ਗੁਤੀਰੀ ਜੀ, ਬੈਠੀ ਸੱਜਦੀ ਨਹੀਂ ਮਤੀਰੀ ਜੀ।

ਉੱਚੇ ਬੋਲ ਜਿਹੋ ਜੇ ਖਰਦੇ, ਸੈਂ ਹੱਸਦੀ ਜਨਾਵਰ ਡਰਦੇ, ਖੁਸ਼ ਰਹਿਣ ਘਰੋਂ ਕੱਢ ਘਰਦੇ,
ਨਾ ਗਰਦ ਨਿਕਾਲਾ ਝਾਟੇ ਦੀ, ਜੜ੍ਹ ਵੱਢ ਦਿਆਂ ਪੰਜਾਹ ਮਣ ਆਟੇ ਦੀ।
ਦੇਖੇ ਮਰਦ ਹੰਢਾਕੇ ਬਾਹਲੇ, ਮੈਂ ਮਗਰ ਕਈ ਘਰ ਗਾਲੇ, ਹੁਣ ਸੱਤਵਾਂ ਵਿਆਹ ਤੇਰੇ ਨਾਲੇ,
ਮੈਂ ਚੌਂਦ ਲੱਗੀ ਇਹ ਖੀਰੀ ਜੀ, ਬੈਠੀ ਸੱਜਦੀ ਨਹੀਂ ਮਤੀਰੀ ਜੀ।

ਹੱਥ ਗਰੂਨੇ ਸੁੱਕੀਆਂ ਜ਼ਾਬਾਂ, ਬੈਠੀ ਪੜ੍ਹਦੀ ਰਹੇ ਕਿਤਾਬਾਂ, ਮੈਂ ਮਸਤੀ ਛਕਾਂ ਸ਼ਰਾਬਾਂ,
ਮੇਰੇ ਵਰਗੀ ਔਰਤ ਵਿਰਲੀ ਜੀ, ਤੈਂ ਇਹ ਕੀ ਕਰਨੀ ਕਿਰਲੀ ਜੀ।
ਜੋੜ ਥੋੜੇ ਬਥੇਰੇ ਨਰੂੜ ਐ, ਤੂੰ ਝੁਅ੍ਹਾਰਾ ਜਾਨਕੀ ਹਰੜ ਐ, ਪਿੱਟੀ ਲਾਲ ਗਰੜ ਦਾ ਫਰੜ ਐ,
ਖੜੀ ਤਿੜੇ ਰਾਖਸ਼ਨੀ ਟੀਰੀ ਜੀ, ਬੈਠੀ ਸੱਜਦੀ ਨਹੀਂ ਮਤੀਰੀ ਜੀ।

ਤੇਰੀ ਨਾਰ ਪਾਪ ਦੀ ਨਿਆਈਂ, 'ਬਾਬੂ' ਲੈ ਲੈ ਸੁਰਗ ਦੀ ਵਾਈਂ, ਢੁੱਕ ਲੰਕਾ ਚਾਈਂ-ਚਾਈਂ,
ਨਹੀਂ ਕਿਸੇ ਚੀਜ਼ ਦਾ ਤੋੜਾ ਵੇ, ਕਦੇ ਤੁਰੀਏ ਬਣਾ ਕੇ ਜੋੜਾ ਵੇ।
ਉਹ ਜਨਕ-ਜੁਨਕ ਜੇ ਕਿਹੜੇ, ਮੋੜ ਵਾੜ੍ਹ ਗੱਡੀ ਜੀ ਖੇੜੇ, ਮੇਰੇ ਵੀਰ ਬਹਾਦਰ ਨੇੜੇ,
ਪਾਲੈ ਰਾਵਣ ਨਾਲ ਸਕੀਰੀ ਜੀ, ਬੈਠੀ ਸੱਜਦੀ ਨਹੀਂ ਮਤੀਰੀ ਜੀ।

**ਬੈਂਤ—6**

ਮੇਰਾ ਨਾਮ ਕੀ, ਕਹਾਂ ਵਿਸ਼ਰਾਮ ਮੇਰਾ, ਤੈਨੂੰ ਦੱਸਦਿਆਂ ਗੱਲ ਉੱਥਲ ਰਾਮਾਂ,
ਲੰਕਾ ਦੀਪ ਜ਼ਜ਼ੀਰੇ ਦੀ ਰਹਿਣ ਵਾਲੀ, ਮਾਰੇ ਠਾਠ ਚੁਫੇਰਿਉਂ ਜੱਲ ਰਾਮਾਂ।
ਰੂਪਦਾਨ ਮੈਂ ਨਾਮ ਸਰੂਪਨਖਾਂ, ਮੇਰੇ ਵੀਰ ਤ੍ਰਿਲੋਕੀ ਦੇ ਮੱਲ ਰਾਮਾਂ।
ਸਿਉਨਾ ਲਾ ਬਣਾ ਲੀਆਂ ਬਿਲਡਿੰਗਾਂ ਜੀ, ਝਰਮਲ-2 ਪਏ ਕਰਨ ਮਹੱਲ ਰਾਮਾਂ,
ਉੱਥੇ ਬਾਗ ਮਸ਼ਹੂਰ ਅਸ਼ੋਕ ਨਾਮੀ, ਮਿਲਣ ਕਿਸਮ ਹਰੇਕ ਦੇ ਫੱਲ ਰਾਮਾਂ।
ਸੂਰਜ ਚੰਦ ਪਕਾਂਵਦੇ ਭੋਜਨਾਂ ਨੂੰ, ਮਾਰੇ ਪੌਣ ਗਰੀਬਣੀ ਝੱਲ ਰਾਮਾਂ।
ਲਾਦੂ ਪੌੜੀਆਂ ਵੀਰ ਬਹਿਸ਼ਤ ਨੂੰ ਜੀ, ਅੱਜ ਸੁਭ੍ਹਾ ਦੁਪਹਿਰ ਜਾਂ ਕੱਲ ਰਾਮਾਂ।
ਮੌਤ ਪਕੜਕੇ ਨਰੜਲੀ ਨਾਲ ਪਾਵੇ, ਜਦੋਂ ਜੀਅ ਕਰੂ ਲਾਹਦੂਗਾ ਖੱਲ ਰਾਮਾਂ।
ਵੇਦ ਲਿਖੇ ਪਏ ਨੋਕ ਜ਼ਬਾਨ ਦੀ ਤੇ, ਕੋਈ ਕਰੇ ਨਾ ਸਾਹਮਣੇ ਗੱਲ ਰਾਮਾਂ।
ਲੱਖ ਪੁੱਤ ਤੇ ਪੋਤਰੇ ਵੱਧ ਲੱਖੋਂ, ਵੱਜਣ ਸ਼ੇਰ ਦਲੇਰ ਦੇ ਟੱਲ ਰਾਮਾਂ।
ਅਹੀ ਰੌਣ ਨੂੰ ਰਾਜ ਦਾ ਤਿਲਕ ਦਿੱਤਾ, ਡੂੰਘੇ ਦਿਲ ਪਤਾਲ ਦੇ ਘੱਲ ਰਾਮਾਂ।
ਮੇਘਨਾਥ ਦੇ ਕੋਲ ਅਨਮੋਲ ਸ਼ਕਤੀ, ਮੁੜੇ ਦੁਸ਼ਮਣਾਂ ਦੇ ਉੱਤੇ ਚੱਲ ਰਾਮਾਂ।
ਉਹਨੇ ਜਿੱਤਿਆ ਪਾਤਸ਼ਾਹ ਦੇਵਤਿਆਂ ਨੂੰ, ਖਿੰਡੀ ਵਿੱਚ ਜਹਾਨ ਦੇ ਭੱਲ ਰਾਮਾਂ।
ਕੁੰਭਕਰਨ ਪਿਆਰੜਾ ਨੀਂਦ ਦਾ ਜੀ, ਉਹਦੇ ਜੇਡ ਨਾ ਕਿਸੇ ਵਿੱਚ ਬੱਲ ਰਾਮਾਂ।
ਸੁੱਤਾ ਸਿਕਸ ਮਹੀਨੜੇ ਜਾਗਦਾ ਨਾ, ਜਾਂਦਾ ਢੋਲ ਵਜਾਦੇ ਤੋਂ ਹੱਲ ਰਾਮਾਂ।
ਰਹਿਣ ਮੰਨ ਪਕਾਂਵਦੇ ਲਾਂਗਰੀ ਜੇ, ਜਦੋਂ ਜਾਗਦਾ ਦੇਂਵਦਾ ਠੱਲ੍ਹ ਰਾਮਾਂ।
ਇੱਕੋ ਰੋਜ਼ ਬੀਰ ਸਾਰੀਆਂ ਨਿਗਲ ਜਾਵੇ, ਉਹਨੂੰ ਰੋਟੀਆਂ ਖਾਣ ਦਾ ਵੱਲ ਰਾਮਾਂ।
ਨੇੜੇ ਛਾਉਣੀਆਂ ਰਹਿਣ ਚੁਫ਼ੇਰ ਮੇਰੇ, ਪਰ ਦਖਣ ਦੋ ਜੁਆਨ ਭਰੱਮਲ ਰਾਮਾਂ।
'ਬਾਬੂ' ਰੌਣ ਨੇ ਕਰਿਆ ਬਖ਼ਸ਼ੀਸ਼ ਮੈਨੂੰ, ਸੱਤਪੁੜੇ ਪਹਾੜ ਤੱਕ ਝੱਲ ਰਾਮਾਂ।

॥ ਦੋਹਿਰਾ ॥

ਅਸੀਂ ਗ੍ਰਿਹਸਥੀ ਆਦਮੀ, ਗਲ ਵਿੱਚ ਪੜੀ ਜੰਜ਼ੀਰ।
ਉਸਨੂੰ ਵਰ ਲੈ ਜਾਇਕੇ, ਵੀਰਨ ਬਾਂਝ ਵਜ਼ੀਰ।

## ਤਰਜ਼ ਗੱਡੀ—7

ਸੁੱਕਾ ਰਾਮ ਨੇ ਜਵਾਬ ਸੁਣਾਇਆ, ਪਹੁੰਚੀ ਕੋਲ ਲਛਮਣ ਦੇ।
ਜਿਵੇਂ ਸੂਰਜੋਂ ਨਿੱਕਲੀਆਂ ਕਿਰਨਾਂ, ਦਰੋਂ ਝਮਕਾਰ ਪਏ।
ਅੱਖਾਂ ਰਹਿਗੀਆਂ, ਗਟਾਰੇ ਲੱਗੀਆਂ, ਵੇਖ ਤਸਵੀਰ ਮੱਲ ਦੀ।
ਲੰਮੀਂ ਹੰਸੋਂ ਉਡਾਰੀ ਮਾਰੀ, ਮਾਨ ਸਰੋਵਰ ਤੋਂ।
ਏਥੇ ਬਣਗੇ ਬਜ਼ਾਰ ਉਜਾੜੋਂ, ਧਰਤੀ ਨੂੰ ਭਾਗ ਲੱਗਗੇ।
ਗਿੱਲਮਾਨ ਬਹਿਸ਼ਤੋਂ ਉੱਤਰੇ, ਪੱਟੀ ਗਈ ਸਰੂਪ ਨਖ਼ਾ ।
ਗੁੜ੍ਹਕ ਸਫ਼ੈਦ ਪੱਠਿਆ। ਤੇਰਾ ਘੁੰਮਰਾ ਪਾਉਣ ਦਾ ਵੇਲਾ।
ਫਿਰੇ ਉਰਵਸੀ ਮਾਰਦੀ ਗੇੜੇ, ਮੁਜ਼ਰਾ ਵਖਾਉਣਾ ਇੰਦਰਾ।
ਰੇਤ ਰਲਗੀ ਜੁਆਨੀ ਮੇਰੀ, ਤੇਰੇ ਜਹੇ ਸ਼ੁਕੀਨ ਬਿਨਾਂ।
ਫੁੱਲ ਖਿੜਿਆ ਮਾਰਦਾ ਲਪਟਾਂ, ਸੁੰਘ ਸੈਲਾਨੀ ਭੌਰਿਆ।
ਰਾਅ ਤੋਤਿਆਂ ਭਾਲਦੀ ਮੈਨਾ, ਲੁੱਟਲੈ ਬਹਾਰ ਬ਼ਾਗ਼ ਦੀ।
ਆਜਾ ਕਰਲੈ ਦਿਲਾਂ ਦਾ ਸੌਦਾ, ਉੱਤਰੇ ਵਪਾਰੀ ਬਾਹਰ ਦੇ।
ਸੁੰਨਾ ਮੋਹਰਾਂ ਦਾ ਖਜ਼ਾਨਾ ਮਿਲ ਗਿਆ, ਚੰਗੀ ਤਕਦੀਰ ਵਾਲਿਆ।
ਕੱਠੇ ਗੁੰਦਲੈ ਗੁਲਾਬ ਚੰਮੇਲੀ, ਵਧੀਆ ਸਜੋਉਟ ਬਣਜੂ।
ਡਾਢੇ ਉਮਰ ਵਧਾਤੀ ਮੇਰੀ, ਚੋਬਰ ਥਿਆ ਗਿਆ ਹਾਣ ਦਾ।
'ਬਾਬੂ' ਸੁਣਲੈ ਮਿੱਠੇ ਜੋ ਨਗ਼ਮੇਂ, ਬੈਠਕੇ ਪਹਾੜੀ ਕੋਇਲ ਦੇ।
ਹਾਣ ਪ੍ਰਵਾਨ ਐ, ਜੋੜੀ ਨੂੰ ਕਰਨ ਚੋਹਲ ਦੇ, ਹਾਣ ਪ੍ਰਵਾਨ ਐਂ।

॥ਦੋਹਿਰਾ॥

ਜਾ ਲਛਮਣ ਨੂੰ ਆਖਦੀ, ਮੁਝੇ ਬਣਾ ਲੈ ਨਾਰ।
ਤੂੰ ਮੇਰੀ ਮਾਂ ਹੋ ਚੁੱਕੀ, ਕਰਤਾ ਉਸ ਇਨਕਾਰ।

## ਮੁਕੰਦ ਛੰਦ—8

ਜਤੀ ਕਹਿੰਦਾ ਮੇਰੇ ਕਿਉਂ ਭਜਨ ਠੱਲ੍ਹ ਤੇ,
ਕਰਨਾ ਯਕੀਨ ਚਾਹੀਏ ਇੱਕੋ ਗੱਲ ਤੇ।
ਵੀਰ ਨੂੰ ਵਰਨ ਦੀ ਤਿਆਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

ਮੇਰੇ ਪਾਸ ਮਾਰਦੀ ਫਿਰੇਂ ਕਿਉਂ ਫੇਰੇ ਜੇ,
ਤਸਵੀਰ ਵੀਰ ਦੀ ਪਸੰਦ ਤੇਰੇ ਜੇ।
ਮੈਂ ਕਿਵੇਂ ਉਠਾਵਾਂ ਪੰਡ ਭਾਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

ਪਹਿਲਾਂ ਦਿਲੋਂ ਪਤੀ ਤੈਂ ਬਣਾ ਲਿਆ ਰਾਮ ਨੂੰ,
ਮੈਲੀ ਅੱਖ ਝਾਕਾਂ ਨਾ ਭਰਾ ਦੀ ਬਾਮ ਨੂੰ।
ਮੇਰੇ ਭਾਂ ਦੀ ਸੱਪ ਦੀ ਪਟਿਆਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

ਰਾਮ ਚੰਦ ਨਾਲ ਕਰਕੇ ਪ੍ਰੇਮ ਨੂੰ,
ਆ ਕੇ ਲੱਗੀ ਤੋੜਨ ਹਮਾਰੇ ਨੇਮ ਨੂੰ।
ਖੰਡ ਕੀ ਮਿਲਾਉਣੀ ਖੀਰ ਖਾਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

ਹੋਰ ਟਹਿਣਾ ਇੱਕ ਦੂਸਰੇ ਤੋਂ ਸੋਹਣਾ ਨੀ,
ਔਰਤਾਂ ਦੇ ਵੇਦ ਤਾਂ ਲਿਖਿਆ ਵਿਆਹ ਹੋਣਾਂ ਨੀ,
ਤੇਰੇ ਭਾਅ ਮੈਂ ਚੂੜ੍ਹਾ ਤੂੰ ਚਮਿਆਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

ਜੇ ਤੂੰ ਮੈਥੋਂ ਗੱਲ ਪੁੱਛਦੀ ਗਿਆਨ ਕੀ,
ਜਿਹੜੇ ਬੜੇ ਵੀਰ ਦੀ ਜਨਾਨੀ ਜਾਨਕੀ,
ਸਕੀ ਮਾਂ ਸੁਮਿੱਤਰਾ ਤੋਂ ਪਿਆਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

ਪਰ੍ਹੇ ਹੱਟ ਇਨ੍ਹਾਂ ਕੱਚੀਆਂ ਦਾ ਕੱਤਿਆ,
ਢਹਿਜੂਗਾ ਧਰਮ ਦਾ ਮੰਦਰ ਛੱਤਿਆ।
'ਰਜਬਲੀ' ਮੇਰੀ ਇਨਕਾਰੀ ਹੋ ਚੁੱਕੀ,
ਬੜੇ ਭਰਾ ਦੀ ਨਾਰੀ, ਮਾਂ ਹਮਾਰੀ ਹੋ ਚੁੱਕੀ।

॥ਦੋਹਿਰਾ॥

ਜਾ ਜਾ ਕੇ ਹੱਥ ਜੋੜਦੀ, ਕਹੇ ਦੁਬਾਰਾ ਰਾਮ।
ਮੈਂ ਨੀ ਮੇਹੜਾਂ ਪਾਉਣੀਆਂ, ਹੋ ਅੱਖੀਆਂ ਤੋਂ ਲਾਹਮ।

**ਮੁਕੰਦ ਛੰਦ-9**

ਫੇਰ ਦੇਤਾ ਰਾਮ ਨੇ ਜਵਾਬ ਕੋਰਾ ਜਿਆ,
ਪਿੱਠ ਕਰ ਬਹਿ ਗਿਆ ਸਾਧ ਕਮਜ਼ੋਰਾ ਜਿਆ।

ਵਿਆਹ ਦਾ ਚਾਅ੍ਹ ਜਿਹਾ ਲੱਥਾ ਪਿਆ ਕਬੀਲਦਾਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

ਬੱਸ ਹੋਰ ਰਹੀ ਨਾ ਦਿਲਾਂ ਨੂੰ ਸਿੱਕ ਨੀ,
ਜਾਨਕੀ ਜਨਕ ਦੀ ਬਥੇਰੀ ਇੱਕ ਨੀ,
ਵੰਨ ਸ਼ਫੀਸ਼ੈਂਟ ਕੀ ਬਣਾਉਣਾ ਡਾਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

ਮੈਨੂੰ ਰੱਬ ਹੂਰ ਅਸਮਾਨੋਂ ਘੱਲ ਲੀ,
ਛੱਡਕੇ ਅਯੁੱਧਿਆ ਉਜਾੜ ਮੱਲ ਲੀ,
ਕਰਨਾ ਕੀ ਸ਼ਹਿਰ ਸਿਉਣੇ ਦੇ ਬਜ਼ਾਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

ਪੜ੍ਹੀ ਜਾਂਦਾ ਬੈਠਕੇ ਮੰਨੂੰ ਸਮਿਰਤੀ,
ਮੇਰੀ ਤੂੰ ਹਿਲਾ ਦਿੱਤੀ ਟਿੱਕੀ ਵੀ ਬਿਰਤੀ।
ਮੈਨੂੰ ਸ਼ੌਂਕ ਲੱਗਿਆ ਰੱਬ ਦੇ ਦੀਦਾਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

ਮੇਰੇ ਪਾਇਆ ਭਗਵਾਂ ਫ਼ਕੀਰੀ ਬਾਣਾ ਨੀ,
ਰਾਣੀ ਬਣ ਰਾਜਿਆਂ ਦੇ ਵਿਆਹਿਆ ਜਾਣਾ ਨੀ।
ਬਾਹਲੇ ਵਿਆਹ ਕਰਾਉਣਾ ਕੰਮ ਸਰਦਾਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

ਕਰਕੇ ਇਸ਼ਾਰਾ ਵੀਰਨ ਦਾ ਦੱਸਿਆ,
ਐਥੇ ਕਰੇ ਛੋਟਾ ਵੀਰਨ ਤਪੱਸਿਆ।
ਉਹ ਕੁਆਰਾ ਲੋੜਵੰਦ ਮੁਟਿਆਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

'ਬਾਬੂ' ਵਾਂਗੂੰ ਉਹਨੂੰ ਨਾ ਪਸੰਦ ਚੌੜ ਨੀ,
ਖ਼ਿਆਲ ਰੱਖੀਂ ਥੋੜ੍ਹਾ ਜਿਆ ਸੁਭਾ ਦਾ ਕੌੜ ਨੀ।
ਕਰਨਾ ਬਚਾ ਜ੍ਹਾ ਤੇਜ਼ ਤਲਵਾਰਾਂ ਦਾ,
ਬਹੁਤਾ ਦੁੱਖ ਬਹੁਤੀਆਂ ਵਿਆਹੀਆਂ ਨਾਰਾਂ ਦਾ।

## ਬੈਂਤ—10

ਹੋਗੀ ਸਖ਼ਤ ਨਰਾਜ਼ ਸਰੂਪਨਖਾਂ, ਝੱਟ ਰੂਪ ਬਦਲਾਂਵਦੀ ਡੈਣ ਦੇ ਜੀ।
ਭਾਰਾ ਕੱਦ ਬਣਾ ਲਿਆ ਔਜ ਵਰਗਾ, ਭੁਜਾ ਲੰਮੀਆਂ ਵਾਂਗ ਲਟੈਣ ਦੇ ਜੀ।
ਬੂਦਾਂ ਲਿੱਬੜੀਆਂ ਮੱਥੇ ਵਿੱਚ ਤਿਊੜੀਆਂ ਜੀ, ਗਾੜ੍ਹੀ ਰੱਤ ਖ਼ੁਮਾਰ ਤੋਂ ਵਹਿਣ ਦੇ ਜੀ।
ਦੂਰੋਂ ਕੜਕਦੀ ਚੇਤ ਦੇ ਬੱਦਲ ਵਾਂਗੂੰ, ਫਿਰੇ ਦੌੜਦੀ ਵਾਂਗ ਸ਼ਦੈਣ ਦੇ ਜੀ।
ਬੁੱਲ੍ਹ ਮਾਰਦੀ ਮਸਤ ਉਠੀੜ ਵਾਂਗੂੰ, ਸਹੁਰੀ ਸੁਰਤ ਸੰਭਾਲ ਨਾ ਲੈਣ ਦੇ ਜੀ।
ਕਾਲੀ ਧੂਤ ਚੁੜੇਲ 'ਚੋਂ ਸੇਕ ਮਾਰੇ, ਪਾਪਣ ਝਾਕਦੀ ਵਾਂਗ ਕਸਾਇਣ ਦੇ ਜੀ।
ਵੱਟੇ ਘੂਰੀਆਂ ਝਪਟ ਚਲਾਂਵਦੀਂ ਐ, ਨਾਹੀਂ ਇੱਕ ਅਸਥਾਨ ਤੇ ਬਹਿਣ ਦੇ ਜੀ।
ਖੜ੍ਹੀ ਸ਼ੋਰ ਮਚਾਂਵਦੀ ਬਾਰ੍ਹ ਮੂਹਰੇ, ਬਿਰਤੀ ਇੱਕ ਥਾਂ ਟਿਕੀ ਨਾ ਰਹਿਣ ਦੇ ਜੀ।
ਲਛਮਣ ਭੁੱਲ ਗਿਆ ਜਾਪ ਪ੍ਰਮਾਤਮਾ ਦਾ, ਨਹੀਂ ਸ਼ਬਦ ਜ਼ਬਾਨ ਸੇ ਕਹਿਣ ਦੇ ਜੀ।
ਜਤੀ ਮਰਦ ਘਬਰਾ ਗਿਆ ਦੇਖਕੇ ਤੇ, ਪੰਜ ਮਿੰਟ ਨਾ ਗੁਜ਼ਰਦੇ ਚੈਨ ਦੇ ਜੀ।
ਸ਼ੇਰ ਹਰਖ਼ ਗਿਆ ਕਿਰਚ ਦਾ ਦੰਦੀਆਂ ਨੂੰ, ਏਵੇਂ ਘੜੀ ਦੋ ਘੜੀ ਹਿੱਕ ਦੈਹਣ ਦੇ ਜੀ।
ਕਾਰਾ ਹੋਰ ਜਹਾਨ ਵਿੱਚ ਹੋਣ ਲੱਗਾ, ਲੈ ਕੇ ਹੁੜ੍ਹੀ ਬੇਸ਼ਰਮ ਨੂੰ ਪੈਣ ਦੇ ਜੀ।
'ਬਾਬੂ' ਲੈਕ ਸਰੋਤਿਉਂ ਖ਼ਿਆਲ ਕਰਨਾ, ਹੋਣੇ ਹਾਲ ਕੀ ਰੌਣ ਦੀ ਭੈਣ ਦੇ ਜੀ।

॥ ਦੋਹਿਰਾ ॥

ਝਪਟ ਚਲਾਉਣੋਂ ਨਾ ਹਟੇ, ਕਰਦੀ, ਮਾਰੋ ਮਾਰ।
ਜੁਆਨ ਘੁਕਾਕੇ ਮਾਰਦਾ, ਸੀ ਨੱਕ ਤੇ ਤਲਵਾਰ।

## ਔਡ਼ਾ ਛੰਦ—11

ਦੂਰੋਂ ਤੋਂ ਝਪਟ ਚਲਾਉਂਦੀ, ਬੈਠਿਆਂ ਨੂੰ ਆ ਕੇ ਢਾਉਂਦੀ
ਲਿਆ੍ਤੀ ਸੀ ਆ ਪਟਮੇਲੀ, ਲਛਮਣ ਨੂੰ ਆਗੀ ਤੇਲ਼ੀ,
ਉੱਠਿਆ ਕਰੋਧ ਧਾਰਕੇ ਤੇ, ਬਦਮਾਸ਼ ਨੇ ਚੜ੍ਹਾਤੇ ਸੂਲੀ, ਘੜੀ ਦੇ ਵਿੱਚ,
ਤਲਵਾਰ ਲਟਕਦੀ ਧੂਲੀ, ਘੜੀ ਦੇ ਵਿੱਚ।

ਗੱਭਰੂ ਦੀ ਭਰੀ ਜਵਾਨੀ, ਕਟਕਾਂ ਲਈ ਤੇਜ਼ ਭਵਾਨੀ।
ਬਿਜਲੀ ਦੇ ਵਾਂਗੂੰ ਚਮਕੀ, ਹੇਠ ਤੋਂ ਧਰਤੀ ਧਮਕੀ,
ਚਿੱਤਰੇ ਦੇ ਵਾਂਗੂੰ ਉਛੱਲਿਆ, ਤੂੰ ਉਵੇਂ ਬੋਲ ਜ਼ਬਾਨੋਂ, ਤੋਕੀ, ਹਰਖ਼ ਨਾਲ।
ਮਿੱਡੇ ਨੱਕ ਤੇ ਕਟਾਰੀ ਠੋਕੀ, ਹਰਖ਼ ਨਾਲ।

ਫੜ੍ਹਕੇ ਨੱਕ ਵੱਢਤਾ ਸਾਰਾ, ਮੈਲੇ ਦੀ ਵਗਦੀ ਧਾਰਾ,
ਸਿਉਨੇ ਦਾ ਗਿਰ ਗਿਆ ਨਥਲਾ, ਵੇਖੇ ਮੁੜ-ਮੁੜਕੇ ਹੱਥ ਲਾ,

ਫਿਰਦੀ ਚੰਗਿਆੜਾਂ ਮਾਰਦੀ ਜੀ, ਵਾਰ ਵਾਰ ਜ਼ਖ਼ਮ ਨੂੰ ਟੋਹਵੇ, ਲੱਗਣ ਪੀੜਾਂ।
ਲਹੂ ਵੇਖ ਵੇਖਕੇ ਰੋਵੇ, ਲੱਗਣ ਪੀੜਾਂ।

ਕੁੜੀ ਦੀ ਰੱਤ ਨਾ ਥੰਮਦੀ, ਦੇਹੀ ਥਰ-ਥਰ ਸੀ ਕੰਬਦੀ,
ਰੱਤ ਦੇ ਨਾਲ ਭਿੱਜ ਗਿਆ ਝੱਗਾ, ਬੂਹਕਰ ਦਾ ਸ਼ੇਰ ਬੱਗਾ,
ਗਿੱਚੀ ਦੀ ਖੜ੍ਹੋਗੀ ਝੰਡ ਜੀ, ਤੇ ਜੁਆਨ ਸੁਣੀ ਵਡਿਆਈ ਫੋਕੀ, ਹਰਖ਼ ਨਾਲ।
ਮਿੱਡੇ ਨੱਕ ਤੇ ਕਟਾਰੀ ਠੋਕੀ, ਹਰਖ਼ ਨਾਲ।

ਹੋ ਗਿਆ ਬੜਾ ਖਰਾਬਾ, ਕਰਦੀ ਫਿਰੇ ਸ਼ੋਰ ਸ਼ਰਾਬਾ,
ਲੱਗ ਗੀਆਂ ਕੁਲ ਨੂੰ ਲੀਕਾਂ, ਮਾਰਦੀ ਉੱਚੀਆਂ ਚੀਕਾਂ।
ਦੋਵੇਂ ਪੈਰ ਉੱਖੜ ਗਏ ਜੀ, ਗੇੜਾ ਖਾ ਕੇ ਧਰਤ ਤੇ ਜਾਪੀ, ਧੜਾਕ ਦੇ ਕੇ,
ਅੱਗੇ ਮੇਹਲਦਾ ਫਿਰੇ ਸੱਪ ਸ਼ਾਹ ਪੀ, ਧੜਾਕ ਦੇ ਕੇ।

ਕੁਟੀਆ ਵਿੱਚ ਮਾਰੇ ਗੇੜੇ, ਆ ਕੇ ਨਾ ਢੁੱਕਦੀ ਨੇੜੇ,
ਤਿੱਬਕਦੀ ਫਿਰਦੀ ਘੂਰੋਂ, ਟੇਕਦੀ ਮੱਥਾ ਦੂਰੋਂ।
ਵੱਢ ਖਾਣੀ ਜ਼ਹਿਰ 'ਚ ਬੁਝੀ ਵੀ, ਬੜੀ ਬਰਛੀ ਜਿਹੋ ਜੀ ਹੁੰਦੀ ਟੋਕੀ, ਹਰਖ਼ ਨਾਲ,
ਮਿੱਡੇ ਨੱਕ ਤੇ ਕਟਾਰੀ ਠੋਕੀ, ਹਰਖ਼ ਨਾਲ।

ਉਦੋਂ ਮੰਨ ਲੈਂਦੀ ਕਹਿਣੇ, ਹੁਣ ਕਿਉਂ ਸੰਘ ਟੱਡਦੀ ਡੈਣੇ,
ਦਿੰਦੀ ਸੀ ਡੂਮ ਡਰਾਵੇ, ਬੈਠਿਆਂ ਨੂੰ ਆ ਕੇ ਢਾਹਵੇਂ।
ਲੁਕਿਆਂ ਨੂੰ ਕੌਣ ਛੱਡਦਾ ਤੇ, ਬਹਿਕੇ ਭਜਨ ਕਰਨ ਨਾ ਦੇਵੇ, ਕੁਟੀ ਦੇ ਵਿੱਚ,
ਘਰੋਂ ਆਗੀ ਕਰਾਉਣ ਕਰੇਵੇ, ਕੁਟੀ ਦੇ ਵਿੱਚ।

ਨੱਕ ਦੇ ਤਾਂ ਕਰਤੇ ਕੰਮ ਜੇ, ਇਹਨੇ ਜੁਲਾਹੇ ਸਮਝੇ,
ਟਲਦੀ ਖਿੰਡਾਉਣੋ ਲੱਛ ਲਾ, ਹਟੀ ਪਰ ਲੈ ਕੇ ਦੱਛਨਾ।
ਨੇਰ੍ਹੀ ਵਾਂਗੂੰ ਚੜ੍ਹਦੀ ਗਈ, ਮੈਂ ਹੱਥ ਬੰਨ੍ਹਕੇ ਬਥੇਰਾ ਰੋਕੀ, ਹਰਖ਼ ਨਾਲ।
ਮਿੱਡੇ ਨੱਕ ਤੇ ਕਟਾਰੀ ਠੋਕੀ ਹਰਖ਼ ਨਾਲ।

ਮਾਰਦਾ ਜੁਆਨ ਮਰੋੜੇ, ਹਰਖ਼ ਵੱਧ ਜ਼ੋਰ ਜੇ ਥੋੜ੍ਹੇ,
ਪਹੁੰਚ ਜਾ ਛੇਤੀ ਲੰਕਾ, ਜਾ ਕੇ ਵਜਾਦੇ ਡੰਕਾ।
ਬਾਹਲਿਆ ਭਰਾਵਾਂ ਵਾਲੀਏ, ਤੂੰ ਜਾਕੇ ਇੱਕ ਦੀ ਥਾਂ ਚਾਰ ਸੁਣਾਵੀਂ, ਭਰਾਵਾਂ ਅੱਗੇ
ਆਹਾ ਲਿੱਬੜਿਆ ਬੁਥਾੜ ਵਿਖਾਵੀਂ, ਭਰਾਵਾਂ ਅੱਗੇ।

ਰਾਉਣ ਕੀ ਮੂੰਹ ਵਿੱਚ ਪਾਲੂ, ਉਹਨੂੰ ਨਾਰਾਇਣ ਸੰਭਾਲੂ,
ਕਰਦੀ ਜੀਹਦਾ ਐਡ ਤਰ੍ਹਾਟ ਐ, ਨਿੱਕਲਜੂ ਗੁੱਭ-ਗੁਲਾਟ ਐ।
'ਬਾਬੂ ਜੀ' ਚੜ੍ਹਾਲਿਆ ਫੌਜ ਨੂੰ, ਤੇ ਜੀਹਦੀ ਕਰਦੀ ਵਡਿਆਈ ਫੋਕੀ, ਹਰਖ਼ ਨਾਲ
ਮਿੱਡੇ ਨੱਕ ਤੇ ਕਟਾਰੀ ਫੋਕੀ, ਹਰਖ਼ ਨਾਲ।

॥ ਦੋਹਿਰਾ ॥

ਜਾਂਦੀ ਲਹੂ ਲੁਹਾਨ ਹੋ, ਕੋਲ ਭਰਾ ਦੇ ਭੈਣ,
ਨੱਕ ਵੱਢਤਾ ਫੱਟ ਖੋਲ੍ਹਤਾ, ਸਾਧ ਵਣਾਂ ਵਿੱਚ ਰਹਿਣ।

**ਝੋਕ ਛੰਦ—12**

ਫੱਟ 'ਚੋਂ ਰੱਤ ਡੁੱਲਦੀ ਫਿਰਦੀ, ਰਾਵਣ ਦੀ ਭੈਣ ਦੇ,
ਦੂਰੋਂ ਡਰ ਲੱਗਦਾ ਵੇਖਕੇ, ਵਾਂਗਰਾਂ ਡੈਣ ਦੇ।
ਲੈ ਲੈ ਪਰ ਦੱਖੂ-ਦਾਣੇ, ਮਰਦਾਂ ਨਾਲ ਖਹਿਣ ਦੇ,
ਭੱਜਗੀ ਧੁਸ ਦਿੱਤੀ ਜਾਂਦੀ ਵਿੱਚ ਦੀ ਉਜਾੜਾਂ ਦੇ,
ਸੁਣਦੇ ਬੋਲ ਤਿੰਨ-ਤਿੰਨ ਕੋਹ ਤੇ ਉੱਚੀਆਂ ਚੰਗ੍ਹਿਆੜਾਂ ਦੇ।

ਲੱਗਗੇ ਸਰੂਪਨਖਾਂ ਨੂੰ ਕਰੜੇ ਹੱਥ ਪਾਂਹਦੀ ਦੇ,
ਕੰਢਿਆਂ ਪੱਬ ਕਾਣੇ ਕਰਤੇ ਝਾੜਾਂ ਵਿੱਚ ਜਾਂਦੀ ਦੇ।
ਦੂਰੋਂ ਅਰੜਾਟ ਸੁਣਦੇ ਚੰਦਰੀ ਅਰੜਾਂਦੀ ਦੇ,
ਰੋਂਦੀ ਗਈ ਸ਼ੋਰ ਮਚਾਉਂਦੀ ਅਜੇ ਫੱਟ ਅੱਲਾ ਵੇ,
ਸਾਧਾਂ ਨੱਕ ਵੱਢਤੀ ਭੈਣ ਦੀ ਰਾਵਣ ਭਰਮੱਲਾ ਵੇ।

ਉੱਠੀ ਲਹਿਰ ਸੈਰ ਕਰਨ ਨੂੰ ਮੇਰੇ ਵਿੱਚ ਮਨ ਦੇ ਜੀ,
ਮਿਲਕੇ ਖਰਦੂਖਣ ਕੋਲੋਂ ਵੜਗੀ ਵਿੱਚ ਬਣ ਦੇ ਜੀ।
ਹੰਸ ਮੁਰਗਾਈਆਂ ਆ ਕੇ ਉੱਤਰੇ ਵਿੱਚ ਢਣ ਦੇ ਜੀ।
ਉੱਥੇ ਮੈਂ ਖੇਡਣ ਲੱਗਗੀ ਛਕਿਆ ਘੁੱਟ ਪਾਣੀ ਦਾ,
ਠਣਕਿਆ ਮੱਥਾ ਮੇਰਾ ਜਣਦਿਆਂ ਨੂੰ ਖਾਣੀ ਦਾ।

ਸਾਧਾਂ ਨਾਲ ਰਹੇ ਸਾਧਨੀ ਗੰਗਾ ਤੋਂ ਪਾਰ ਦੀ,
ਮੇਰੇ ਨਾਲ ਲੜ੍ਹਪੀ ਡਲ਼ੇ ਹੰਸਾਂ ਦੇ ਮਾਰ ਦੀ।
ਸੰਤਾਂ ਨੇ ਵਾਰ੍ਹ ਕਰਾਈ ਨਾਰ ਮੁਟਿਆਰ ਦੀ।
ਗੋਰਾ ਰੰਗ ਵਧੀਆ ਸਾਧਣੀ ਸਿਉਣੇ ਦਾ ਛੱਲਾ ਵੇ,
ਸਾਧਾਂ ਨੱਕ ਵੱਢਤੀ ਭੈਣ ਦੀ ਰਾਵਣ ਭਰਮੱਲਾ ਵੇ।

ਦੇਖੀ ਧੀ ਮਹਾਰਾਜ ਦੀ ਰਾਵਣ ਤੋਂ ਛੋਟੀ ਸੀ,
ਮੇਰੇ ਵੱਲ ਝਾਕਣ ਲੱਗਪੀ ਨਜ਼ਰ ਕਲੋਟੀ ਸੀ।
ਉੱਧਰਲੇ ਆਦਮੀਆਂ ਦੀ ਅਕਲ ਕੁਝ ਮੋਟੀ ਸੀ,
ਗੰਗਾ ਦੇ ਬੂਬਨਿਆਂ ਤੋਂ ਮਾੜੀਆਂ ਸਰੀਆਂ ਵੇ,
ਥੋਡੀ ਸਤਵੰਤੀ ਭੈਣ ਨੂੰ ਮਸ਼ਕਰੀਆਂ ਕਰੀਆਂ ਵੇ।

ਧੱਕਾ ਦੇ ਚਾਂਬ੍ਰਲਿਆਂ ਨੇ ਡੇਗਤੀ ਝਾੜ ਤੇ,
ਰੇਸ਼ਮ ਦੇ ਕੱਪੜੇ ਮੇਰੇ ਕੰਡਿਆਂ ਨੇ ਪਾੜਤੇ,
ਬਾਵਾ ਜੀ ਜਬਾਂ ਸੰਮ੍ਹਾਲੋ ਅੱਗੋਂ ਮੈਂ ਤਾੜਤੇ,
ਮਾਰਿਆ ਮੈਂ ਪੈਰੋਂ ਲਾਹਕੇ ਸੰਤ ਦੇ ਖੱਲਾ ਵੇ,
ਸਾਧਾਂ ਨੱਕ ਵੱਢਤੀ ਭੈਣ ਦੀ ਰਾਵਣ ਭਰਮੱਲਾ ਵੇ।

ਗਾਲਾਂ ਸੁਣ ਛੋਟੇ ਧੂਹਲੀ ਮਿਆਨੋਂ ਤਲਵਾਰ ਜੀ,
ਜ਼ਾਲਮ ਨੇ ਮਾਰੀ ਮੇਰੇ ਨੱਕ ਦੇ ਵਿਚਕਾਰ ਜੀ।
ਨਾਸ਼ਕਾਂ ਵੱਢਕੇ ਮੇਰੀਆਂ ਉੱਤਰਗੀ ਪਾਰ ਜੀ।
ਜਿਉਣਾ ਧਿਰਕਾਰ ਮੇਰਾ ਜੱਗ ਦੇ ਵਿੱਚ ਵੀਰੋ ਵੇ।
ਨਹੀਂ ਫੜ੍ਹ ਸਾਧ ਸਾਧਣੀ ਤਿਉਂ ਦੇ ਨੱਕ ਚੀਰੋ ਵੇ।

ਮੇਰਿਉ ਬਲਵੰਤ ਭਰਾਵੋ ਲਾ ਲਿਓ ਵਾਹਾਂ ਨੂੰ,
ਕਰਦੀ ਰਹੀ ਬੌਹੜੀ-ਬੌਹੜੀ ਉੱਚੀਆਂ ਕਰ ਬਾਹਾਂ ਨੂੰ।
ਰਾਵਣ ਦੇ ਕੌਲੇ-ਖੜਕੇ ਮਾਰਦੀ ਧਾਹਾਂ ਨੂੰ।
ਧਰਤੀ ਤੇ ਢੇਰੀ ਕਰ ਦਿਉ ਮਾਰਕੇ ਭੱਲਾ ਵੇ,
ਸਾਧਾਂ ਨੱਕ ਵੱਢਤੀ ਭੈਣ ਦੀ ਰਾਵਣ ਭਰਮੱਲਾ ਵੇ।

ਉੱਚੇ ਜੇ ਟੌਰੇ ਵਾਲਿਉ ਆਕੜ ਦੀਓ ਪੰਡੋ ਵੇ,
ਐਹੋ ਜੀ ਲੈਕ ਭੈਣ ਨੂੰ ਐਵੇਂ ਨਾ ਭੰਡੋ ਵੇ।
ਲੰਮੀ ਫਰਿਆਦ ਮੇਰੀ ਮੇਰਾ ਦੁੱਖ ਵੰਡੋ ਵੇ।
ਥੋਡੇ ਸੰਗ ਜੰਮਕੇ ਮੈਨੂੰ ਪੈ ਗਿਆ ਦੁੱਖ ਭਰਨਾ ਵੇ,
ਖੂਹ ਦੇ ਵਿੱਚ ਡੁੱਬਕੇ ਮਰਜੋ ਰਾਵਣ ਕੁੰਭਕਰਨਾ ਵੇ।

ਦੇ ਦਿਉ ਲੱਪ ਭਰਕੇ ਜ਼ਹਿਰ ਦੀ ਕੜ੍ਹਮੀ ਨੂੰ ਘੋਲਕੇ,
ਮਾਰਦੀ ਉਚੀਆਂ ਭੁੱਬਾਂ ਨੈਣੋਂ ਜਲ ਡੋਲਕੇ,
ਧਰਤੀ ਤੇ ਮੂਧੀ ਜਾਪੀ ਐਨੀ ਗੱਲ ਬੋਲਕੇ,

ਕੀਹਨੇ ਬੰਨ੍ਹ ਸਿਹਰੇ ਵਿਆਉਣੀ ਫੜਨਾ ਨਾ ਪੱਲਾ ਵੇ,
ਸਾਧਾਂ ਨੱਕ ਵੱਢਤੀ ਭੈਣ ਦੀ ਰਾਵਣ ਭਰਮੱਲਾ ਵੇ।

॥ਦੋਹਿਰਾ॥
ਰੋਂਦੇ ਲਛਮਣ ਰਾਮ ਜੀ, ਗਏ ਜਟਾਉ ਪਾਸ।
ਪਿਆ ਜਿਮੀਂ ਪਰ ਤੜਫਦਾ, ਨਹੀਂ ਜਿਊਣ ਦੀ ਆਸ।

### ਮਨੋਹਰ ਭਵਾਨੀ ਛੰਦ—13

ਰੋਂਦੇ ਰਾਮ ਤੇ ਲੱਖਣ, ਹਵਾ ਵਣਾਂ ਦੀ ਭੱਖਣ, ਸਾਰਾ ਛਾਣਤਾ ਦੱਖਣ,
ਸੀ ਜਟਾਉ ਫਟਿਆ ਪਿਆ, ਲੌਣੇਂ ਦੋ ਘੁਮਾਵਾਂ ਦਾ ਕਿਆਰਾ ਡੱਟਿਆ ਪਿਆ।
ਰੰਗ ਹੋ ਗਏ ਜ਼ਰਦ, ਲੱਗੀ ਚਿਹਰਿਆਂ ਨੂੰ ਗਰਦ, ਝੱਲਿਆ ਜਾਵੇ ਨਾ ਦਰਦ,
ਗੁਰੂ ਪ੍ਰਤਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

ਚੱਕ ਜਾਨਕੀ ਨੂੰ ਚੋਰੀ, ਲਟਕਾਕੇ ਮੋਢੀਂ ਤੋਰੀ, ਦੱਸਾਂ ਕੱਲ੍ਹ ਦੀ ਸਟੋਰੀ,
ਦੇਂਹ ਢਲਣ ਲੱਗਿਆ, ਜਾਵੇ ਮੇਰੇ ਕੋਲ ਦੀ ਲੰਕੇਸ਼ ਵਗਿਆ।
ਭੱਲੇ ਭਾਲ ਦੇ ਕੁੱਦਣ, ਨੈਣ ਭਰੇ ਵੇ ਮੁੱਧਣ, ਝੱਲਿਆ ਜਾਵੇ ਨਾ ਰੁੱਦਣ,
ਮਾਤਾ ਜੀ ਕਲਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

ਸੁੱਕਾ ਜਾਵੇ ਨਾ ਉੱਜਡ, ਮਾਸ ਖਾਜਾਂ ਵੱਢ-ਵੱਢ, ਉੱਡ ਰਗਾਂ ਵਿੱਚ ਗੱਡ,
ਤੇ ਪੰਜੇ ਜੋ ਤੇਜ਼ ਮੈਂ, ਲਹੂ ਨਾਲ ਕਰਤਾ ਪਲਾਟ ਰੇਜ਼ ਮੈਂ।
ਮਾਰੀ ਜ਼ੋਰ ਦੀ ਬੜ੍ਹਕ, ਸਾਰੀ ਕੱਢਤੀ ਰੜਕ, ਸੁਣਿਆਂ ਦੂਰੋਂ ਤੋਂ ਖੜਕ,
ਸੀ ਹਮਾਰੀ ਥਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

ਮੈਂ ਖਭੋਤੀ ਤਿੱਖੀ ਚੁੰਝ, ਗਿਆ ਸੀ ਨੇਤਰਾਂ ਤੋਂ ਖੁੰਝ, ਤੇ ਬਣਾਤਾ ਕੁੱਟ ਮੁੰਜ,
ਸੀ ਪਖੰਡੀ ਰੌਣ ਨੂੰ, ਸਾਰੀ ਹਿੱਕ ਪਾੜ੍ਹਤੀ ਬਚਾ ਗਿਆ ਧੌਣ ਨੂੰ।
ਚੱਲਿਆ ਬਦਨਾਮੀ ਖੱਟ, ਪਾੜਤੇ ਵਿਚਾਲਿਉਂ ਪੱਟ, ਦੂਰੋਂ ਮਾਰਕੇ ਝੱਪਟ,
ਸੌ ਗਜਾਂ ਤੇ ਜਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

ਚੰਗੀ ਤਰ੍ਹਾਂ ਖੇਹ ਉਡਾਈ, ਖੜ੍ਹਾ ਫੇਰਦਾ ਦੁਹਾਈ, ਨੰਗੀ ਬਰਛੀ ਘੁਕਾਈ,
ਲੱਗੀ ਮੇਰੇ ਫੰਗ ਤੇ, ਫੰਗ ਤੋਂ ਤਿਲਕ ਵੱਜੀ ਸੱਜੀ ਟੰਗ ਤੇ।
ਮਰ ਜਾਣਾ ਕੀ ਚਰਜ, ਲਾਹਤਾ ਸਿਰਾਂ ਤੋਂ ਫਰਜ਼, ਵਫ਼ਾਦਾਰਾਂ 'ਚ ਦਰਜ਼,
ਨਾ ਤੁਸਾਂ ਦੇ ਠਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

ਰਾਮ ਫੜਕੇ ਉਠਾਵੇ, ਚਰਨਾਂ ਨੂੰ ਚੁੰਮੀ ਜਾਵੇ, ਜਿੰਦ ਜਾਂਦੀ ਹੈ ਤਾਂ ਜਾਵੇ,
ਕੀ ਬਚਾਕੇ ਰੱਖਣੀਂ, ਯਾਦ ਕਰਿਆ ਕਰਨਗੇ ਪਰਿੰਦੇ ਦੱਖਣੀਂ।
ਫੇਰ ਠਾਕੀ ਗਈ ਜ਼ੁਬਾਨ, ਵਾਰੀ ਰਾਮ ਤੋਂ ਦੀ ਜਾਨ, ਝੱਲੀ ਦਾ ਨਾਂ ਨੁਕਸਾਨ,
ਆਪ ਦੇ ਮਿਲਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

ਸੀ ਜਟਾਊ ਲਾਹਤੇ ਪਤੇ, ਪਏ ਰਿਸ਼ੀ ਮੁਨੀ ਸਤੇ, ਮਿਲੂ ਰਾਮ ਜੀ ਨੂੰ ਫੜ੍ਹੇ,
ਵਹਾਂ ਜਾ ਲੜਨਗੇ, 'ਬਾਬੂ' ਦੀ ਰਮੈਣ ਬਣੀ ਵੀ ਪੜ੍ਹਨਗੇ।
ਜ਼ਾਲਮਾਂ ਸਤਾਏ ਸਾਧ, ਮਾਰ ਮਿਟਜੂ ਫ਼ਸਾਦ, ਸਾਰਾ ਆਜੂਗਾ ਸਵਾਦ।
ਜੀ ਛਪਾਈ ਕਾਪੀ ਦਾ, ਸੁਆਮੀ ਬੇੜਾ ਬੈਠ ਗਿਆ ਲੰਕੇਸ਼ ਪਾਪੀ ਦਾ।

॥ਦੋਹਿਰਾ॥
ਰੁਦਨ ਕਰੇ ਬਹਿ ਰਾਮ ਜੀ, ਲਵੇ ਪਲਕ ਨਾ ਟੇਕ।
ਹੋਈ ਨਹੀਂ ਜਹਾਨ ਤੇ, ਸੀਤਾ ਵਰਗੀ ਏਕ।

**ਤਰਜ—14**

ਜਦੋਂ ਕੁਟੀ 'ਚ ਦਿਸੀ ਨਾ ਰਾਣੀ, ਚੱਕਲੀ ਮਕਾਨ ਦੇ ਵਿੱਚੋਂ,
ਹੇਠੋਂ ਧਰਤੀ ਨਿੱਕਲਗੀ ਜਾਣੀਂ, ਪੱਟੇ ਗਏ ਜਹਾਨ ਦੇ ਵਿੱਚੋਂ।
ਕਰੇ ਭੋਜਨ ਚਰਣ ਨੂੰ ਧੋਣੀ, ਹਾਣ ਪ੍ਰਵਾਨ ਲਛਮਣਾਂ,
ਆਗਿਆਕਾਰ ਨਾ ਇਸਤਰੀ ਹੋਣੀਂ, ਸੀਤਾ ਦੇ ਸਮਾਨ ਲਛਮਣਾਂ।

ਹੱਥ ਪੱਤ ਕਚਨਾਰਾਂ ਜੇਹੇ, ਉਂਗਲਾਂ ਰਵ੍ਹਾਂ ਜਿਉਂ ਫਲੀਆਂ,
ਗੋਰੀ ਪਿੰਜਣੀ ਚਿੰਬੜਗੇ ਲੇਹੇ, ਤਲੀਆਂ ਦੁਪਹਿਰੇ ਬਲੀਆਂ।
ਕੰਨ ਸਿੱਪੀਆਂ ਇੰਦਰ ਦੀ ਰੋਹਣੀ, ਬੁੱਲ੍ਹ ਜਾਣੀਂ ਪਾਣ ਲਛਮਣਾਂ,
ਆਗਿਆਕਾਰ ਨਾ ਇਸਤਰੀ ਹੋਣੀਂ, ਸੀਤਾ ਦੇ ਸਮਾਨ ਲਛਮਣਾਂ।

ਅਲੀਪੁਰ ਦੇ ਅਨਾਰਾਂ ਵਰਗੇ, ਜੁੜਮੇਂ ਸਫ਼ੈਦ ਦੰਦ ਜੀ,
ਨ੍ਹੇਰੀ ਵਗਦੀ ਗਰਦ ਨਾਲ ਭਰਗੇ, ਔਖੀ ਹੋ ਨਬੇੜੇ ਪੰਧ ਜੀ।
ਹੱਸ ਰੋਂਦਿਆਂ ਨੂੰ ਹਸਾਦੇ ਮੋਹਣੀ, ਕੋਇਲ ਜਿਹੀ ਅਵਾਜ਼ ਲਛਮਣਾਂ,
ਆਗਿਆਕਾਰ ਨਾ ਇਸਤਰੀ ਹੋਣੀ, ਸੀਤਾ ਦੇ ਸਮਾਨ ਲਛਮਣਾਂ।

ਨੱਕ ਤਿਲਾਂ ਦੇ ਫੁੱਲਾਂ ਤੋਂ ਚੱਕਮਾਂ, ਧਾਰ ਜਾਣੀਂ ਤਲਵਾਰ ਦੀ,
ਵਾਂਗ ਝਿਜਣ ਵਲਾਵੇਂ ਪੈਂਦੇ ਲੱਕਮਾਂ, ਜੰਗਲਾਂ 'ਚ ਝੱਖ ਮਾਰਦੀ।
ਸੋਹੇ ਹੰਸਾਂ ਦੇ ਵਾਂਗ ਖੜੋਣੀ, ਸੇਹਲੀਆਂ ਕਮਾਨ ਲਛਮਣਾਂ,
ਆਗਿਆਕਾਰ ਨਾ ਇਸਤਰੀ ਹੋਣੀ, ਸੀਤਾ ਦੇ ਸਮਾਨ ਲਛਮਣਾਂ।

ਸੀਸ ਗੋਲ਼ ਜਿਆ ਲਲੇਰਿਉਂ ਛੋਟਾ, ਕੂੰਜ ਤੋਂ ਉਧਾਰਾ ਗਲ਼ ਲਿਆ,
ਪਹਿਨੇ ਰੇਸ਼ਮ ਲੱਗਿਆ ਵਿਆ ਗੋਟਾ, ਲੀਰਾਂ ਨੂੰ ਉਦਾਲੇ ਵਲ ਲਿਆ।
ਅੱਖ ਸ਼ਰਬਤੀ ਹਰਨ ਤੋਂ ਸੋਹਣੀ, ਕੱਢ ਲੈਗੀ ਜਾਨ ਲਛਮਣਾਂ,
ਆਗਿਆਕਾਰ ਨਾ ਇਸਤਰੀ ਹੋਣੀ, ਸੀਤਾ ਦੇ ਸਮਾਨ ਲਛਮਣਾਂ।

ਕੇਸ ਪੱਟ ਦੇ ਲੱਛੇ ਤੋਂ ਕੂਲੇ, ਕਹਿਣਗੇ ਲੰਕੇਸ਼ ਲੈ ਗਿਆ,
ਉੱਡ ਜਾਣਗੇ ਦੇਸ਼ ਤੇ ਰੂਲੇ, ਮੇਰੇ ਭਾਅ ਹਨੇਰ ਪੈ ਗਿਆ।
'ਬਾਬੂ' ਜ਼ੋਰ ਲਾ ਰੌਣ ਤੋਂ ਖੋਹਣੀ, ਔਰਤ ਰਕਾਨ ਲਛਣਮਾਂ,
ਆਗਿਆਕਾਰ ਨਾ ਇਸਤਰੀ ਹੋਣੀਂ, ਸੀਤਾ ਦੇ ਸਮਾਨ ਲਛਮਣਾਂ।

**ਬੈਂਤ—15**

ਵੜੇ ਰਾਮ ਅੰਧੇਰੜੀ ਕੋਠੜੀ ਮੇਂ, ਹੱਥ ਮਾਰਦਾ ਗੜਵੀਆਂ, ਮੱਘੀਆਂ ਨੂੰ।
ਧਾਹਾਂ ਮਾਰਦਾ ਫਿਰੇ ਬਗੀਚਿਆਂ ਮੇਂ, ਸੀਤਾ ਛੋੜਗੀ ਚੱਲਦੀਆਂ ਬੱਘੀਆਂ ਨੂੰ।
ਕੋਈ ਕਰ ਗਿਆ ਜ਼ੁਲਮ ਲੰਕੇਸ਼ ਵਰਗਾ, ਲੈ ਗਿਆ ਸਾਧਣੀ ਮਾਰਕੇ ਠੱਗੀਆਂ ਨੂੰ।
ਕਿਤੇ ਸੁਤਰ, ਤਰੰਗ ਦੀ ਪੈੜ ਹੈ ਨਾ, ਸਿੱਟ ਪਿੱਠ ਤੇ ਲਾ ਗਿਆ ਡੱਗੀਆਂ ਨੂੰ।
ਲੜੀ ਹਾਰ ਦੀ ਬਟਨ ਜ਼ੰਜ਼ੀਰੀਆਂ ਦੇ, ਜਾਂਦੀ ਗੇਰਗੀ ਫੁੱਲ ਦੋ ਸੱਗੀਆਂ ਨੂੰ।
ਮੋਤੀ ਨੱਥ ਦੇ ਝੁਮਕੀਆਂ ਵਾਲ਼ੀਆਂ ਜੀ, ਪਹਿਨੇ ਝੁਮਰਾਂ ਜੁਲਜੁਲਾਂ ਦੱਗੀਆਂ ਨੂੰ।
ਛਾਪਾਂ ਆਰਸੀ ਚੂੜੀਆਂ ਕੋਕਰੂ ਜੇ, ਕਿਤੇ ਗੇਰਗੀ ਝਾਂਜਰਾਂ ਬੱਗੀਆਂ ਨੂੰ।
ਕਿਤੇ ਝਾੜ੍ਹਤੇ ਫੁੱਲ ਪ੍ਰਾਂਦੀਆਂ ਦੇ, ਲੀਰ ਲਟਕਦੀ ਪਾੜਗੀ ਝੱਗੀਆਂ ਨੂੰ।
ਪੁੱਛੇ ਰਾਮ ਦਰਖ਼ਤ ਤੇ ਪੱਥਰਾਂ ਨੂੰ, ਕੌਣ ਜਾਣਦਾ ਕਿਸੇ ਦੀਆਂ ਲੱਗੀਆਂ ਨੂੰ।
'ਰਜਬਲੀ ਖਾਂ' ਸੜਨਗੇ ਦੋਜਖਾਂ ਮੇਂ, ਲਾਉਂਦੇ ਪਾੜ੍ਹ ਚੁਰਾਂਵਦੇ ਢੱਗੀਆਂ ਨੂੰ।

॥ਦੋਹਿਰਾ॥

ਪੁੱਛਦੇ ਆ ਸੁਗਰੀਵ ਨੂੰ, ਰੋਂਦੇ ਜ਼ੋਰੋ ਜ਼ੋਰ।
ਲੈ ਗਿਆ ਸਾਡੀ ਸਾਧਣੀ, ਐਸ ਤਰਫ਼ ਨੂੰ ਚੋਰ।

**ਮੁਕੰਦ ਛੰਦ—16**

ਅੱਗੇ ਇੱਕ ਬੈਠਾ ਆਦਮੀ ਪਹਾੜ ਤੇ,
ਜ਼ਾਲਮਾਂ ਨੇ ਰੰਗੀਂ ਵੱਸਦੇ ਉਜਾੜ ਤੇ।
ਭੱਲ ਮੁਟਿਆਰ ਨਾ ਜ਼ਿਆਦਾ ਸਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਜਾਣੀਂ ਤਸਵੀਰ ਮੇਨਕਾਂ ਦੀ ਲਾਹੀ ਐ,
ਲੰਮੀ ਧੌਣ ਜਾਣੀਂ ਕੱਚ ਦੀ ਸੁਰਾਹੀ ਐ।
ਪਰੀ ਤੋਂ ਵੀ ਵੱਧ ਸ਼ਕਲ ਕਮਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਪੈਗੀ ਹੋਵੇ ਜਾਂਦੀ ਨਜ਼ਰ ਜਨਾਬ ਦੇ,
ਮਸਤਕ ਦਗ਼ੇ ਵਾਂਗਰਾਂ ਮਹਿਤਾਬ ਦੇ।
ਕਾਲੀ ਘਟਾ ਵਰਗੀ ਸਿਆਹੀ ਵਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਕਿਸੇ ਵੇਲੇ ਗੱਲ ਨਾ ਦਿਲਾਂ ਤੋਂ ਵਿੱਸਰੀ,
ਬੁੱਲ੍ਹੀਆਂ ਸ਼ਹਿਤੂਤੀਆਂ ਜ਼ਬਾਨ ਮਿਸਰੀ!
ਗੋਰਾ ਗੋਰਾ ਰੰਗ ਦਮਕਾਰ ਲਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਦੱਸ ਰੂਹਾਂ ਕਿਹੜਿਆਂ ਵਣਾਂ 'ਚ ਛਿਪੀਆਂ,
ਟੇਢੀ ਸੇਲ੍ਹੀ ਲਾਲੀਆਂ ਕੰਨਾਂ ਥਾਂ ਸਿੱਪੀਆਂ।
ਚਿਹਰੇ ਤੇ ਚਮਕ ਰੌਸ਼ਨੀ ਮਿਸਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਝੂਲੇ ਜਿਵੇਂ ਹਵਾ 'ਚ ਕਪਾਹੀ ਛਿੱਟੀਆਂ,
ਤਿੱਖਾ ਨੱਕ ਸੋਹਣਾਂ ਦੰਦਰਾਲਾਂ ਚਿੱਟੀਆਂ।
ਹੱਥੀਂ ਨਰਮਾਈ ਰੇਸ਼ਮੀ ਰੁਮਾਲਾਂ ਦੀ।
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਰੰਗੀ ਘਰ ਵੱਸਦਾ ਬਣਾਤਾ ਡੇਰਾ ਹੈ,
ਛੋਟਾ ਸੀਸ ਮਾਲਾਬਾਰ ਦਾ ਲਲੇਰਾ ਹੈ,
ਸਰਖ਼ਾਬ ਵਰਗੀ ਮਟਕ ਚਾਲਾਂ ਦੀ।
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਤਾਹੀਂ ਪੁੱਛਾਂ ਆਪਕਾ ਮਕਾਨ ਰਾਹਾਂ ਤੇ,
ਬਾਹਾਂ ਮਖ਼ਮਲ ਜਿਉਂ ਲਪੇਟੀ ਬਾਹਾਂ ਤੇ।
ਪਤਲਾ ਜਿਆ ਲੱਕ ਸ਼ੇਰਨੀ ਬੰਗਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

ਸਟਰੇਟ ਲੈੱਗ ਜਿਉਂ ਬ੍ਰਿਛ ਕੇਲਿਆਂ ਦੇ,
ਲੈਗੇ ਕੋਈ ਰਾਖਸ਼ ਉਠਾਕੇ ਬੇਲਿਆਂ ਦੇ।
'ਰਜਬਲੀ' ਬੇੜੀ ਬੈਠਗੀ ਚੰਡਾਲਾਂ ਦੀ,
ਕਿਤੇ ਵੇਖੀ ਹੋਵੇ ਸਾਧਣੀ ਕੰਗਾਲਾਂ ਦੀ।

॥ਦੋਹਿਰਾ॥

ਕੱਢਦੇ ਫਿਰਦੇ ਪੈੜ ਨੂੰ, ਫਿਰਨ ਉਜਾੜਾਂ ਬੀਚ।
ਦੱਸ ਪਾਤੀ ਸੁਗਰੀਵ ਨੇ, ਲੈ ਗਿਆ ਰਾਵਣ ਨੀਚ।

**ਮੁਕੰਦ ਛੰਦ—17**

ਨੈਣ ਦੋ ਭਰਾਵਾਂ ਦੇ ਭਰੇ ਵੇ ਨੀਰ ਦੇ,
ਸਿਆਣੇ ਸੁਗਰੀਵ ਨੇ ਵਗ੍ਹਾਲੇ ਧੀਰ ਦੇ।
ਥਾਪੀ ਦੇ ਬਹਾਲੇ ਦੋਵੇਂ ਉੱਤੇ ਧੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

ਗੁਜ਼ਰੇ ਦਿਹਾੜੇ ਗੱਲ ਰਹਿੰਦੀ ਯਾਦ ਨੀ,
ਉਹੋ ਥੋਡੀ ਹੋਊਗੀ ਫਕੀਰੋ ਸਾਧਨੀ
ਘੱਤੀ ਗਿਆ ਵਹੀਰ ਜਿਉਂ ਵਰੋਲੇ ਪੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

ਮੰਡਲ 'ਚੋਂ ਐਸੀ ਨਾ ਜ਼ਨਾਨੀ ਲੱਭਦੀ,
ਹੀਰੇ ਵਾਂਗੂੰ ਮੂੰਹ ਦੀ ਚਿਲਕੋਰ ਵੱਜਦੀ।
ਕੂੰਜ ਵਾਂਗੂੰ ਪੈਂਦੇ ਲਿਸ਼ਕਾਰੇ ਧੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

ਸਬਜ਼ ਸ਼ਹਿਰ ਦੀ ਪਰੀ ਤੋਂ ਸੋਹਣੀ ਐ,
ਉਹ ਤਾਂ ਹੋਣੀ ਸੰਤੋ ਕਿਸੇ ਦੀ 'ਹੋਣੀ' ਐਂ।
ਕੰਮ ਕੀ ਸੀ ਕੱਲੀ ਦੇ ਵਣਾਂ 'ਚ ਭੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

ਉਹਨਾਂ ਮਾੜੇ-ਧੀੜੇ ਦੇ ਭਰਾਵੋ ਲੈਣ ਦਾ,
ਨਾਲੇ ਚੱਕਿਆ ਹੋਣਾ ਨੱਕ-ਵੱਢੀ ਭੈਣ ਦਾ।
ਘਰੋਂ ਖਾ ਕੇ ਉਸਨੂੰ ਅਕਲ ਕੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

ਰੱਜਦਾ ਨਾ ਠੇਠਰ ਰੰਨਾਂ ਦੇ ਨਾਲ ਜੀ,
ਆਹਾ ਹੀਰੇ ਹਰਨ ਦੀ ਅਖੀਰੀ ਛਾਲ ਜੀ।
ਸਾਰੇ ਸੁਆਦ ਲੈ ਲੂ ਰਾਣੀਆਂ ਚਰੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

ਕੱਠੇ ਹੋ ਜੋ ਬਾਦਸ਼ਾਹ ਯੱਕੇ ਤੇ ਭੱਬੂ ਜੇ,
ਫੇਰ ਵੇਖੀ ਜਾਊਗੀ ਜ਼ਨਾਨੀ ਦੱਬੂ ਜੇ।
'ਰਜਬਲੀ' ਮਾੜੀਆਂ ਸੁਨਹਿਰੀ ਢੌਣ ਦੇ,
ਰੋਂਦੀ ਜਾਵੇ ਚੱਕੀ ਵੀ ਗੰਧਾੜੇ ਰੌਣ ਦੇ।

॥ਦੋਹਿਰਾ॥

ਰੁਲਗੇ ਆ ਪ੍ਰਦੇਸ਼ ਮੇਂ, ਦੇਸ਼ ਪਿਤਾ ਦਾ ਦੂਰ।
ਫੇਰ ਵੰਗਾਰੇ ਰਾਮ ਨੇ, ਬਾਂਦਰ ਰੀਛ ਲੰਗੂਰ।
ਪੌਣ ਪੁੱਤਰ ਨੂੰ ਬੋਲਦੇ, ਪਾਸ ਬਲਾ ਕੇ ਰਾਮ।
ਜਨਕ ਸੁਤਾ ਦੇ ਕੋਲ ਜਾ, ਬੜਾ ਜ਼ਰੂਰੀ ਕਾਮ।

**ਦੋ ਭਾਗ ਛੰਦ—18**

ਇੱਕ ਦਿਨ ਲਾਇਆ ਦਰਬਾਰ ਰਾਮ ਨੇ,
ਹਨੂੰਮਾਨ ਜੁਆਨ ਨੂੰ ਬੁਲਾਇਆ ਸ਼ਾਮ ਨੇ।
ਬਾਈ ਕੋਹ ਸਮੁੰਦਰ ਉਡਾਰੀ ਮਾਰ ਜਾ,
ਪਤਾ ਪਟਰਾਣੀ ਦਾ ਲਿਆਦੇ ਪਾਰ ਜਾ।

ਛੇਤੀ ਦੇ ਲਿਆਦੇ ਖ਼ਬਰ ਰਕਾਨ ਕੀ,
ਰੋਂਦੀ ਮਰ ਜਾਵੇ ਨਾ ਵਿਚਾਰੀ ਜਾਨਕੀ।
ਪਾਪੀਆਂ ਨੇ ਮੇਰਾ ਸੁਰਖ਼ਾਬ ਢਾਹ ਲਿਆ,
ਜਾਹ ਉਏ ਉਹਦੇ ਦੁੱਖਾਂ ਦਾ ਹਿਸਾਬ ਲਾ ਲਿਆ।

ਰੋਜ ਹੋਊ ਵੱਜਦੀ ਕਪਾਹ ਨੂੰ ਝੱਮਣੀਂ,
ਧੀਰਜ ਬੰਨ੍ਹਾਕੇ ਜਾ ਹਟਾਦੇ ਕੰਮਣੀਂ।
ਇਤਨੀ ਬਤਾਈਂ ਗੱਲ ਮੇਰੇ ਵੱਲੋਂ ਤੂੰ,
ਰੋਂਦਾ ਫਿਰਾਂ ਜਿੰਦੇ ਦੀ ਉਠਾਲੀ ਝੱਲੋਂ ਤੂੰ।

ਨਾਲ ਛੋਟੇ ਵੀਰ ਨੂੰ ਪਹਾੜਾਂ ਵਿੱਚ ਲਿਆ,
ਜੰਗਲੀ ਜਨੌਰਾਂ ਦੇ ਦਿਲਾਂ ਨੂੰ ਖਿਚ ਲਿਆ।
ਸੁਗਰੀਵ ਅੰਗਦ, ਸਹਿਜ਼ਾਦਾ ਦੱਖਣੀਂ,
ਸੂਰਮਿਆਂ ਨੇ ਜਿੰਦ ਨਾ ਲਕੋ ਕੇ ਰੱਖਣੀਂ।

ਭੁੱਖ ਲਹਿਜੇ ਵੇਖਕੇ ਪਹਿਲਵਾਨ ਜੀ,
ਬਾਂਦਰਾਂ ਤੇ ਹਨੂੰਮਾਨ ਦੀ ਕਮਾਨ ਜੀ।
ਕੀ ਅੰਤ ਮੇਰਿਆਂ ਦਲੇਰ ਸ਼ਿਸ਼ਾਂ ਦਾ,
ਜਾਮਾਵੰਤ ਜੁਆਨ ਸਰਦਾਰ ਰਿੱਛਾਂ ਦਾ।

ਨਲ-ਨੀਲ ਖ਼ਰਚ ਅਕਲ ਕੁੱਲ ਨੂੰ,
ਬਾਈ ਕੋਹ ਸਮੁੰਦਰ ਬੰਨ੍ਹਣ ਪੁੱਲ ਨੂੰ।
ਅਗਲੇ ਮਹੀਨੇ 'ਚ ਬਰਿਜ ਬੱਝ ਜੂ।
ਐਸ ਪਾਸੇ ਜੰਗ ਦਾ ਬਿਗਲ ਵੱਜ ਜੂ।

ਨੌਂ ਮਹੀਨੇ ਰੱਖਿਆ ਕੁੱਖ 'ਚ ਕੁਸ਼ੱਲਿਆ,
ਜੇ ਮੈਂ ਦਸ਼ਰਥ ਦਾ ਪੁੱਤਰ ਬੱਲਿਆ।
ਗੋਦ 'ਚ ਖਿਡਾਇਆ ਲੱਖਣ ਸੁਮਿੱਤਰਾਂ,
ਮੁੜਨੇ ਪਿਛਾੜੀ ਨਾ ਕੇਹਰ ਚਿੱਤਰਾਂ।

ਚੜਜੂੰਗਾ ਨਾਲ ਬਾਂਦਰਾਂ ਲੰਗੂਰਾਂ ਦੇ,
ਮਾਰਨਗੇ ਪੰਜੇ ਵਾਂਗਰਾਂ ਜੰਮੂਰਾਂ ਦੇ।
'ਰਜਬਲੀ ਖਾਨ' ਤਾਂ ਸਵਾਦ ਜਿਊਣੇ ਦਾ,
ਧੂੰਆਂ ਧਾਰ ਕਰ ਦਿਆਂ ਜ਼ਜ਼ੀਰਾ ਸਿਊਣੇ ਦਾ।

॥ਦੋਹਿਰਾ॥

ਹੁਕਮ ਦੀਆ ਰਘੁਬੀਰ ਨੇ, ਗਿਆ ਸਮੁੰਦਰ ਚੀਰ।
ਪੁੱਛਕੇ ਤੇ ਸੁੱਖ ਸਾਂਦ ਜੀ, ਧਰੇ ਜਾਨਕੀ ਧੀਰ।
ਮਾਂ ਮੈਨੂੰ ਭੁੱਖ ਲੱਗ ਗਈ, ਕਹੇ ਹਨੂੰ ਹੱਥ ਜੋੜ।
ਆਗਿਆ ਦੇ ਇਸ ਬਾਗ਼ 'ਚੋਂ, ਪੇਟ ਭਰਾਂ ਫਲ ਤੋੜ।

**ਤਰਜ਼—19**

ਹਨੂੰਮਾਨ ਨੂੰ ਬੜੀ ਭੁੱਖ ਲੱਗ ਗਈ, ਜਾਨਕੀ ਤੋਂ ਲੈ ਲੀ ਆਗਿਆ,
ਬੜੇ ਮਾਰਦਾ ਗਲਾਚੇ ਮੂੰਹੋਂ ਝੱਗ ਗਈ, ਵਾਫ਼ਰ ਫਰੂਟ ਥਿਆ ਗਿਆ।

ਬਾਗੋਂ ਪੱਕੇ ਵੇ ਸੰਗਤਰੇ ਪਾਲੇ, ਪਾਤੇ ਜਰਕਾਟੇ ਫਾੜੀ ਦੇ,
ਮੇਵੇ ਡੇਗਕੇ ਮਰੋੜ-ਤੋੜ ਡਾਲੇ, ਖਿੰਡਾ ਤੇ ਫੁੱਲ ਫੁਲਵਾੜੀ ਦੇ।

ਅੰਬ ਚੂਸਲੇ ਉਤਾਰ ਪਿਉਂਦੀਂ, ਤੋੜੀਆਂ ਲੁਕਾਟ ਜਾਮਣਾਂ,
ਗਲਗਲ ਨਾ ਬ੍ਰਿਛ ਤੇ ਮਿਉਂਦੀ, ਰਸਿਆ ਅਨਾਰ ਖਾਮਣਾਂ,
ਝੰਬੇ ਬਾਂਦਰ ਮਾਲਟੇ ਬਾਹਲੇ, ਮਿੱਠੇ ਅਮਰੂਦ ਪਾੜੀ ਦੇ,
ਮੇਵੇ ਡੇਗਕੇ ਮਰੋੜ-ਤੋੜ ਡਾਲੇ, ਖਿੰਡਾ ਤੇ ਫੁੱਲ ਫੁਲਵਾੜੀ ਦੇ।

ਖਾ ਗਿਆ ਝੱਬਕੇ ਅੰਗੂਰ ਗੁੱਛੇ ਵੇਲੋਂ, ਧਰ ਕੇ ਜਿਮੀਂ ਤੇ ਖੱਜੀਆਂ,
ਦੁੱਧ ਪੀ ਗਿਆ ਲਲੇਰ ਨਰੇਲੋਂ, ਲੰਮੀਆਂ ਬਰਾਚਾਂ ਭੱਜੀਆਂ।
ਫੜ ਫਾਲਸੇ ਅਨਾਨਾਸ ਗਾਲੇ, ਖਿੱਚਲੇ ਫਰੂਟ ਤਾੜੀ ਦੇ,
ਮੇਵੇ ਡੇਗਕੇ ਮਰੋੜ-ਤੋੜ ਡਾਲੇ, ਖਿੰਡਾ ਤੇ ਫੁੱਲ ਫੁਲਵਾੜੀ ਦੇ।

ਆਇਆ ਐਹੋ ਜਿਹਾ ਜਨਾਵਰ ਲਾਹਮੋਂ, ਚਾਕਰ ਹਟੌਂਦੇ ਥੱਕ ਗਏ,
ਸਾਰੇ ਸੂਤਲੇ ਬਦਾਮ ਬਦਾਮੋਂ, ਨਿਵਜੇ ਅਖਰੋਟ ਫੱਕ ਗਏ।
ਫਗਵਾੜਿਆਂ ਦੇ ਭਰੇ ਪਏ ਖਾਲੇ, ਕਾਕੜੇ ਬਥੇਰੇ ਝਾੜੀ ਦੇ,
ਮੇਵੇ ਡੇਗਕੇ ਮਰੋੜ ਤੋੜ ਡਾਲੇ, ਖਿੰਡਾ ਤੇ ਫੁੱਲ ਫੁਲਵਾੜੀ ਦੇ।

ਕੇਲੇ ਸੇਬ ਤੇ ਅਲੂਚੇ ਗੋਹਲਾਂ, ਆਗਿਆ ਤੂਫ਼ਾਨ ਦਾਖਾਂ ਨੂੰ,
ਲੱਗਿਆ ਤੂਤਾਂ ਤੋਂ ਉਡਾਈਆਂ ਕੋਲਾਂ, ਮਾਰਿਆਂ ਹਲੂਣਾਂ ਨਾਖਾਂ ਨੂੰ।
ਭੰਨ ਖੱਟੀਆਂ ਲਗਾਤੇ ਟਾਲੇ, ਫਿਰੇ ਉੱਪਰ ਪਹਾੜੀ ਦੇ।
ਮੇਵੇ ਡੇਗਕੇ ਮਰੋੜ-ਤੋੜ ਡਾਲੇ, ਖਿੰਡਾ ਤੇ ਫੁੱਲ ਫੁਲਵਾੜੀ ਦੇ।

ਭਾਗਾਂ ਵਾਲਿਆਂ ਬੰਦਿਆਂ ਨੇ ਵੇਖੇ, ਸਾਹੋ ਕੇ ਹਮਾਰੇ ਘਰ ਜੀ,
ਮਾੜੀ ਮੱਲਕੇ ਬੰਬੀਹਾ ਸੇਖੇ, ਸਿਵੀਆਂ, ਸਮਾਲਸਰ ਜੀ,
ਚੀਦ੍ਹਾ, ਬਾਂਦਰ, ਬੁਰਜ, ਠੱਠੀ ਨਾਲੇ, 'ਬਾਬੂ' ਕੋਲੇ ਬਰਗਾੜੀ ਦੇ,
ਮੇਵੇ ਡੇਗਕੇ ਮਰੋੜ-ਤੋੜ ਡਾਲੇ, ਖਿੰਡਾਤੇ ਫੁੱਲ ਫਲਵਾੜੀ ਦੇ।

॥ ਦੋਹਿਰਾ ॥

ਬਾਂਦਰ ਮਾਰੇ ਨਹੁੰਦਰਾਂ, ਵੱਢਦਾ ਫਿਰੇ ਘਰੂਟ।
ਢੇਰ ਲਗਾਤੇ ਬਾਗ ਮੇਂ, ਅਣਪੱਕ ਤੋੜ ਫਰੂਟ।

## ਤਰਜ਼—20

ਰਾਜਾ ਸੌਂ ਗਿਆ ਤਾਣ ਗਲੀਚੇ, ਕੇਰਾਂ ਉੱਤਰ ਮਹਿਲ ਤੋਂ ਨੀਚੇ,
ਤੇਰੇ ਪੱਟਤੇ ਬਾਗ ਬਗੀਚੇ, ਵਿਹਰਿਆ ਫਿਰਦਾ ਬੂਜਨਾ,
ਜਿਹੜੇ ਰੁੱਖ ਪਰ ਚੜ੍ਹਜੇ, ਛੱਡਦਾ ਨਾਮ ਨਮੂਜ ਨਾ।
ਪੱਟੀਆਂ ਉੱਚੀਆਂ ਉੱਚੀਆਂ ਖੱਜੀਆਂ,
ਟਾਹਣੀਆਂ ਦਸ ਦਸ ਰੁੱਖ ਦੀਆਂ ਭੱਜੀਆਂ,
ਗਲਗਲਾਂ ਆਣ ਜਿਮੀਂ ਤੇ ਵੱਜੀਆਂ, ਝਿੜਕ ਬਥੇਰਾ ਰੋਕਦੇ,
ਫਲਦਾਰ ਬੂਟੇ ਪੱਟ ਗਿਆ ਬਾਂਦਰ ਬਾਗ ਅਸ਼ੋਕ ਦੇ।

ਜਰੜ-ਜਰੜ ਜੋਕਾਤੇ ਹੋਪੇ ਸੇਬ ਨਰੰਗੀ ਟੇਡੇ ਆਣ ਨਸੂੜੇ ਤੋੜਤੇ।
ਪਲ ਵਿੱਚ ਜੜੋਂ ਉਖੇੜ ਖੋਪੇ, ਹੋਪੇ,
ਦੋਵੇਂ ਮਾਲੀ-ਮਾਲਣ ਰੋਪੇ, ਤੀਰ ਕਮਾਣਾਂ ਝੋਕ ਦੇ,
ਫਲਦਾਰ ਬੂਟੇ ਪੱਟ ਗਿਆ, ਬਾਂਦਰ ਬਾਗ਼ ਅਸ਼ੋਕ ਦੇ।

ਰਾਜਾ ਬਾਂਦਰ ਪੈ ਗਿਆ ਖਿਲਮੇਂ, ਪੇਂਦੂ ਬੇਰ ਅੰਜੀਰਾਂ ਮਿਲਮੇਂ,
ਮੇਰੇ ਉੱਠਣ ਭਮੂਕੇ ਦਿਲ ਮੇਂ, ਉਸਨੂੰ ਕੌਣ ਉਲ੍ਹਾਮਾ ਦੇ,
ਲਾ ਲਾ ਰੀਝਾਂ ਛਾਂਗੇ, ਜਿਤਨੇ ਬ੍ਰਿਛ ਬਦਾਮਾਂ ਦੇ।
ਹਰੜ ਲੁਕਾਟ ਬੁਖਾਰਾ ਆਲੂ, ਬੱਗੂ-ਗੋਸ਼ੇ ਭੰਨ ਕੇ ਸਾਹਲੂ,
ਸਾਨੂੰ ਘੂਰ ਘੂਰ ਕੇ ਭਾਲੂ, ਹਿੱਕ 'ਚ ਗੁਲੇਲਾਂ ਠੋਕਦੇ,
ਫਲਦਾਰ ਬੂਟੇ ਪੱਟ ਗਿਆ ਬਾਂਦਰ, ਬਾਗ਼ ਅਸ਼ੋਕ ਦੇ।

ਪਾਤਾ ਗੁਲਸ਼ਨ ਵਿੱਚ ਖਰੂਦ ਐ, ਕਰੜਾ ਬੱਜ਼ਰ ਵਾਂਗ ਵਜ਼ੂਦ ਐ,
ਕੱਢਤੇ ਜੜੋਂ ਅਨਾਰ ਮਰੂਦ ਐ, ਪੱਟਤੇ ਕੁੱਲ ਕਚਨਾਰ ਜੇ।
ਪੰਦਰਾਂ ਪੰਦਰਾਂ ਗਜ਼ ਦੀ ਖੜਾ ਟਪੂਸੀ ਮਾਰ ਜੇ।
ਭੰਨ ਚਕੋਤਰੇ ਨੇਬੂ ਕੇਲੇ, ਪੱਟਕੇ ਵੇਲ ਅੰਗੂਰਾਂ ਖੇਲੇ,
ਬੈਠਕਾਂ ਕੱਢਦਾ ਤੇ ਡੰਡ ਪੇਲੇ, ਅੱਗਿਉਂ ਸਖ਼ਤ ਸਲੋਕ ਦੇ।
ਫਲਦਾਰ ਬੂਟੇ ਪੱਟ ਗਿਆ ਬਾਂਦਰ, ਬਾਗ ਅਸ਼ੋਕ ਦੇ।

ਮਾਲੀ ਰੋ ਰੋ ਕਰਦਾ ਗੱਲਾਂ, ਪੱਟ-ਪੱਟ ਕੱਠੀਆਂ ਕਰੀਆਂ ਵੱਲਾਂ,
ਦਿੱਤੀਆਂ ਪਾੜ੍ਹ ਵਿਚਾਲਿਉਂ ਅੱਲਾਂ, ਤਰ੍ਹਾਂ ਚਟਿੰਡੇ, ਖੀਰੇ ਪਏ,
ਰੁਲਦੇ ਫਿਰਨ ਖਰੋਪੜ, ਤੋੜੇ ਸੁਰਖ਼ ਮਤੀਰੇ ਪਏ।
ਪਲ ਨਾ ਇੱਕ ਥਾਂ ਟਿਕਕੇ ਬਹਿੰਦਾ, ਰੁੱਖ ਨੂੰ ਹੂੜੀਆਂ ਕਰ-ਕਰ ਪੈਂਦਾ,

'ਬਾਬੂ' ਉਹ ਨਾ ਮਗਰੋਂ ਲਹਿੰਦਾ, ਚਿੰਬੜਿਆ ਵਾਂਗੂੰ ਜੋਕ ਦੇ।
ਫਲਦਾਰ ਬੂਟੇ ਪੱਟ ਗਿਆ ਬਾਂਦਰ ਬਾਗ ਅਸ਼ੋਕ ਦੇ।

॥ਦੋਹਿਰਾ॥
ਸੱਦ ਲਿਆ ਅੱਛਰੂ ਰੌਣ ਨੇ, ਵਾਜ਼ ਮਾਰਕੇ ਕੋਲ।
ਜਾਹ ਬਾਂਦਰ ਨੂੰ ਗੈਹਰ ਦੇ, ਬਾਗ਼ ਅਸ਼ੋਕੋਂ ਟੋਲ।

**ਮੁਕੰਦ ਛੰਦ—21**
ਅੱਛਰੂ ਨੂੰ ਰੌਣ ਨੇ ਅਵਾਜ਼ ਮਾਰਲੀ,
ਰੱਜਦੇ ਨਾ ਖਾਂਦੇ ਲਊ ਖ਼ਬਰ ਬਾਹਰਲੀ।
ਮਾਲੀ ਜੀ ਹਟਾਵੇ ਨਾ ਹਟਾਇਆ ਹਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

ਸ਼ਾਹੀ ਗਾਰਡਨ ਮੇਂ ਗਦਰ ਮੱਚਿਆ,
ਬੂਜਨੇ ਦਾ ਲਾਹਦੇ ਅਫ਼ਰੇਵਾਂ ਬੱਚਿਆ।
ਦੰਦੀਆਂ ਚਿੜ੍ਹਾਵੇ ਨਾ ਡਰਾਇਆ ਲੱਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

ਨਾਮ ਕਿਸੇ ਰਾਮ ਦਾ ਜ਼ਬਾਨੋਂ ਜਪਦਾ,
ਛਾਲਾਂ ਮਾਰ-ਮਾਰ ਕੇ ਪਲਾਂਟ ਟੱਪਦਾ।
ਮਾਰਦਾ ਟਪੂਸੀਆਂ ਸਮਾਨ ਨੱਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

ਫੁੱਲ ਗੋਭੀ ਪੱਟਕੇ ਕਿਆਰੇ ਭਰਤੇ,
ਮਟਰ ਟਮਾਟਰ ਵੀਰਾਨ ਕਰਤੇ,
ਤੋੜਤੇ ਬਤਾਊਂ ਨਾ ਕਿਨਾਰਾ ਵੱਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

ਢੇਰ ਲਾਤਾ ਤੋੜ ਕੱਚਿਆਂ ਫਰੂਟਾਂ ਨੂੰ,
ਜਿਹੜਾ ਬੰਦਾ ਰੋਕੇ ਵੱਢਦਾ ਘਰੂਟਾਂ ਨੂੰ।
ਗੇਟ ਅੱਗੇ ਲੱਗਿਆ ਨਸੂੜਾ ਕੱਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

ਰੰਗਰੇਟਾ ਉੱਪਰ ਲਿਟਾਤਾ ਰੂੜੀ ਦੇ,
ਵਿਹੜੇ ਤੀਕ ਪੈਂਦੇ ਗਏ ਅੜਾਟ ਚੂੜ੍ਹੀ ਦੇ,
ਦੋਵੇਂ ਨਾਸ਼ਾਂ ਨਹੁੰਦਰਾਂ ਚਲਾਕੇ ਫੱਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

'ਬਾਬੂ' ਫਲ ਰਸੇ ਵੇ ਤਮਾਮ ਝਾੜ੍ਹਤੇ,
ਮਾਰੀ ਬੇਲਦਾਰਨੀ ਚਲਾਕੇ ਵਾੜ ਤੇ,
ਮਾਲਣ ਗਰੀਬਣੀ ਦੇ ਮਾਰ ਸੱਟ ਗਿਆ,
ਜਾਹ ਉਏ ਸ਼ੇਰਾ ਬਾਂਦਰ ਰੁੱਖਾਂ ਨੂੰ ਪੱਟ ਗਿਆ।

॥ਦੋਹਿਰਾ॥

ਉਹ ਫਰਜ਼ੰਦ ਲੰਕੇਸ਼ ਦਾ, ਬੜਾ ਬਹਾਦਰ ਜੁਆਨ।
ਮਾਲੀ ਦੇ ਨਾਲ ਰਲ ਗਿਆ, ਚੱਕਕੇ ਤੀਰ ਕਮਾਨ।

**ਮੁਕੰਦ ਛੰਦ—22**

ਜਦੋਂ ਵਾਜ ਪਈ ਕੰਨ 'ਚ ਪੁੱਤਰ ਕੇ,
ਚੱਕਲੀ ਕਮਾਨ ਮਹਿਲਾਂ 'ਚੋਂ ਉੱਤਰ ਕੇ,
ਦਮ-ਦਮ ਮਾਰਦਾ ਜਿਮੀਂ ਤੇ ਅੱਡੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

ਨੇੜੇ ਜਾ ਕੇ ਲੱਗ ਗਿਆ ਕਸਣ ਤੰਦੀਆਂ,
ਘੁਰ-ਘੁਰ ਕਰਕੇ ਚੜ੍ਹਾਉਂਦਾ ਦੰਦੀਆਂ।
ਲਾਲ ਆਨੇ ਦੂਰ ਤੋਂ ਲੰਗੂਰ ਟੱਢੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

ਚੌਂਹਾਂ ਪੰਜਾਂ ਰੁੱਖਾਂ ਦੇ ਉੱਤੋਂ ਦੀ ਟੱਪਕੇ,
ਗੱਭਰੂ ਦੀ ਸੁਰਤ ਭਲਾਤੀ ਨੱਪਕੇ,
ਤਾੜ-ਤਾੜ ਮੁੱਖ ਤੇ ਚਪੇੜਾਂ ਛੱਡੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

ਸਾਰੀ ਸੱਤਿਆ ਖਿੱਚਲੀ ਮਰੋੜ ਬਾਹਾਂ ਨੂੰ,
ਧਰਤੀ ਤੇ ਮਾਰਿਆ ਚੱਕਕੇ ਉਤਾਹਾਂ ਨੂੰ,
ਜਰੜ-ਜਰੜ ਜਰਕੌਂਦਾ ਹੱਡੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

ਚੀਰਤਾ ਵਿਚਾਲਿਉਂ ਧਰ ਲੱਤ-ਲੱਤ ਤੇ,
ਵਗੀ ਜਾਂਦੇ ਪਿੰਡੇ 'ਚੋਂ ਧਲਾਟੇ ਰੱਤ ਦੇ।
ਤੇਜ ਪੰਜਾ ਹਿੱਕ ਤੇ ਵਿਚਾਲੇ ਗੱਡੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

ਲੀਰ-ਲੀਰ ਕਰਤਾ ਲੜਾਕਾ ਗਾਉਣ ਦਾ,
ਮੈਲਾ ਰੱਜ ਪੀਤਾ ਸ਼ਾਹ-ਰਗਾਂ 'ਚੋਂ ਧੌਣ ਦਾ,
ਮਾਰੇ ਖੜ੍ਹਾ ਬੈਠਕਾਂ ਦਲੇਰ ਕੱਢੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

'ਬਾਬੂ' ਸ਼ੈਰੀ ਬਣੀ ਫ਼ਸਟ ਕਲਾਸ ਜੀ,
ਬੈਠਾ ਸ਼ੇਰ ਖਾਨ ਹੈ ਹਮਾਰੇ ਪਾਸ ਜੀ।
ਅਲੀ ਸਰਦਾਰ ਖੇਡਣ ਕਬੱਡੀ ਗਿਆ,
ਅੱਛਰੂ ਦੇ ਬਾਂਦਰ ਘਰੂਟ ਵੱਢੀ ਗਿਆ।

### ਬੈਂਤ—23

ਮਰਿਆ ਪੁੱਤ ਦਮੋਦਰੀ ਰੋਣ ਡਹਿਗੀ, ਕਰਨਹਾਰ ਦਾ ਕਰੋ ਧੰਨਵਾਦ ਰੌਣਾਂ।
ਤੈਨੂੰ ਬਖ਼ਸ਼ਿਆ ਦੀਪ ਸਵਰਨ ਦਾ ਜੀ, ਤਿੰਨ ਲੱਖ ਦੇ ਨੇੜੇ ਔਲਾਦ ਰੌਣਾਂ।

ਪਾਲਣਹਾਰ ਦਤਾਰ ਬੇਅੰਤ ਕੋਲੋਂ, ਕੋਈ ਮੰਗਲੈ ਹੋਰ ਮੁਰਾਦ ਰੌਣਾਂ।
ਚੜ੍ਹ ਗੁੱਡੀਆਂ ਭੌਣ ਅਕਾਸ਼ ਉੱਤੇ, ਘਟਣ ਲੱਗਜੇਂਗਾ ਏਦੂੰ ਬਾਦ ਰੌਣਾਂ।

ਪਤੀ ਸੁੱਤੀਆਂ ਕਲਾਂ ਜਗਾਲੀਆਂ ਤੂੰ, ਐਸੀ ਹੋਈ ਨਾ ਆਦਿ ਜੁਗਾਦਿ ਰੌਣਾਂ।
ਦੱਸ ਕੱਲ੍ਹ ਕੀ ਚੰਦ ਚੜ੍ਹਾ ਲਿਆ ਤੂੰ, ਨਵਾਂ ਲੱਗ ਗਿਆ ਪਾਉਣ ਅਨਾਦ ਰੌਣਾਂ।

ਲਿਆਇਆ ਚੱਕ ਗਰੀਬਣੀ ਸਾਧਣੀ ਨੂੰ, ਪਿੱਛੇ ਵਿਲਕਦੇ ਹੋਣਗੇ ਸਾਧ ਰੌਣਾਂ।
ਕੂੰਜ ਵਾਂਗ ਵਖਤੈਣ ਕੁਰਲਾਂਵਦੀ ਐ, ਰੋਈ ਜਾਵੇ ਨਾ ਛਕੇ ਪ੍ਰਸ਼ਾਦ ਰੌਣਾਂ।

ਧਾਹਾਂ ਸਿੱਧੀਆਂ ਜਾਂਦੀਆਂ ਅਰਸ਼ ਉੱਤੇ, ਰੱਬ ਦੁਖੀ ਦੀ ਸੁਣੇ ਫਰਿਆਦ ਰੌਣਾਂ।
ਜਿਵੇਂ ਫਿਰੇਂ ਉਜਾੜਦਾ ਉੱਜੜਿਆਂ ਨੂੰ, ਏਵੇਂ ਹੋਵੇਂਗਾ ਆਪ ਬਰਬਾਦ ਰੌਣਾਂ।

ਕੱਢ ਲੈਣਗੇ ਲੁਕੇ ਨੂੰ ਅੰਦਰੋਂ ਜੀ, ਵੱਜਣ ਆਣ ਸਮੁੰਦਰ ਤੇ ਨਾਦ ਰੌਣਾਂ।
ਖਪ ਜਾਊਗਾ ਕੁੱਲ ਪ੍ਰੀਵਾਰ ਤੇਰਾ, ਏਥੇ ਪੈਣਗੇ ਸਖ਼ਤ ਫ਼ਸਾਦ ਰੌਣਾਂ।

ਦਸੇ ਸੀਸ ਤਲਵਾਰ ਸੇ ਲਾਹੁਣਗੇ ਜੀ, ਲੈ ਲੀਂ ਸੀਤਾ ਚੁਰਾਈ ਦਾ ਸੁਆਦ ਰੌਣਾਂ।
ਉਹਨੂੰ ਆਵਣੀ ਟੇਕ ਕੰਗਾਲ ਨੂੰ ਕੀ, ਜੀਹਦਾ ਵੱਢ ਲਿਆ ਰਾਤ ਕਮਾਦ ਰੌਣਾਂ।

ਤੈਨੂੰ ਫੂਕਣਗੇ ਲੋਕ ਹਰੇਕ ਗਾਉਂਦੇ, ਤੇਰੀ ਬਣੂੰ ਨਾ ਕਿਤੇ ਸਮਾਧ ਰੌਣਾਂ।
'ਬਾਬੂ ਹੋਵੇ ਜਹਾਨ ਵਿੱਚ ਦੁਰਦਸ਼ਾ ਜੀ, ਮੇਰੀ ਗੱਲ ਤੂੰ ਰੱਖਲੀਂ ਯਾਦ ਰੌਣਾਂ।

॥ਦੋਹਿਰਾ॥

ਹਨੂੰ ਪਕੜ ਲਿਆ ਫੌਜ ਨੇ, ਪੁੱਛਦੇ ਰੌਣ ਵਜ਼ੀਰ।
ਕਿਹੜੀ ਮੌਤ ਇਹਨੂੰ ਮਾਰੀਏ, ਤੂੰ ਹੀ ਦੱਸ ਤਦਬੀਰ।

**ਮੁਕੰਦ ਛੰਦ—24**

ਅੱਛਰੂ ਨੂੰ ਮਾਰਤਾ ਨਹੁੰਆਂ ਦੀ ਨੋਕ ਸੇ,
ਘੇਰਿਆ ਪਾ ਕੇ ਫੜ੍ਹਿਆ ਚਮਨ ਅਸ਼ੋਕ ਸੇ,
ਕਾੜ੍ਹ-ਕਾੜ੍ਹ ਬੋਲੇ ਕੰਮ ਕੀ ਡਰਨ ਦੇ।
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਕਿਵੇਂ ਮਰੇਂ ਪੁੱਛਿਆ ਬਾਦਸ਼ਾਹ-ਵਜ਼ੀਰਾਂ ਨੇ,
ਵਲੋਂ ਮੇਰੀ ਪੂਛ ਦੇ ਉਦਾਲੇ ਲੀਰਾਂ ਨੇ।
ਹਨੂੰਮਾਨ ਦੱਸਦਾ ਤਰੀਕੇ ਮਰਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਫੂਕਕੇ ਤੇ ਗੁੱਡੀਆਂ ਘਕਾਦੂੰ ਗੋਲਿਆ,
ਟਾਕੀਆਂ ਵਲ੍ਹੇਟ ਤੇਲ 'ਚ ਡੁਬੋ ਲਿਆ,
ਲਾਤੀ ਅੱਗ ਸੀਖ਼ਣੀ ਘਸਾਕੇ ਫਰਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਰਾਵਣ ਦੇ ਮੰਦਰ ਸੁਨਹਿਰੀ ਸੱਜਦੇ,
ਸੂਰਜ ਦੇ ਵਾਂਗ ਚਿਲਕਾਰੇ ਵੱਜਦੇ।
ਗੋਲਡ ਦਗਣ ਜਿਉਂ ਭੁਪਾਲ ਕਰਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਚੜ੍ਹਗੇ ਅਕਾਸ਼ ਨੂੰ ਚੰਗ੍ਰਿਆੜੇ ਛੂਕਦੇ,
ਕਿੰਗਰੇ ਤੇ ਜਾਲੀਆਂ ਕਲਸ ਫੂਕਦੇ।
ਅੱਗ ਦੀਆਂ ਬਾਰਸ਼ਾਂ ਅਕਾਸ਼ੋਂ ਵਰ੍ਹਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਧੂੰਏਂ ਨੇ ਝਲੂਈਆਂ ਕੰਧਾਂ ਹੋਈਆਂ ਕਾਲੀਆਂ,
ਪਲ ਵਿੱਚ ਖੰਗਰ ਬਣਾਕੇ ਢਾਹ ਲੀਆਂ।
ਚੰਦ ਜਿਉਂ ਬਲੌਕ ਨਾਲ ਹੋ ਗਿਆ ਗਰਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਛੱਡਤੇ ਅਸੂਲ ਚੰਗੇ ਰਾਜਨੀਤੀ ਦੇ,
ਚੰਗੂ ਲੈ ਲੂ ਸੁਆਦ ਕਰਤੂਤ ਕੀਤੀ ਦੇ,
ਰਾਮ ਪਿੱਛੇ ਲੱਗ ਗਿਆ, ਬਨਾਉਟੀ ਹਰਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

ਪੁੱਛਕੇ ਤੇ ਹਾਲ ਮਾਤਾ ਸੀਤਾ ਰਾਣੀ ਦੇ,
ਮਾਰਦਾ ਛਲਾਂਗ ਵਿੱਚ ਜਾ ਕੇ ਪਾਣੀ ਦੇ।
'ਰਜਬਲੀ' ਤਪਿਆ ਵਿਆ ਸਰੀਰ ਠਰਨ ਦੇ,
ਕਾਲੇ ਸਿਆਹ ਬਣਾਤੇ ਭਵਨ ਸਵਰਨ ਦੇ।

### ਬੈਂਤ—25

ਅੰਗਦ ਆ ਗਿਆ ਫੇਰ ਸਫ਼ੀਰ ਬਣਕੇ, ਰੌਣ ਬੋਲਦਾ ਬੋਲ ਨਘੋਚ ਦਾ ਜੀ।
ਬਾਲੀ ਵੀਰ ਦੀ ਬਿੰਦ ਭਤੀਜ ਮੇਰਾ, ਰੰਜ ਕਰੀਂ ਨਾ ਗੱਲ-ਗਲੋਚ ਦਾ ਜੀ।

ਕਰੇ ਨੌਕਰੀ ਪਿਤਾ ਦੇ ਕਾਤਲਾਂ ਦੀ, ਜੂਠੇ ਦੇਜ਼ਕੇ ਫਿਰੇ ਖਰੋਚਦਾ ਜੀ।
ਜੀਹਨੇ ਵੱਢਿਆ ਬਾਪ ਦਾ ਕੰਦਲਾ ਜੀ, ਉਹਦੀ ਸੀਤਾ ਮੁੜਾਉਣੀ ਲੋਚਦਾ ਜੀ।

ਮੱਥਾ ਲੱਗਿਆ ਰੌਣ ਦੇ ਜੀਊਦਾ ਕਿਉਂ, ਕੋਈ ਬਾਤ ਗਿਆਨ ਦੀ ਸੋਚਦਾ ਜੀ।
ਮਰਜ਼ਾਂ ਜ਼ਹਿਰ ਖਾ ਕੈਰ, ਬੇਗੈਰਤਾ ਤੂੰ, ਗੱਲਾਂ ਮਿੱਠੀਆਂ ਮਾਰਕੇ ਪੋਚਦਾ ਜੀ।

ਜਾ ਕੇ ਲੱਖਣ, ਰਘੁਬੀਰ ਦੇ ਨਾਲ ਲੜਕੇ, ਪੈਰ ਵਿੱਚ ਮੈਦਾਨ ਦੇ ਪੋਚਦਾ ਜੀ।
ਜੇ ਤੂੰ ਬਿੰਦ ਸਦਾਵਦਾ ਸੂਰਮੇ ਦੀ, ਉਹਦੀ ਇੱਕ ਤਲਵਾਰ ਤਾਂ ਬੋਚਦਾ ਜੀ।

ਆ ਕੇ ਮੱਛੀਆਂ ਟੋਲਦਾ ਟਿੱਬਿਆਂ 'ਚੋਂ, ਫਿਰੇਂ ਮਾਸ ਮੁਰਦਾਰ ਦਾ ਨੋਚਦਾ ਜੀ।
'ਰੱਜਬਲੀ ਖਾਂ' ਡਰੇਂ ਬਲੂੰਗੜਿਆਂ ਤੋਂ, ਫੜੇਂ ਵੀਹਰ ਗਿਆ ਊਠ ਬਲੋਚ ਦਾ ਜੀ।

॥ਦੋਹਿਰਾ॥

ਅੰਗਦ ਕਸੇ ਲੰਗੋਟ ਨੂੰ, ਰਾਖਸ਼ ਰਹਿਗੇ ਦੰਗ।
ਗਈ ਕਿਸੇ ਭਲਵਾਨ ਤੋਂ, ਨਹੀਂ ਉਠਾਈ ਟੰਗ।

**ਮੁਕੰਦ ਛੰਦ-26**

ਰਾਮ ਦਾ ਲੰਕੇਸ਼ ਨੂੰ ਲਿਖਿਆ ਵਿਆ ਦੱਸਕੇ,
ਖੜ੍ਹ ਗਿਆ ਕਚਹਿਰੀ 'ਚ ਲੰਗੋਟ ਕੱਸ ਕੇ।
ਦੇਖਕੇ ਕਚਹਿਰੀ ਹੋ ਬਥੇਰਾ ਦੰਗ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

ਪਹਿਲਾਂ ਤਾਂ ਨਰਾਤਕ ਉਡਾਉਂਦਾ ਗੱਬ ਗਿਆ,
ਇੱਕ ਨਾ ਇੰਚ ਖਿਸਕਾਇਆ ਪੱਬ ਗਿਆ।
ਆ ਗਿਆ ਪਸੀਨਾ ਤੇ ਬਦਲ ਰੰਗ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

ਫੇਰ ਅਹੀ ਰੌਣ ਚਿੰਬੜ ਗਿਆ ਲੱਤ ਨੂੰ,
ਕੱਚਾ ਹੋ ਗਿਆ ਮੁੜ ਗਿਆ ਲੁਹਾਕੇ ਪੱਤ ਨੂੰ।
ਚੜ੍ਹੀ ਵੀ ਹੰਕਾਰ ਦੀ ਉੱਤਰ ਭੰਗ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

ਮੇਘ ਨੂੰ ਦਲੇਰੀ ਦਾ ਫਰੇਵਾਂ ਬਾਹਲਾ ਸੀ,
ਹਾਰ ਜਾਂਦਾ ਇੰਦਰ ਜਿੱਤਣ ਵਾਲਾ ਸੀ।
ਸੁਣੀਂ ਦੂਰ ਤੀਕਰਾਂ ਖੰਗੂਰਾ ਖੰਘ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

ਕੁੰਭ ਨੇ ਝੰਜੋੜਾ ਮਾਰਿਆ ਲੱਤ ਫੜ੍ਹ ਜੀ,
ਕਹਿੰਦਾ ਜਾ ਕੇ ਵੱਢ ਰੋਟੀਆਂ ਦੀ ਜੜ੍ਹ ਜੀ।
ਹਿਲਦੀ ਹਿਲਾਈ ਨਾ ਦਿਹਾੜੀ ਲੰਘ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

ਗੁੱਸਾ ਖਾ ਕੇ ਉੱਠਿਆ ਲੰਕੇਸ਼ ਗੁਰਗਾ,
ਕਹੇ ਹੱਥ ਪੈਰੀਂ ਲਾਵੀਂ ਨਾ ਬਜ਼ੁਰਗਾ।
ਰੌਣ ਦੀ ਵੀ ਜਾਨ ਹੋ ਬਥੇਰੀ ਤੰਗ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

'ਰੱਜਬਲੀ' ਹੋ ਗਿਆ ਰਾਵਣ ਕਚੂਚ ਜੀ,
ਦੇਣਾ ਰਘੁਬੀਰ ਨਾ ਵੜਨ ਜੂਹ 'ਚ ਜੀ।
ਮੋੜਦਾ ਨਾ ਸੀਤਾ ਹੋ ਜ਼ਰੂਰ ਜੰਗ ਗਈ,
ਚੱਕੀ ਨਾ ਕਿਸੇ ਤੋਂ ਅੰਗਦ ਦੀ ਟੰਗ ਗਈ।

॥ਦੋਹਿਰਾ॥
ਅੰਗਦ ਦੇ ਹੱਥ ਮੋੜਦਾ, ਰਾਉਣ ਲਿਫ਼ਾਫ਼ਾ ਮੋੜ।
ਲੈ ਲਾ ਯੁੱਧ ਦਾ ਟਾਕਰਾ, ਹੋਰ ਸਭੀ ਕੰਮ ਛੋੜ।

**ਮੁਕੰਦ ਛੰਦ—27**

ਰਾਮ ਨੂੰ ਲੰਕੇਸ਼ ਨੇ ਜਵਾਬ ਲਿਖਿਆ,
ਗਿੱਦੜ ਭੰਮਕੀਆਂ ਕਿੰਨ੍ਹਾਂ ਤੋਂ ਸਿੱਖਿਆ।
ਵਿਊਂਤ ਸੂਤ ਔਣ ਦੀ ਤੁਮ੍ਹਾਰੀ ਇਉਂ ਦੀ ਨੀ,
ਆਗੀ ਹੱਥ ਰੌਣ ਦੇ, ਜਨਾਨੀ ਥਿਆਉਂਦੀ ਨੀ।

ਸਵਾ ਲੱਖ ਪੋਤਰੇ ਪੁੱਤਰ ਲੱਖ ਸੀ,
ਅਹੀ ਰੌਣ ਜੈਸੇ ਸੂਰਮਿਆਂ ਦਾ ਪੱਖ ਸੀ,
ਲੈ ਲਿਆ ਵੈਰ ਭੈਣ ਦਾ ਤੁੱਲੀ ਵੀ ਮਿਉਂਦੀ ਨੀ,
ਆਗੀ ਹੱਥ ਰੌਣ ਦੇ, ਜ਼ਨਾਨੀ ਥਿਆਉਂਦੀ ਨੀ।

ਪਹਿਲਾਂ ਕੁੰਭਰਨ ਨੂੰ ਜ਼ਿਮੀਂ ਤੇ ਡੇਗਦੇ,
ਸੀਤਾ ਲੈਜੋ ਡੱਕਰੇ ਬਣਾਕੇ ਮੇਘ ਦੇ।
ਮੇਰੇ ਸਣੇ ਜਿੰਦ ਜੇ ਗਵਾਉਂਦਾ ਤਿਉਂ ਦੀ ਨੀ,
ਆਗੀ ਹੱਥ ਰੌਣ ਦੇ, ਜਨਾਨੀ ਥਿਆਉਂਦੀ ਨੀ।

ਰੌਣ ਸੁੱਕਾ ਲਿਖਤਾ ਜਵਾਬ ਰਾਮ ਨੂੰ,
ਦਿਲ ਤੋਂ ਭੁਲਾਦੇ ਜਾਨਕੀ ਦੇ ਨਾਮ ਨੂੰ।

ਹੱਥੀਂ ਸੀਤਾ ਮੋੜਕੇ ਫੜਾਉਣੀ ਜਿਊਂਦੀ ਨੀ,
ਆਗੀ ਹੱਥ ਰੌਣ ਦੇ, ਜਨਾਨੀ ਥਿਆਉਂਦੀ ਨੀ।

ਜੇ ਤੂੰ ਰੱਖ ਦੇਵੇਂ ਹਿੱਕ ਤੇ ਅੰਗਿਆਰੀ ਵੀ,
ਮੋੜਦੇ ਪਿਛਾਂਹ ਨਾ ਜੁਆਨ ਮਾਰ-ਮਾਰੀ ਵੀ।
ਜਦੋਂ ਤੱਕ ਰੱਤ ਸ਼ਾਹ-ਰਗਾਂ ਦੀ ਚਿਊਂਦੀ ਨੀ,
ਆਗੀ ਹੱਥ ਰੌਣ ਦੇ, ਜਨਾਨੀ ਥਿਆਉਂਦੀ ਨੀ।

ਲੋਹੇ ਨਾਲ ਕਰੂ ਕੀ ਸ਼ਰੀਕਾ ਲੱਕੜੀ,
ਲੈਜੂ ਕੂੰਜ ਬਾਜ਼ ਦੇ ਪੰਜੇ 'ਚੋਂ ਪਕੜੀ।
ਫਲ਼ ਫਰਮਾਹ ਨੂੰ ਤੇ ਜੰਡੋਰਾ ਪਿਊਂਦੀ ਨੀ,
ਆਗੀ ਹੱਥ ਰੌਣ ਦੇ, ਜਨਾਨੀ ਥਿਆਉਂਦੀ ਨੀ।

ਦੂਰ ਤੋਂ ਖੜੋਤੇ ਤਲਵਾਰਾਂ ਕੱਸਦੇ,
ਜ਼ੋਰ ਲਾਲੋ ਏਥੇ ਨਾ ਜੁਲਾਹੇ ਵੱਸਦੇ।
'ਰਜਬਲੀ' ਜੜੀ ਰਾਖਸਾਂ ਦੀ ਨਿਊਂਦੀ ਨੀ।
ਆਗੀ ਹੱਥ ਰੌਣ ਦੇ, ਜਨਾਨੀ ਥਿਆਉਂਦੀ ਨੀ।

॥ਦੋਹਿਰਾ॥

ਸਮਝਾਉਂਦੇ ਕੁੱਲ ਮੰਤਰੀ, ਮੰਨਦਾ ਨਹੀਂ ਲੰਕੇਸ਼।
ਨਹੀਂ ਜ਼ਨਾਨੀ ਮੋੜਦਾ, ਪਾ ਕੇ ਹਟੂੰ ਕਲੇਸ਼।

**ਮੁਕੰਦ ਛੰਦ—28**

ਕਹਿੰਦਾ ਕੱਚ ਅੱਗੇ ਵਾਂਗਰਾਂ ਨਾ ਸਿੱਧੀ ਆ,
ਨਾਂਹ-ਨਾਂਹ ਕਰੀ ਜਾਂਵਦਾ ਲੰਕੇਸ਼ ਜ਼ਿੱਦੀ ਆ।
ਕੀਹਦੇ ਆਖੇ ਲੱਗਦਾ ਗੁਰੂ ਦਾ ਮਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

ਬੋਲਦੇ ਵਜ਼ੀਰ ਉੱਚੀ ਚੱਕ ਛਾਲ ਨਾ,
ਚਾਹੀਦਾ ਝਗੜਨਾ ਉਤਾਰਾਂ ਨਾਲ ਨਾ,
ਚੱਕ ਲਿਆਇਆ ਜਾਨਕੀ ਧਰਮ ਹਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

ਹੱਥ ਬੰਨ੍ਹ ਪੈਰੀਂ ਡਿੱਗਕੇ ਭਵੀਸ਼ਨ ਐਂ,
ਲੱਤ ਮਾਰ ਲੱਗ ਗਿਆ ਦੰਦਾਂ ਨੂੰ ਪੀਸਣ ਐਂ।
ਟਲਦਾ ਨਾ 'ਨੱਖੋ' ਭੈਣ ਦਾ ਉਭਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

ਮੇਹਣੇ ਦੇ ਮੰਦੋਦਰੀ ਬਥੇਰਾ ਵਰਜੇ,
ਬੱਦਲਾਂ ਦੇ ਵਾਂਗਰਾਂ ਲੰਕੇਸ਼ ਗਰਜੇ,
ਮੂੰਹ ਤੇ ਧੱੜਾ ਮਾਰੇ ਜ਼ੋਰ ਸੇ ਉਲਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

ਅੰਗਦ ਸਫ਼ੀਰ ਬਣਕੇ ਤੇ ਆ ਰਿਹਾ,
ਜਾਵੇ ਇੱਕੋ ਲੱਤ ਤੇ ਸੀ ਸਮਝਾ ਰਿਹਾ।
ਢਹਿਜੂਗਾ ਬੁਰਜ ਰੇਤ ਦਾ ਉਸਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

ਹਨੂੰਮਾਨ ਤਾਈਂ ਰਾਮ ਜੀ ਘਲਾ ਗਿਆ,
ਫਲ਼ ਖਾਲਾਂ ਮੰਗਦਾ ਜੁਆਨ ਆ ਗਿਆ।
ਪੱਟ ਗਿਆ ਅਸ਼ੋਕ ਬਾਗ ਛਛਕਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

ਸੀ ਫਿਰੋਜ਼ਪੁਰ ਮੇਂ ਗੁਜ਼ਾਰੀ ਉਮਰੀ,
'ਬਾਬੂ' ਰਹਿਣ ਲੱਗਗੇ 'ਮਿੰਟ ਗੁੰਮਰੀ',
ਚੁਗੀ ਜਾਂਦੇ ਅੰਨ ਜਲ ਜਾ ਖਿਲਾਰਿਆ ਵਿਆ,
ਮੰਨੇ ਨਾ ਕਿਸੇ ਦੀ ਰਾਵਣ ਹੰਕਾਰਿਆ ਵਿਆ।

॥ਦੋਹਿਰਾ॥

ਅੰਗਦ ਨੇ ਆ ਕੇ ਦੀਆ, ਨੈਗੇਟਿਵ ਜਵਾਬ।
ਲਛਮਣ ਕਹਿੰਦਾ ਵੀਰ ਨੂੰ, ਕਰੋ ਅਟੈਕ ਸ਼ਤਾਬ।

**ਮੁਕੰਦ ਛੰਦ—29**

ਮਿਲ ਗਿਆ ਜਵਾਬ ਲਛਮਣ ਬੋਲ ਪਿਆ,
ਕਦੇ ਪਸ਼ੂ ਆਵੇ ਨਾ ਪਿਛਾੜੀ ਗੋਲ ਗਿਆ।

ਰਾਖ਼ਸ਼ਾਂ ਦੇ ਨਾਲ ਆਪਣਾ ਮਿਲਾਪ ਨੀ,
ਪੋਲੇ ਪੈਰੀਂ ਦਿੰਦੇ ਨੀ ਜ਼ਨਾਨੀ ਆਪਨੀ।

ਰਿਜ਼ਕ ਬਹਾਨੇ ਨੌਕਰੀ ਵਸੀਲੇ ਤੋਂ,
ਦਿਲ ਜਾਨੀ ਮਿਲਦਾ ਪ੍ਰਾਨ ਹੀਲੇ ਤੋਂ।
ਮਰੇ ਬਿਨਾਂ ਮਣੀ ਨੂੰ ਖੁਹੌਉਂਦਾ ਸਾਪ ਨੀ,
ਪੋਲੇ ਪੈਰੀਂ ਦਿੰਦੇ ਨੀ ਜ਼ਨਾਨੀ ਆਪਨੀ।

ਚੱਲ ਚਮ੍ਰਗਿੱਦੜ ਉਡਾਦੇ ਬੇਰਾਂ ਤੋਂ,
ਔਖਾ ਖੋਹਣਾ ਹੁੰਦਾ ਹੈ ਸ਼ਿਕਾਰ ਸ਼ੇਰਾਂ ਤੋਂ।
ਇੱਖ ਵਿੱਚੋਂ 'ਦੱਬ' ਨਾ ਸੁਖਾਲੀ ਟਾਪਨੀ,
ਪੋਲੇ ਪੈਰੀਂ ਦਿੰਦੇ ਨਾ ਜ਼ਨਾਨੀ ਆਪਨੀ।

ਜਦੋਂ ਤੱਕ ਸੀਸ ਨਾ ਉਡਾਉਂਦੇ ਦਾਨੋਂ ਦਾ,
ਮਿਲਦਾ ਨਜ਼ਾਰਾ ਨਾ ਹੁਸਨ ਬਾਨੋ ਦਾ।
ਪੈਗੀ ਧੂਣੀ ਜੇਠ ਦੇ ਦੁਪਹਿਰੇ ਤਾਪਨੀ,
ਪੋਲੇ ਪੈਰੀਂ ਦਿੰਦੇ ਨੀ ਜ਼ਨਾਨੀ ਆਪਨੀ।

ਨੱਕ ਵੱਢਿਆ ਉਨ੍ਹਾਂ ਦੀ ਕੁਆਰੀ ਭੈਣ ਦਾ,
ਹੋਣਾ ਖਿਆਲ ਬਦਲਾ, ਅਸਾਂ ਤੋਂ ਲੈਣ ਦਾ।
ਬੁਰਾ ਕੰਮ ਆਪਦੀ ਬੁਰਿਆਈ ਢਾਪਣੀ,
ਪੋਲੇ ਪੈਰੀਂ ਦਿੰਦੇ ਨੀ ਜ਼ਨਾਨੀ ਆਪਨੀ।

ਉਹਨੇ ਰਿਸ਼ੀ ਪਾ ਦਿੱਤੇ ਬਣਾ, ਦੇ ਸੁੱਕਣੇ,
ਰਾਉਣ ਮਾਰੇ ਬਿਨਾਂ ਨਾ ਕਲੇਸ ਮੁੱਕਣੇ।
ਪਾਪੀ ਮਾਰ ਦੇਸ਼ ਤੋਂ ਮਿਟਾਉਂਦਾ ਪਾਪ ਨੀ।
ਪੋਲੇ ਪੈਰੀਂ ਦਿੰਦੇ ਨੀ ਜ਼ਨਾਨੀ ਆਪਨੀ।

ਭਾਰੇ ਵਿਦਵਾਨਾਂ ਦੇ ਗ੍ਰੰਥ ਲਿਖੇ ਐ।
ਲੋਕਾਂ ਨੇ ਗੁਰਮੁਖੀ ਅੱਖਰ ਸਿੱਖੇ ਐ।
'ਬਾਬੂ ਜੀ' ਪੰਜਾਬੀ ਮੇਂ ਰਮਾਇਣ ਛਾਪਨੀ।
ਪੋਲੇ ਪੈਰੀਂ ਦਿੰਦੇ ਨੀਂ ਜ਼ਨਾਨੀ ਆਪਨੀ।

॥ਦੋਹਿਰਾ॥

ਲੰਕਾ ਹਿੰਦ ਦੇ ਸਾਹਿਲ ਤੋਂ, ਪੂਰਾ ਬਾਈ ਮੀਲ।
ਬੜੇ ਮਸ਼ਹੂਰ ਇੰਜੀਨੀਅਰ, ਪੁਲ ਬੰਨ੍ਹਦੇ ਨਲ-ਨੀਲ।
ਬਿਗਲ ਵਜਾਤਾ ਰਾਮ ਨੇ, ਸੈਨਾ ਕਰਗੀ ਕੂਚ।
ਕੈਂਪ ਲਗਾਤਾ ਸੂਰਮਿਆਂ, ਜਾ ਰਾਵਣ ਦੀ ਜੂਹ 'ਚ।

**ਦੋ ਭਾਗ ਛੰਦ—30**

ਨਵਾਂ ਪੁਲ ਬੰਨ੍ਹਕੇ ਉਤੋਂ ਦੀ ਲੰਘਕੇ, ਲਾਏ ਰਾਮ ਚੰਦ ਨੇ ਕਨਾਤ ਜੰਗ ਕੇ।
ਦਾਰਲ ਕਿਨਾਰੇ ਫੌਜ ਸੀ ਲੰਕੇਸ਼ ਦੀ, ਮੇਘ ਨਾਥ ਕਰਦਾ ਕਮਾਨ ਏਸ ਦੀ।

ਕੁੱਟ-ਕੁੱਟ ਜੁਆਨ 'ਚ ਭਰੀ ਵੀ ਬੀਰਤਾ, ਲੜਕੇ ਭੁਪਾਲ ਦੇਵਤਿਆਂ ਦਾ ਚੀਰਤਾ।
ਜਾਣੇ ਕਿਲ੍ਹੇ ਬੰਦੀ ਦਾ ਤਰੀਕਾ ਜ਼ਹਿਰੀ ਜੀ, ਏਦਾ ਇੱਕ ਮਰੇ, ਸੌ ਮਰਨ ਵੈਰੀ ਜੀ।

ਬਣਕੇ ਦਲੇਰੀ ਦਾ ਨਮੂਨਾ ਸੱਚ ਦਾ, ਆਣ ਰਣ-ਭੂਮੀ 'ਚ ਖੜੋਤਾ ਨੱਚਦਾ।
ਐਨ ਆਗਿਆ ਲੈਲੀ ਲੱਖਣ ਔਤਾਰ ਤੋਂ, ਆਉਣ ਚੰਗਿਆੜੇ ਝੜਦੇ ਕਟਾਰ ਤੋਂ।

ਗੁੰਦਵਾਂ ਸਰੀਰ ਰੇਸ਼ਮ ਦੇ ਲੱਛੇ ਜੇ, ਬਣ-ਬਣ ਉੱਠਦੇ ਗੁਲਾਬੀ ਕੱਛੇ ਜੇ।
ਧੱਕੇ ਆ ਚੜ੍ਹਨ ਨਵੀਆਂ ਜੁਆਨੀਆਂ, ਹੱਥਾਂ 'ਚ ਕਰਨ ਮਜ਼ਰੇ ਭਵਾਨੀਆਂ।

ਲਛਮਣ ਪੈਂਤਰੇ ਬਥੇਰੇ ਬਦਲੇ, ਐਨੇ ਮੇਘ ਮਾਰ ਲਲਕਾਰਾ ਸੱਦਲੇ।
ਜਿਵੇਂ ਦੋ ਦਲੌਰ ਨਿੱਕਲੇ ਸ਼ਿਕਾਰ ਨੂੰ, ਵਾਰੀ ਵਾਰੀ ਲੱਗਗੇ ਕਰਨ ਵਾਰ ਨੂੰ।

ਬਣਾਂ ਦੇ ਕੇਹਰ ਵਾਂਗਰਾਂ ਚੰਗਿਆੜਕੇ, ਲੀਰ-ਲੀਰ ਕਰਤੇ ਸਰੀਰ ਪਾੜ੍ਹਕੇ।
ਰੌਣ ਦਾ 'ਪੁੱਤਰ' ਰਾਮ ਜੀ ਦਾ 'ਭਾਈ' ਜੀ, ਇੱਕੋ ਜੇ ਦਲੇਰ ਨਾ ਫ਼ਰਕ ਰਾਈ ਜੀ।

ਲੱਗੇ ਵੇ ਲੜਨ ਪਹੁ ਫੁੱਟੀ ਤੋਂ, ਦੇਰਾਂ ਦੇ, ਲਹੂ ਨਾਲ ਲਿੱਬੜੇ ਸਰੀਰ ਸ਼ੇਰਾਂ ਦੇ।
ਤੀਰਾਂ ਨਾਲ ਹਿੱਕ ਦੇ ਵਚਾਲੇ ਛੇਕ ਪਏ, ਡੁੱਲ੍ਹ-ਡੁੱਲ੍ਹ ਖ਼ੂਨ ਦੇ ਭਰੇ ਵੇ ਲੇਕ ਪਏ।

ਰੂੰ ਦੇ ਵਾਂਗ ਮਾਸ ਦੇ ਉਡੱਣ ਬੁੰਬੇ ਜੇ, ਲਹਿਕੇ ਸੀਸ ਧੜਾਂ ਤੋਂ ਡਿੱਗਣ ਤੁੰਬੇ ਜੇ।
ਸੂਰਜ ਲਕੋ ਗਿਆ ਮੂੰਹ, ਚੜ੍ਹੂਗਾ ਚੰਦ ਜੀ, 'ਰੱਜਬਲੀ' ਹੋਗੀ ਐ ਲੜਾਈ ਬੰਦ ਜੀ।

॥ਦੋਹਿਰਾ॥

ਕਰੇ ਲੜਾਈ ਸੂਰਮਾ, ਫਿਰ ਦੂਜੇ ਦਿਨ ਮੇਘ।
ਬਰਛੀ ਮਾਰ ਕ੍ਰੋਧ ਸੇ, ਦੇ ਲਛਮਣ ਕੋ ਡੇਗ।

## ਮੁਕੰਦ ਛੰਦ—31

ਸ਼ਸ਼ਤਰ ਪਹਿਨਦਾ ਲੜਾਕਾ ਰੌਣ ਦਾ,
ਚੱਕਿਆ ਨਾ ਜਾਵੇ ਅਕੜੇਵਾਂ ਧੌਣ ਦਾ।
ਬਿਜਲੀ ਦੇ ਵਾਂਗ ਝਲਕਾਰੇ ਤੇਗ ਦੀ,
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਕੱਦ ਮੇਘ ਨਾਥ ਦਾ ਪਹਾੜ ਜੇਡ ਸੀ,
ਬਾਹਾਂ ਜੰਡ ਟੰਗਾਂ ਪਿੱਪਲਾਂ ਦੇ ਪੇੜ ਸੀ।
ਚੌੜੇ ਕੰਨ ਜਾਣੀਂਦੀ ਮੁਖ਼ਾਰ ਦੇਗ ਦੀ,
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਬਰਛੀ ਚੱਕਰ ਵਾਂਗੂੰ ਜਾਵੇ ਘੁਕਦੀ,
ਜ਼ੋਰ ਲਾ ਰਿਹਾ ਨਾ ਜਤੀ ਤੋਂ ਰੁਕਦੀ।
ਇੰਦਰ ਦੇ ਵਾਂਗ ਸੀ ਜਿਮੀਂ ਤੋਂ ਡੇਗਦੀ,
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਛਾਗੀ ਐ ਸੁੰਦਰ ਮੁੱਖੜੇ ਤੇ ਜ਼ਰਦੀ,
ਸਾਰੀ ਗੱਚ ਹੋਗੀ ਸੀ ਲਹੂ 'ਚ ਵਰਦੀ,
ਭਰੀ ਨਦੀ ਚੱਲਗੀ ਲਹੂ ਦੇ ਵੇਗ ਦੀ,
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਤੋਤੇ ਦੇ ਸਮਾਨ ਅੱਖਾਂ ਹੋਈਆਂ ਬੱਗੀਆਂ,
ਇੱਕ ਥਾਂ ਤੇ ਰਹਿਗੀਆਂ ਗਟਾਰੇ ਲੱਗੀਆਂ।
ਹੋਗੀ ਲਾਲ ਰੰਗਤ ਸਫ਼ੈਦ ਰੇਗ ਦੀ,
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਲੂੰ ਲੂੰ ਵਿੱਚ ਰਚਗੀ ਘੜੀ 'ਚ ਵਿਸ਼ ਜੀ,
ਜਾਊ ਘੜੀ ਪਲ ਨੂੰ ਸਰੀਰ ਫਿਸ ਜੀ,
ਜ਼ਹਿਰ ਰਚੀ ਜ਼ਹਿਰ 'ਚ ਬੁਝੀ ਪਰੇਗ ਦੀ।
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਫਰਕੇ ਨਾ ਅੰਗ ਕੀ ਉਮੈਦ ਮਲਕੀ,
ਤੇ ਨਬਜ਼ ਲੱਗਗੀ ਚੱਲਣ ਹਲਕੀ।

ਗਸ਼ੀ ਪੈਗੀ ਗਸ਼ੀ ਜਿਉਂ ਪਵੇ ਪਲੇਗ ਦੀ,
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

ਤੀਵੀਂ ਖ਼ੁਸੀ ਸੱਟ ਸੀ ਭਰਾ ਦੀ ਲੱਗਲੀ,
'ਰਜਬਲੀ' ਗੱਲ ਤਾਂ ਗਮਾਲੀ ਅਗਲੀ।
ਰਹੀ ਨਾ ਅੰਤ ਰਾਮ ਦੇ ਦਰੇਗ ਦੀ।
ਚੱਲਗੀ ਲੱਖਣ ਤੇ ਭਵਾਨੀ ਮੇਘ ਦੀ।

॥ਦੋਹਿਰਾ॥
ਆਗੀ ਜੰਗ ਵਿੱਚ ਮੂਰਛਾ, ਗਿਰੇ ਪਿਆਰਾ ਵੀਰ।
ਅਕਲ ਟਿਕਾਣੇ ਨਾ ਰਹੀ, ਤੇ ਰੋਂਦੇ ਰਘੁਬੀਰ।

ਮਨੋਹਰ ਭਵਾਨੀ ਛੰਦ—32
ਸੁਣੀ ਕਹਿਰ ਦੀ ਜਾਂ ਗੱਲ, ਬਣੇ ਕਾਲਜੇ 'ਚ ਸੱਲ, ਦਲੀਂ ਪੈਗੀ ਤਰਥੱਲ,
ਕੀ ਬਣੂੰਗਾ ਸਿਆਣਿਉਂ, ਰਾਮ ਜੀ ਦੀ ਹਿੱਲੀ ਅਕਲ ਟਿਕਾਣਿਉਂ।
ਦਿੱਤੇ ਭਾਈ ਨੇ ਨਿਖੋੜ, ਭੱਜਿਆ ਜਾਵੇ ਸਿਰ ਤੋੜ, ਮੱਥੇ ਨਾਲ ਮੱਥਾ ਜੋੜ।
ਕੁਰਲਾਉਣ ਡਹਿ ਗਿਆ, ਰਘੁਬੀਰ ਵੀਰ ਦੇ ਸਰਾਹਣੇ ਵਹਿ ਗਿਆ।

ਸੁੱਤਾ ਜਾਗ ਅੱਖ ਪੱਟ, ਕਦੇ ਪਾਸੇ ਨੂੰ ਪਲੱਟ, ਨਾ ਮੱਥੇ ਤੇ ਪਵੇ ਵੱਟ,
ਨਾ ਖੁੱਲਣ ਬੁੱਲੀਆਂ, ਇੱਝਾਂ ਰਾਮ ਚੰਦ ਦੇ ਅੱਖਾਂ 'ਚੋਂ ਡੁੱਲੀਆਂ।
ਪੈ ਦੰਦਣ ਜੁੜੇ ਦੰਦ, ਬਣਦਾ ਨਾ ਪ੍ਰਬੰਧ, ਛਿਪੇ ਚੌਦਵੀਂ ਦਾ ਚੰਦ,
ਨਾ ਵਿਛੋੜਾ ਸਹਿ ਗਿਆ, ਰਘੁਬੀਰ ਵੀਰ ਦੇ ਸਰਾਹਣੇ ਬਹਿ ਗਿਆ।

ਟੰਗ ਟੋਹੇ ਬਾਂਹ ਨੂੰ ਚੁੰਮੇ, ਵੀਰ ਦੇ ਉਦਾਲੇ ਘੁੰਮੇ, ਮੂੰਹ ਜਾ ਲਾਕੇ ਮੂੰਹ ਨੂੰ ਚੁੰਮੇ,
ਤੇ ਸੁਣਾਉਂਦਾ ਚਾਂਗਰਾਂ, ਹੋਰੂੰ ਗੱਲਾਂ ਕਰਦਾ ਸ਼ੁਦਾਈਆਂ ਵਾਂਗਰਾਂ।
ਕਦੇ ਹਿੱਕ ਨਾਲ ਲਾਲੇ, ਨਾਲ ਲਾਡ ਦੇ ਬਨਾਲੇ, ਕਹਿੰਦਾ ਜਾ ਉਏ ਪਰ੍ਹੇ ਕਾਲੇ,
ਜੋ ਮੁੰਡੇ ਤੋਂ ਢਹਿ ਗਿਆ, ਰਘੁਬੀਰ ਵੀਰ ਦੇ ਸਰਾਹਣੇ ਵਹਿ ਗਿਆ।

ਚੰਗਾ ਮੁੜ ਜਾਂਦਾ ਰਾਹੋਂ, ਢਹਿਗੇ ਉਨ੍ਹਾਂ ਨੂੰ ਕੀ ਢਾਹੋਂ, ਵੀਰ ਖਿੱਚ ਕੇ ਤੇ ਬਾਹੋਂ,
ਸਾਹਮਣੇ ਬਹਾ ਲਿਆ, ਕਰ ਗੱਲ ਜਾਨਕੀ ਮੁੜਾਉਣ ਵਾਲਿਆ।
ਮੈਨੂੰ ਜਾਨ ਤੋਂ ਪਿਆਰਾ, ਟੁੱਟੀ ਬਾਂਹ ਵਿਜੋਗ ਭਾਰਾ, ਜਤੀਆਂ ਦਿਆ ਸਰਦਾਰਾ,
ਨਾ ਸਹਾਰਾ ਰਹਿ ਗਿਆ, ਰਘੁਬੀਰ ਵੀਰ ਦੇ ਸਰਾਹਣੇ ਵਹਿ ਗਿਆ।

ਜਾਮਾਵੰਤ ਭਲਵਾਨ, ਸੁਗਰੀਵ ਹਨੂੰਮਾਨ, ਰੋਂਵਦੇ ਝੱਲੇ ਨਾ ਜਾਣ,
ਸਣ੍ਹੇ ਨਲ-ਨੀਲ ਦੇ, ਅੰਗਦ ਉੱਧੜ ਜਾਂਦਾ ਵਾਂਗ ਗੀਲ੍ਹ ਦੇ।
ਰਿੱਛਾਂ ਜਿਆਂ ਦੇ ਅੱਖੋਂ ਭੂਰ, ਰੋਂਦੇ ਬਾਂਦਰ ਲੰਗੂਰ, ਚਾਂਗਾਂ ਸੁਣਨ ਦੂਰ-ਦੂਰ,
ਤਰਥੱਲ ਪੈ ਗਿਆ, ਰਘੁਬੀਰ ਵੀਰ ਦੇ ਸਰਾਹਣੇ ਵਹਿ ਗਿਆ।

ਕੱਲਾ ਗਿਆ ਜੇ ਪਿਊ ਦੇ ਸ਼ਹਿਰ, ਨਾ ਲੱਖਣ ਪਾਇਆ ਪੈਰ, ਆਜੂ ਮਾਂ ਦੇ ਭਾ ਦਾ ਕਹਿਰ,
ਕਹੂਗੀ ਸੁਮਿੱਤਰਾ, ਕਿਹੜੀ ਥਾਂ ਗੁਆ ਕੇ ਆ ਗਿਆ, ਮਾਂ ਦਾ ਚਿੱਤਰਾ।
ਕੱਲਾ ਜਾਂਦਾ ਰਿਹਾ ਜੇ ਘਰੇ, ਮਾਤਾ ਹੀਰਾ ਚੱਟ ਮਰੇ, ਇਹਨੂੰ ਕਾਲ ਚੱਕ ਪਰ੍ਹੇ,
ਜੇ ਦਲਾਂ 'ਚੋਂ ਲੈ ਗਿਆ, ਰਘੁਬੀਰ ਵੀਰ ਦੇ ਸਰਾਹਣੇ ਵਹਿ ਗਿਆ।

'ਬਾਬੂ' ਲੈਗੇ ਚੱਕ ਡੇਰੇ, ਸਾਰੇ ਬੈਠਗੇ ਚੁਫ਼ੇਰੇ, ਸਿਆਣੇ ਆਦਮੀ ਬਥੇਰੇ,
ਕਹਿੰਦੇ ਡਰ ਡਰਕੇ, ਭਰਦੀ ਨਾ ਝੋਲੀ ਵਿਰਲਾਪ ਕਰਕੇ।
ਲਿਆਉ ਸੱਦਕੇ ਹਕੀਮ, ਕੋਈ ਹੋਗੀ ਹੀਮ-ਕੀਮ, ਫੇਰ ਬਣੇ ਨਾ ਸਕੀਮ,
ਰੂਹ ਸਰੀਰੋਂ ਵਹਿ ਗਿਆ, ਰਘੁਬੀਰ ਵੀਰ ਦੇ ਸਰਾਹਣੇ ਵਹਿ ਗਿਆ।

॥ਦੋਹਿਰਾ॥

ਸੁਣੇ ਮਕਾਨ ਉਠਾਲਿਆ, ਜਿਸਦਮ ਵੈਦ ਸੁਖੈਣ।
ਬੂਟੀ ਮਿਲੇ ਪਹਾੜ ਤੋਂ, ਰਾਮ ਚੰਦਰ ਨੂੰ ਕਹਿਣ।

ਤਰਜ਼—33

ਹਨੂੰਮਾਨ ਨੇ ਸੁਖੈਣ ਲਿਆਂਦਾ, ਕਮਰੇ ਸਮੇਤ ਚੱਕਕੇ,
ਬੜਾ ਵੈਦ ਨੂੰ ਫ਼ਿਕਰ ਵੱਢ ਖਾਂਦਾ, ਓਪਰਾ ਜਵਾਨ ਤੱਕਕੇ,
ਮੈਨੂੰ ਫੜ੍ਹ ਲਿਆ ਬਗੈਰ ਕਸੂਰੋਂ, ਜਿਵੇਂ ਚੋਰ ਪਾੜ੍ਹ ਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

ਵੇਖੀ ਉਠਕੇ ਹਕੀਕਤ ਸਾਰੀ, ਮਾਰਦਾ ਸੁਖੈਣ ਸਿਰ ਜੀ,
ਬੜੀ ਮੂਰਛਾ ਲੱਖਣ ਨੂੰ ਭਾਰੀ, ਜੀਵੇ ਨਾ ਜ਼ਿਆਦਾ ਚਿਰ ਜੀ,
ਆਵੇ ਦੱਸਦੇ ਨੂੰ ਸ਼ਰਮ ਹਜ਼ੂਰੋਂ, ਦਮ ਸੰਘ ਜਾੜ ਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

ਫਿਫਟੀਨ ਹੰਡਰਡ ਕੋਹ ਪੈਂਡੇ, ਬਣੇ ਕੋਈ ਬਣਤ ਨਹੀਂ,
ਰਹਿਣ ਟੋਲੀਆਂ ਬਣਾ ਕੇ ਗੈਂਡੇ, ਹਾਥੀਆਂ ਦਾ ਅੰਤ ਨਹੀਂ।
ਡਰ ਲੱਗਦਾ ਜ਼ੁਬਾਨ ਲੰਗੂਰੋਂ, ਬੱਚੇ ਬਘਿਆੜ ਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

ਬਾੜ੍ਹ ਬਿੱਲੀਆਂ ਬਘੇਰੇ ਥਿਰੀਆਂ, ਚਿੱਤਰਿਆ ਦੇ ਵੱਗ ਫ਼ਿਰਦੇ,
ਨਾਗ ਸ਼ੂਕਦੇ ਸਰ੍ਹਾਲਾਂ ਨਿਰੀਆਂ, ਪਹੁੰਚੀ ਦਾ ਹਜ਼ੂਰ ਸਿਰ-ਦੇ।
ਕਿਹੜਾ ਬੱਚਜੇ ਰਿੱਛਾਂ ਦੀ ਘੂਰੋਂ, ਬੱਬਰ ਚੰਗਿਆੜਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

ਫਿਰ ਰਹਿਣ ਨਾ ਮਰਨ ਦੇ ਖ਼ਤਰੇ, ਬਚਣ ਮਰੀਜ਼ ਸਹਿਕਦੇ,
ਜੜ੍ਹਾਂ ਚਿੱਟੀਆਂ ਸਬਜ਼ ਜੇ ਪੱਤਰੇ, ਫੁੱਲ ਜਿਉਂ ਚੰਗਿਆੜੇ ਟਹਿਕਦੇ।
ਮੇਵੇ ਲੱਗਦੇ ਬਰੀਕ ਅੰਗੂਰੋਂ, ਪਰਿੰਦੇ ਬਹਿੰਦੇ ਝਾੜ ਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

ਹੁੰਦੇ ਉਸ ਪਰਬਤ ਤੇ ਬਾਹਲੇ, ਹੋਰ ਜਗ੍ਹਾ ਉਗਦੇ ਨਹੀਂ,
ਜੀਹਦੀ ਚੰਗੀ ਕਿਸਮਤ ਉਹ ਭਾਲੇ, ਜਣੇ ਖਣੇਂ ਖੁੱਗਦੇ ਨਹੀਂ।
ਜਿਵੇਂ ਡਲੀਆਂ ਖਿੰਡੌਣ ਸੰਧੂਰੋਂ, ਕੰਡਿਆਂ ਦੀ ਵਾੜ ਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

ਉੱਚਾ ਸੱਤ ਕੋਹ ਪਹਾੜ ਡਰਾਉਣਾ, 'ਬਾਬੂ' ਜੀ ਬੁਲੰਦ ਚੋਟੀਆਂ,
ਨਹੀਂ ਨੁਸਖਾ ਸੁਖਾਲਾ ਥਿਆਉਣਾ, ਜੋੜਦੇ ਸ਼ਾਬਾਸ਼ ਜੋਟੀਆਂ।
ਦੈਂਤ ਦੰਦੀਆਂ ਚੜ੍ਹਾਉਂਦੇ ਦੂਰੋਂ, ਕਿਹੜਾ ਫੜ੍ਹ ਚਾੜ੍ਹ ਦੇ ਉੱਤੇ,
ਬੂਟੀ ਰਾਮ ਜੀ ਥਿਆਉਣੀ ਦੂਰੋਂ, ਮਾਧਨ ਪਹਾੜ ਦੇ ਉੱਤੇ।

॥ ਦੋਹਿਰਾ ॥

ਆਗਿਆ ਲੈ ਗਿਆ ਰਾਮ ਤੋਂ, ਹੋ ਗਿਆ ਹਨੂੰ ਰਵਾਨ।
ਮਾਧਨ ਗੰਧ ਪਹਾੜ ਤੇ, ਆਵੇ ਨਜ਼ਰ ਚਟਾਨ।

**ਪੱਧਰੀ ਛੰਦ—34**

ਲੈ ਲੀ ਆਗਿਆ ਤਿਆਰ ਹਨੂੰਮਾਨ ਹੋ ਗਿਆ, ਧਰੀ ਕੰਧੇ ਤੇ ਗੁਰਜ ਰਵਾਨ ਹੋ ਗਿਆ,
ਛੱਡ ਦੋੜਾਂ ਪਰੌਂਠੇ ਦਾਲਾਂ ਪੱਕੀਆਂ ਪਈਆਂ, ਸਿਲਾਂ ਚਿੱਟੀਆਂ ਬਰਫ਼ ਨਾਲ ਢਕੀਆਂ ਪਈਆਂ।

ਚਿੱਤਾ ਬੁੱਕੇ ਬਘਿਆੜ ਖੜ੍ਹੇ ਪੌਂਦੇ ਖਿੱਲੀਆਂ, ਰਿੱਛ ਮਾਰਦੇ ਖੰਘੂਰੇ ਰੋਣ ਬਾੜ੍ਹ ਬਿੱਲੀਆਂ,
ਗੈਂਡੇ ਸੌਂਗੇ ਹਥਨੀਆਂ ਵੀ ਥੱਕੀਆਂ ਪਈਆਂ, ਸਿਲਾਂ ਚਿੱਟੀਆਂ ਬਰਫ਼ ਨਾਲ ਢਕੀਆਂ ਪਈਆਂ।

ਸ਼ੀਹਣੀ ਸੁੱਤੀ ਖੱਡ 'ਚ ਪਏ ਗੁੱਲਰ ਚੂਕਦੇ, ਨਾਗ ਜ਼ਹਿਰੀ ਪਰਬਤਾਂ ਤੇ ਬੈਠੇ ਸ਼ੂਕਦੇ,
ਮਾਸ ਖਾ ਕੇ ਸਰਾਲਾਂ ਕਿਤੇ ਡੱਕੀਆਂ ਪਈਆਂ, ਸਿਲਾਂ ਚਿੱਟੀਆਂ ਬਰਫ਼ ਨਾਲ ਢਕੀਆਂ ਪਈਆਂ।

ਕਿਤੇ ਘਾਟੀਆਂ ਤੇ ਕਿਸੇ ਥਾਂ ਬੁਲੰਦ ਚੋਟੀਆਂ, ਕਿਤੇ ਬੈਠਕੇ ਸੀ ਭੂਤਨੇ ਪਕਾਉਂਦੇ ਰੋਟੀਆਂ।
ਲਾਲ ਕਾਲੇ ਪੱਥਰ ਜਾਣੀ ਚੱਕੀਆਂ ਪਈਆਂ, ਸਿਲਾਂ ਚਿੱਟੀਆਂ ਬਰਫ਼ ਨਾਲ ਢੱਕੀਆਂ ਪਈਆਂ।

ਜਾਕੇ ਸਾਰਾ ਹੀ ਹਿਮਾਲਿਆ ਫਰੋਲ ਸਿੱਟਿਆਂ, ਉਹ ਬੂਟੀ ਮਿਲਦੀ ਨਾ ਹਨੂੰਮਾਨ ਪਿੱਟਿਆ,
ਹੈ ਨਾ ਖਿੜੇ ਪੁਸ਼ਪ ਵੱਲਾਂ ਕੱਕੀਆਂ ਪਈਆਂ, ਸਿਲਾਂ ਚਿੱਟੀਆਂ ਬਰਫ਼ ਨਾਲ ਢਕੀਆਂ ਪਈਆਂ।

'ਬਾਬੂ' ਦੇਖਿਆ ਦੁਰੇਡਿਉਂ ਪਹਾੜ ਹੋਰ ਜੀ, ਫੁੱਲ ਰਹੇ ਟਹਿਕ ਵੱਜੀ ਸੀ ਚਿਲਕੋਰ ਸੀ,
ਲਾਲ ਖਿੜੇ ਪੁਸ਼ਪ ਜਾਣੀ ਮੱਕੀਆਂ ਪਈਆਂ, ਸਿਲਾਂ ਚਿੱਟੀਆਂ ਬਰਫ਼ ਨਾਲ ਢਕੀਆਂ ਪਈਆਂ।

॥ ਦੋਹਿਰਾ ॥

ਕਿਸਮ ਕਿਸਮ ਦੀਆਂ ਬੂਟੀਆਂ, ਤੇ ਰੰਗ ਰੰਗ ਦੇ ਝਾੜ।
ਦਿਲ ਦੇ ਵਿੱਚ ਸ਼ੱਕ ਗੁਜਰਿਆ, ਚੱਕ ਲਿਆ ਸਭੀ ਪਹਾੜ।

**ਮੁਕੰਦ ਛੰਦ—35**

ਮੱਚਦਾ ਪਹਾੜ ਝਾੜ ਕਈ ਰੰਗ ਦੇ,
ਕਿਹੜੀ ਬੂਟੀ ਇਨ੍ਹਾਂ 'ਚੋਂ ਹਕੀਮ ਮੰਗਦੇ।
ਜ਼ੋਰ ਮਾਰ ਸਾਰਾ ਖੁੰਗ ਲਿਆ ਪਲਾਟ ਜਿਆ,
ਪੈਂਦਾ ਜਾਵੇ ਅਸਮਾਨ ਤੇ ਛਕਾਟ ਜਿਆ।

ਹਨੂੰ ਇੱਕ ਆਸਰਾ ਹਰੀ ਦਾ ਤੱਕ ਲਿਆ,
ਨਿਉਂਕੇ ਥਾਪੀ ਮਾਰਕੇ ਪਹਾੜ ਚੱਕ ਲਿਆ।
ਜਾਏ ਅਯੁੱਧਿਆ ਤੇ ਬੱਝਿਆ ਘੁਕਾਟ ਜਿਆ,
ਪੈਂਦਾ ਜਾਏ ਅਸਮਾਨ ਤੇ ਛਕਾਟ ਜਿਆ।

ਤੀਰ ਲਾ ਭਰਥ ਨੇ ਜਿਮੀਂ ਤੇ ਸਿੱਟਣਾ,
ਲੱਖਣ-ਬੇਹੋਸ਼ ਮਹਿਲੀਂ ਪੈ ਗਿਆ ਪਿੱਟਣਾ,
ਪੈਂਦਾ ਸੁਣੇਂ ਮੰਦਰਾਂ 'ਚ ਕੁਰਲ੍ਹਾਟ ਜਿਆ,
ਪੈਂਦਾ ਜਾਵੇ ਅਸਮਾਨ ਤੇ ਛਕਾਟ ਜਿਆ।

ਲੱਖਣ ਬੀਮਾਰ ਡੇਗਣਾ ਸੀ ਕਾਸ ਨੂੰ,
ਗੱਭਰੂ ਦੁਬਾਰਾ ਉੱਡ ਗਿਆ ਅਕਾਸ਼ ਨੂੰ।
ਦੋ ਘੜੀ ਮੇਂ ਟੱਪ ਗਿਆ ਗੰਗਾ ਦਾ ਘਾਟ ਜਿਆ,
ਪੈਂਦਾ ਜਾਵੇ ਅਸਮਾਨ ਤੇ ਛਕਾਟ ਜਿਆ।

ਐਨਾ ਤੇਜ਼ ਉੱਡਿਆ ਜਾਂਦਾ ਨਾ ਜਨੌਰ ਤੋਂ,
ਮਥਰਾ ਨੂੰ ਲੰਘ ਟੱਪ ਗਿਆ ਇੰਦੌਰ ਤੋਂ।
ਘੂਕ ਪਵੇ ਜਿਵੇਂ ਚੱਲਦਾ ਘਰ੍ਹਾਟ ਜਿਆ,
ਪੈਂਦਾ ਜਾਵੇ ਅਸਮਾਨ ਤੇ ਛਕਾਟ ਜਿਆ।

ਚੱਕੀ ਗਿਆ ਪਹਾੜ ਨੂੰ ਹਜ਼ਾਰ ਕੋਸ਼ ਤੋਂ,
ਕੋਈ ਨਾ ਦਿਸਿਆ ਬਲਵਾਨ ਓਸ ਤੋਂ।
ਐਵੇਂ ਲੋਕੀ ਫਿਰੇ ਕਰਦੀ ਤਰਾਟ ਜਿਆ।
ਪੈਂਦਾ ਜਾਵੇ ਅਸਮਾਨ ਤੇ ਛਕਾਟ ਜਿਆ।

ਘੋਟ ਕੇ ਸੁਖੈਣ ਪੱਤੇ ਲਾਤੇ ਫੱਟ ਤੇ,
ਨਾਲੇ ਰਸੇ ਜਰਾ ਕੁ ਜੜਾਂ ਤੇ ਚੱਟ ਤੇ।
ਹੋਸ਼ ਆਗੀ ਦੂਰ ਹੋ ਗਿਆ ਘਬਰਾਹਟ ਜਿਆ,
ਪੈਂਦਾ ਜਾਵੇ ਅਸਮਾਨ ਤੇ ਛਕਾਟ ਜਿਆ।

ਲਛਮਣ ਬਹਿ ਗਿਆ ਉੱਠਕੇ ਅਖ਼ੀਰ ਨੂੰ,
'ਰਜਬਲੀ' ਆਖਦਾ ਬਸੰਤ ਵੀਰ ਨੂੰ।
ਤੂੰ ਭਰਾ ਦੇ ਦੋਹਾਂ ਛੰਦਾਂ ਦਾ ਰਕਾਟ ਜਿਆ,
ਪੈਂਦਾ ਜਾਵੇ ਅਸਮਾਨੋ ਤੇ ਛਕਾਟ ਜਿਆ।

॥ਦੋਹਿਰਾ॥
ਤੀਜੇ ਦਿਨ ਨਲ-ਨੀਲ ਤੇ ਅੰਗਦ ਮਾਰਨ ਜ਼ੋਰ।
ਹਨੂੰਮਾਨ ਸੁਗਰੀਵ ਤੇ, ਬੜੇ ਬਹਾਦਰ ਹੋਰ।

**ਦੋ ਭਾਗ ਛੰਦ—36**

ਪੈਗੇ ਤੀਜੇ ਰੋਜ ਦੇ ਸੁਣਾਉਣੇ ਸਾਕੇ ਐ, ਹਥਿਆਰ ਲਾਉਂਦੇ ਗੱਭਰੂ ਲੜਾਕੇ ਐ।
ਗਹਿਮਾ ਗਹਿਮੀ ਹੋ ਰਹੀ ਵਿਚਾਲੇ ਰਣ ਦੇ, ਅੱਗੇ ਤੜਾਂ ਮਾਰਦੇ ਬੱਬਰ ਬਣ ਦੇ।

ਚੜ੍ਹੇ ਜਿਵੇਂ ਚੇਤ ਦੇ ਬੱਦਲ ਗੱਜਦੇ, ਥਰਥੱਲ ਪੈਗੇ ਲਲਕਾਰੇ ਵੱਜਦੇ।
ਖੇਡਦੇ ਮੈਦਾਨ 'ਚ ਫਿਰਨ ਗੱਤਕੇ, ਡੇਗੇ ਇੱਕ ਦੂਜੇ ਨੂੰ ਕਮੰਦ ਘੱਤਕੇ।

ਬਿਜਲੀ ਸਮਾਨ ਖੰਡੇ ਜਾਣ ਚਿਲਕੀ, ਅੱਜ ਪੂਰੀ ਹੋ ਗਈ ਦਲੀਲ ਦਿਲ ਕੀ।
ਹਨੂੰਮਾਨ ਜੁਆਨ ਮਾਰੀ ਕਿਲਕਾਰੀ ਐ, ਆਜੋ ਗਾਹਾਂ ਮਰਨ ਦੀ ਜਿੰਨ੍ਹਾਂ ਦੀ ਵਾਰੀ ਐ।

ਲਲਕਾਰੇ ਮਾਰਦਾ ਹੰਕਾਰਿਆ ਧੂੰਮਰ ਐ, ਮਾਰ ਹਨੂੰਮਾਨ ਕੱਢਤਾ ਕਚੂੰਮਰ ਐ।
ਫੇਰ ਆ ਕੇ ਅੰਗਦ ਖੰਘੂਰਾ ਮਾਰ ਗਿਆ, ਖੜਾ ਰਾਕਸ਼ਾਂ ਦੀ ਸੈਨਾ ਨੂੰ ਵੰਗਾਰ ਗਿਆ।

ਅੱਕਪਨ ਸੂਰਮਾ ਜ਼ਮੀਨ ਪੱਟਦਾ, ਧੌਣ ਭੰਨ ਅੰਗਦ ਲਹੂ ਨੂੰ ਚੱਟਦਾ।
ਫੇਰ ਨਲ ਸ਼ੇਰ ਨੇ ਕ੍ਰੋਧ ਧਾਰਿਆ, ਫੜ ਬਾਹੂ-ਬੱਜਰ ਚਲਾਕੇ ਮਾਰਿਆ।

ਅੱਗੇ ਵਧੇ ਰਾਕਸ਼ ਲਤਾੜ ਲਾਸ਼ਾਂ ਨੂੰ, ਲੰਮੇ ਪਾਤੇ ਰਿੱਛ ਪਾੜਤਾ ਬਰਾਛਾਂ ਨੂੰ,
ਬਾਂਦਰ ਫਿਰਨ ਭੱਜੇ ਦੂਰ-ਦੂਰ ਜੀ, ਜਾੜ੍ਹਾਂ ਹੇਠ ਲੈ ਕੇ ਚੱਬਤੇ ਲੰਗੂਰ ਜੀ।

ਗੋਡੇ ਗੋਡੇ ਪੱਟਤੀ ਜੁਆਨਾਂ ਧਰਤੀ, ਸੂਰਜ ਛਿਪਣ ਦੀ ਤਿਆਰੀ ਕਰਤੀ।
'ਬਾਬੂ ਜੀ' ਕੱਢੀ ਨਾ ਵੈਰੀ ਦੀ ਰੜਕ ਗਈ, ਜੰਗ ਬੰਦ ਹੋ ਗਿਆ ਨੌਬਤ ਖੜਕ ਗਈ।

॥ਦੋਹਿਰਾ॥

ਰਾਵਣ ਭਰ ਗਿਆ ਹਰਖ਼ ਦਾ, ਅਹਿਲਕਾਰ ਕੁੱਲ ਡਰਨ।
ਚੌਥੇ ਦਿਨ ਹਥਿਆਰ ਲਾ, ਲੜਨ ਗਿਆ ਕੁੰਭਕਰਨ।

**ਤਰਜ਼—37**

ਰੌਣ ਬੈਠਾ ਤਖ਼ਤ ਤੇ, ਟੱਪਦਾ, ਮੱਥਾ ਵਾਂਗ ਅੰਗਿਆਰੇ ਤੱਪਦਾ, ਮੂੰਹ ਚੱਕਿਆ ਜਿਵੇਂ ਫਣ ਸੱਪ ਦਾ,
ਅੱਖੀਉਂ ਚੰਗਿਆੜੇ ਝੜਦੇ ਐ, ਢਹਿ ਜਾਂਦੇ ਚੜ੍ਹਦੇ-ਚੜ੍ਹਦੇ ਐ।
ਡੇਗੇ ਅੱਕਪਨ ਜੁਆਨ ਧੂੰਮਰ, ਕੱਢਿਆ ਬਾਹੂ ਮਾਰ ਕਚੂੰਮਰ, ਰਿੱਛ ਬਾਂਦਰ ਪਾਉਂਦੇ ਜੂੰਮਰ,
ਸਾਰੀ ਹੋਗੀ ਗਰਮ ਕਚਹਿਰੀ ਐ, ਚੜ੍ਹ ਕੁੰਭ ਰੋਟੀਆਂ ਦਾ ਵੈਰੀ ਐ।

ਸੁਣ ਸੁਣਕੇ ਭਰਾ ਦੇ ਤਾਨ੍ਹੇ, ਕੁੰਭ ਕੱਢਦਾ ਲਾਲ ਜੇ ਆਨੇ, ਭੱਜ ਵੜ੍ਹ ਗਿਆ ਬਾਵਰਚੀ ਖਾਨੇ,
ਬਹਿਕੇ ਨਿਗਲਨ ਲੱਗ ਗਿਆ ਮੰਡਿਆਂ ਨੂੰ, ਗਿਆ ਕੱਚਿਆਂ ਵਲ੍ਹੇਟੀ ਗੰਢਿਆਂ ਨੂੰ।
ਸੱਠ ਦੇਗਾਂ ਚਾਵਲ ਲਾਹੇ, ਮਿੱਠੇ ਅੰਨ ਦੇ ਪਚਾਸ ਕੜਾਹੇ, ਉਹਦਾ ਢਿੱਡ ਸੀ ਦਰਿਆ ਦੇ ਢਾਹੇ,
ਫਿਰੇ ਲਾਂਗਰੀਆਂ ਨੂੰ ਗਹਿਰੀਐ ਐ, ਚੜ੍ਹ ਕੁੰਭ ਰੋਟੀਆਂ ਦਾ ਵੈਰੀ ਐ।

ਤੂੰਮੇ, ਚਿੱਬੜ ਬੀਸ ਮਣ ਕੌੜੇ, ਨਾਲ ਮੱਠੀਆਂ ਦੇ ਤਲੇ ਪਕੌੜੇ, ਤੀਹ ਪੈਂਤੀ ਦਾਲ ਦੇ ਤੌੜੇ,
ਪੀਵੇ ਲਾ ਸ਼ਰਬਤ ਨੂੰ ਚਿੱਘੀਆਂ ਜੀ, ਹਟਿਆ ਅੱਠ ਨੌਂ ਫ਼ਿਨਿਸ਼ ਕਰ ਡਿੱਗੀਆਂ ਜੀ।
ਆਟਾ ਗੁੰਨਤਾ ਤਰੇਹਟ ਪ੍ਰਾਂਤਾਂ, ਰੋਟ ਪੱਕਗੇ ਭਰਨ ਸਵਾਤਾਂ, ਆਹ ਰਾਖਸ਼ ਬੁਰੇ ਅਫਾਤਾਂ।
ਮੂੰਹ 'ਚ ਵੜ੍ਹਗੀ ਚਬਲਤੀ ਗਲ੍ਹੈਰੀ ਐ, ਚੜ੍ਹ ਕੁੰਭ ਰੋਟੀਆਂ ਦਾ ਵੈਰੀ ਐ।

ਤਿੰਨ ਕੋਠੇ ਪਏ ਵਿੱਚ ਆਲੂ, ਗੱਲ ਚੂੰਡਕੇ ਮੱਕੀ ਦੇ ਗਾਲੂ, ਫ਼ੀਮ ਨਿਗਲ ਗੱਟਾ ਗੁੜ ਭਾਲੂ,
ਅਜੇ ਹੋਇਆ ਅਮਲ ਨਾ ਪੂਰਾ ਹੈ, ਪੀਣਾ ਅਮਲੀ ਘੋਟ ਧਤੂਰਾ ਹੈ।

ਦੈਂਤ ਵਰਗਾ ਅੰਤ ਨਾ ਕੱਦਦੇ, ਅੱਠ ਗੇਲਣ ਭਰੇ ਵੇ ਮੱਧ ਦੇ, ਮੂੰਹ ਟੱਡ ਕੇ ਸ਼ਰਾਬ ਉਲੱਦ ਦੇ,
ਪੀਂਹਦਾ ਨਸ਼ਾ ਚੜ੍ਹੇ ਤੋਂ ਦੰਦ ਜ਼ਹਿਰੀ ਐ, ਚੜ੍ਹੂ ਕੁੰਭ ਰੋਟੀਆਂ ਦਾ ਵੈਰੀ ਐ।

ਲਵੇ ਸਾਸ਼ਤਰ ਪਹਿਨ ਜੁਆਨ ਐਂ, ਕੁੰਭਕਰਨ ਬੜਾ ਬਲਵਾਨ ਐਂ, ਜਿਵੇਂ ਕੱਟਰੂ ਭਜੌਂਦਾ ਸਾਨ੍ਹ ਐਂ,
ਫੜ੍ਹ ਰਗੜਨ ਲੱਗ ਗਿਆ ਸੈਨਾ ਨੂੰ, ਨਹੀਂ ਮੋੜਦੇ ਰਾਮ ਦੀ ਮੈਨਾਂ ਨੂੰ।
ਬਣ-ਮਾਣਸ ਰਿੱਛ ਜੇ ਦੱਬਲੇ, ਸੁਆਦ ਲੱਗਦੇ ਬਾਂਦਰ ਚੱਬਲੇ, ਕੰਮਜ਼ੋਰ ਲੰਗੂਰਾਂ ਲੱਭਲੇ,
ਜਿਵੇਂ ਸੱਪ ਨੂੰ ਫੜ੍ਹੇ ਗਲਹਿਰੀ ਐ, ਚੜ੍ਹੂ ਕੁੰਭ ਰੋਟੀਆਂ ਦਾ ਵੈਰੀ ਐ।

ਜਿਹੜਾ ਕੁੰਭ ਤੇ ਰੌਣ ਦਾ ਭੇਤੀ, ਸੁਗਰੀਵ ਲਿਟਾਤਾ ਛੇਤੀ, ਫੇਰ ਮੂਰਛਾ ਹਨੂੰ ਨੂੰ ਦੇਤੀ,
ਨਾ ਅੰਗਦ ਢੁੱਕਦਾ ਨੇੜੇ ਸੀ, ਨਲ-ਲੀਲ ਨੂੰ ਖੁਆਤੇ ਗੇੜੇ ਸੀ।
ਦਿਨ ਛਿਪਜੂ ਰਾਮ ਨੂੰ ਸੱਦਦਾ, ਬੁੱਕ ਪੜ੍ਹਕੇ ਬੜਾ ਚਿੱਤ ਲੱਗਦਾ, ਜਾਣੀਂ ਪੀ ਲਿਆ ਪਿਆਲਾ ਮੱਘ ਦਾ,
'ਰੱਜਬਲੀ' ਰਸੀਲੀ ਸ਼ਾਇਰੀ ਐ, ਚੜ੍ਹੂ ਕੁੰਭ ਰੋਟੀਆਂ ਦਾ ਵੈਰੀ ਐ।

॥ਦੋਹਿਰਾ॥

ਚਬਲ-ਚਬਲ ਕੇ ਪਾੜਤੇ, ਬਾਂਦਰ ਰਿੱਛ ਲੰਗੂਰ।
ਤਾਂ ਹਥਿਆਰ ਲਗਾਇਕੇ, ਚੜ੍ਹਦੇ ਰਾਮ ਹਜ਼ੂਰ।

**ਮੁਕੰਦ ਛੰਦ—38**

ਲਲਕਾਰਾ ਮਾਰਕੇ ਬੁਲਾਵੇ ਕੁੰਭ ਜਾ,
ਰਾਮ ਆਖੇ ਥੱਕੇ ਕੁੰਭ ਨੂੰ ਅੜੁੰਬ ਜਾ।
ਉਸੇ ਵੇਲੇ ਸੂਟ ਜੰਗ ਦੇ ਸਵਾਉਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

ਮਾਰਕੇ ਝਪਟ ਸੁਗਰੀਵ ਡੇਗ ਲਿਆ,
ਨਫਰਾ! ਸ਼ੀਂਹ ਮਾਰਨਾ ਸ਼ਤਾਬੀ ਤੇਗ਼ ਲਿਆ,
ਲੋਥਾਂ ਦੇ ਅੰਬਾਰ ਲੱਗੇ ਲੌਣੇ-ਛੌਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

ਭੱਜਗੇ ਲੰਗੂਰ ਪੈਂਦਾ ਘੁਰ-ਘੁਰ ਛਾ,
ਆਗੀ ਹਨੂੰਮਾਨ ਨੂੰ ਦੁਪਹਿਰੇ ਮੁਰਛਾ,
ਮਰੇ ਸਾਥੀ ਮੇਰੇ ਰਾਖਸ਼ਾਂ ਤੋਂ ਚੌਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

ਡਰਦਾ ਭਵੀਸ਼ਨ ਦਲਾਂ 'ਚੋਂ ਬਾਹਰ ਗਿਆ,
ਲੰਮਾ ਪਾਤਾ ਬਾਲੀ ਦਾ ਅੰਗਦ ਹਾਰ ਗਿਆ,
ਜਾਨਕੀ ਚੱਕਣ ਵਾਲੜੇ ਡਰਾਉਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

ਅੱਜ ਨਲ-ਨੀਲ ਨੇ ਉਠਾਇਆ ਬੀੜਾ ਨਾ,
ਡੋਗੀ ਦਾ ਲੰਕੇਸ਼ ਦਾ ਭਰਾਤਾ ਚੀਹੜਾ ਨਾ।
ਏਹਨੂੰ ਮਾਰ ਭੁੱਖੇ ਬਾਂਦਰ ਰਜਾਉਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

ਖੜ੍ਹੇ ਜਾਮਾਵੰਤ ਨੂੰ ਵਖਾਦੂੰ ਥੰਮ੍ਹਾਂ ਪਾ,
ਚੱਲ ਉਏ-ਮਨਾਂ ਵਧਕੇ ਜ਼ਿਮੀ ਤੇ ਲੰਮਾ ਪਾ।
ਦੁਸ਼ਮਣ ਸਿਰੇ ਚੜ੍ਹੇ ਵੋ ਨਿਵਾਉਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

ਹੁਣ ਕੈਰਾਂ ਵਾਂਗੂੰ ਹਟੀਦਾ ਪਿਛਾੜੀ ਨਾ,
ਕੌਣ ਕਹੂ ਰਾਮ ਨੇ ਗਗਰ ਪਾੜੀ ਨਾ,
'ਬਾਬੂ' ਸੱਦੀ ਜਾਂਦੇ ਮੌਤ ਦੇ ਪ੍ਰਾਹੁਣੇ ਪਏ,
ਜੁਆਨ ਰਘੁਬੀਰ ਨੂੰ ਹਥਿਆਰ ਲਾਉਣੇ ਪਏ।

॥ਦੋਹਿਰਾ॥

ਜਾ ਕੇ ਕਰੇ ਮੁਕਾਬਲਾ, ਦਸ਼ਰਥ ਦਾ ਰਘੁਬੀਰ।
ਲੀਰਾਂ ਕਰਤਾ ਰਾਮ ਨੇ, ਕੁੰਭ ਦਾ ਪਾੜ ਸਰੀਰ।

**ਮੁਕੰਦ ਛੰਦ—39**

ਟਲੇ ਨਾ ਹੰਕਾਰਿਆ ਸ਼ੇਰ ਦਸ਼ਰਥ ਦਾ,
ਪਾਉਂਦਾ ਆਵੇ ਚਾਂਬੜਾ ਹਥਿਆਰ ਹੱਥ ਦਾ,
ਮੀਲ-ਮੀਲ ਸੁਣਦੀ ਅਵਾਜ਼ ਨਾਹਰੇ ਦੀ,
ਲੀਰ-ਲੀਰ ਕਰਤੀ ਸਰੀਰ ਭਾਰੇ ਦੀ।

ਬਣਦਾ ਕੀ ਬੰਦੇ ਦੀ ਮੁਨਿਆਦ ਪੁੱਗਜੇ,
ਵਾਹਣਾ ਵਿੱਚ ਮਾਸ ਦੇ ਉਡਾਤੇ ਰੁੱਗ ਜੇ।
ਪਾੜ੍ਹਤੀ ਵਿਚਾਲਿਉਂ ਗੋਗੜ ਹੰਕਾਰੇ ਦੀ,
ਲੀਰ-ਲੀਰ ਕਰਤੀ ਸਰੀਰ ਭਾਰੇ ਦੀ।

ਜਿਵੇਂ ਰਜਬਾਹੇ ਖਿੰਡ ਦੇ ਬਠਿੰਡਿਉਂ,
ਵਗੀ ਜਾਂਦੇ ਲਹੂ ਦੇ ਘਰਾਲ ਪਿੰਡਿਉਂ।
ਨਾੜ ਨਾੜ ਕੱਟਤੀ ਵਜੂਦ ਸਾਰੇ ਦੀ,
ਲੀਰ-ਲੀਰ ਕਰਤੀ ਸਰੀਰ ਭਾਰੇ ਦੀ।

ਚੀਰਤਾ ਜਿਸਮ ਨੂੰ ਵਿਚਾਲਿਉਂ ਚੀਰ ਪਾ,
ਰਾਖਸ਼ ਡਰੇ ਵੇ ਦੌੜਗੇ ਵਹੀਰ ਪਾ
ਝੱਲੀ ਨਾ ਗਰਜ ਰਾਮ ਲਲਕਾਰੇ ਦੀ,
ਲੀਰ-ਲੀਰ ਕਰਤੀ ਸਰੀਰ ਭਾਰੇ ਦੀ।

ਰੂੰ ਦੇ ਵਾਂਗੂ ਕੁੰਭ ਦਾ ਪਿੰਜਰ-ਪਿੰਜਤਾ,
ਲਹੂ ਨਾ ਕਨਾਲ ਦਾ ਕਆਰਾ ਸਿੰਜਤਾ।
ਖੁਸ਼ੀ ਹੋਗੀ ਦੱਬ ਔਰਤ ਮੁਜ਼ਾਰੇ ਦੀ,
ਲੀਰ-ਲੀਰ ਕਰਤੀ ਸਰੀਰ ਭਾਰੇ ਦੀ।

ਖੰਡਾ ਰਾਮ ਚੰਦ ਦਾ ਕਲੇਜਿਉਂ ਪਾਰ ਗਿਆ,
ਝੱਟ ਰੂਹ ਨਿੱਕਲਕੇ ਉਡਾਰੀ ਮਾਰ ਗਿਆ।
'ਬਾਬੂ' ਲਾਜ਼ ਰੱਖਲੀ ਔਤਾਰ ਧਾਰੇ ਦੀ,
ਲੀਰ-ਲੀਰ ਕਰਤੀ ਸਰੀਰ ਭਾਰੇ ਦੀ।

॥ਦੋਹਿਰਾ॥

ਪੰਜਵੇਂ ਦਿਨ ਜੰਗ ਕਰਨ ਨੂੰ, ਲਛਮਣ ਹੋ ਗਿਆ ਤਿਆਰ।
ਆ ਗਿਆ ਕਰਨ ਮੁਕਾਬਲਾ, ਮੇਘ ਨਾਥ ਬਲਕਾਰ।

**ਮੁਕੰਦ ਛੰਦ—40**

ਮਾਰੇ ਆ ਕੇ ਲੱਖਣ ਰਣਾਂ 'ਚ ਬੜਕਾਂ,
ਲੱਗ ਗਿਆ ਪਿਛਲੀਆਂ ਕੱਢਣ ਰੜਕਾਂ।
ਅੱਗ ਲੱਗੀ ਲਛਮਣ ਦੇ ਸਰੀਰ ਨੂੰ,
ਚਾਅ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

ਗਿਆ ਰਣ-ਭੂਮਕਾ ਚਲਾਉਂਦਾ ਤੇਗ ਨੂੰ,
ਜਾਂਦੇ ਸਾਰ ਯੁੱਧ 'ਚ ਵੰਗਾਰੇ ਮੇਘ ਨੂੰ।
ਅਵਾਸਾਰ ਲੱਗ ਗਿਆ ਚਲੌਣ ਤੀਰ ਨੂੰ,
ਚਾਅ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

ਪੈਂਤਰਾ ਬਦਲ ਪਾਉਂਦਾ ਫਿਰੇ ਫੋਰੀਆਂ,
ਕਰ ਦੇਵੇ ਮੇਘ ਦੇ ਪਿੰਡੇ 'ਚ ਮੋਰੀਆਂ।
ਪਾ ਕੇ ਕਮੰਦ ਡੇਗ ਲਿਆ ਅਖ਼ੀਰ ਨੂੰ।
ਚਾਅ੍ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

ਜ਼ੋਰ ਨਾਲ ਮਾਰਦਾ ਉਲਾਰ ਸਾਂਗ ਜੀ,
ਚਮੜੀ ਉਧੇੜਤੀ ਗਲੋਟੇ ਵਾਂਗ ਜੀ।
ਪਾਤਾ ਫੜ੍ਹ ਮੌਰਾਂ ਦੇ ਵਿਚਾਲੇ ਚੀਰ ਨੂੰ,
ਚਾਅ੍ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

ਗੁੰਦਵੇਂ ਜਿਸਮ ਦੇ ਉਡਾਤੇ ਪੜਛੇ,
ਭਰ-ਭਰ ਡੁੱਲਦੇ ਲਹੂ ਦੇ ਕੜਛੇ।
ਤੇ ਉਡਾਤਾ ਹਿੱਕ ਦੇ ਵਿਚਾਲਿਉਂ ਲੀਰ ਨੂੰ,
ਚਾਅ੍ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

ਧਰ ਲਿਆ ਕੁਹਾੜਾ ਲੋੜ ਪੈਗੀ ਲਾਂਗੀ ਦੀ,
ਅੱਡ ਕੀਤੇ ਡੌਲੇ ਜਿਉਂ ਕਿੱਕਰ ਛਾਂਗੀ ਦੀ।
ਸੱਜੀ ਭੁਜਾ ਉੱਡ ਘੱਤਗੀ ਵਹੀਰ ਨੂੰ,
ਚਾਅ੍ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

ਬਾਂਦੀ ਝਾਕੇ ਜਿਵੇਂ ਦੂਰ ਤੋਂ ਬਲੋਚਣਾਂ,
'ਬਾਬੂ' ਵਾਜ ਮਾਰ ਸੱਦਲੀ ਸਲੋਚਨਾ,
ਠੱਲਿਆ ਨਾ ਜਾਂਵਦਾ ਅੱਖਾਂ ਦੇ ਨੀਰ ਨੂੰ,
ਚਾਅ ਚੜ੍ਹਿਆ ਵਿਆ ਰਾਮ ਦੇ ਲੜਾਕੇ ਵੀਰ ਨੂੰ।

### ਬੈਂਤ—41

ਕਹਿੰਦੀ ਭੁਜਾ ਪਛਾਣ ਕੇ ਮੇਘ ਦੀ ਜੀ, ਦਿਲ ਰਿਹਾ ਸਵੇਰ ਦਾ ਦਹਿਲ ਬਾਂਦੀ।
ਢੱਠੀ ਰਹੀ ਨਵਾਰ ਦੇ ਪਲੰਘ ਉੱਤੇ, ਦਿਲ ਟੁੱਟਿਆ ਹੋ ਅੱਜ ਘੈਲ ਬਾਂਦੀ।

ਸਤੀ ਹੋਵਣਾ ਨਾਲ ਮਹਿਬੂਬ ਦੇ ਮੈਂ, ਵੇਦ ਪੜ੍ਹੀ ਨਲੈਕ ਨਾ ਜੈਹਲ ਬਾਂਦੀ?
ਮੇਰਾ ਖੋਲ੍ਹਦੇ ਸੀਸ ਸੁਹਾਗ ਦਾ ਤੂੰ, ਗਈ ਬਰਕਤਾਂ ਤੇ ਚਹਿਲ-ਪਹਿਲ ਬਾਂਦੀ।

ਮੇਰਾ ਲਹਿ ਗਿਆ ਸੀਸ ਤੋਂ ਛਤਰ ਭੈਣੇ, ਵੱਢ ਵੱਢਕੇ ਖਾਣਗੇ ਮਹਿਲ ਬਾਂਦੀ।
ਨਹੀਂ ਸੱਟ ਵਿਯੋਗ ਦੀ ਸਹਿਣ ਜੋਗੀ, ਹੁੰਦਾ ਨਹੀਂ ਰੰਡੇਪ ਕੁਝ ਸਹਿਲ ਬਾਂਦੀ।

ਭਰੂੰ ਸੇਜ ਤੇ ਮੁੱਠੀਆਂ ਕਿਸ ਦੀਆਂ ਮੈਂ, ਕਦੋਂ ਕਰੂੰ ਭਰਥਾਰ ਦੀ ਟਹਿਲ ਬਾਂਦੀ।
ਜੁਆਨ ਸਾਧਨੀ ਕੱਢਲੀ ਸਾਧੂਆਂ ਦੀ, ਕਰੀ ਸੌਹਰੇ ਚੰਡਾਲ ਨੇ ਪਹਿਲ ਬਾਂਦੀ।

ਫੂਕ ਦੇਣ ਸਵਰਨ ਦਾ ਸ਼ਹਿਰ ਸਾਰਾ, ਉਨ੍ਹਾਂ ਇੱਕ ਨਾ ਛੱਡਣੀ ਰਹਿਲ ਬਾਂਦੀ।
ਏਥੇ ਕਰਨ ਹਕੂਮਤਾਂ ਬਾਂਦਰੇ ਨੀ, ਇਨ੍ਹਾਂ ਰਾਜਪੁਰ ਕਰਨ ਦੇ ਐਹਲ ਬਾਂਦੀ।

'ਬਾਬੂ' ਸੀਸ ਲਿਆਵਣਾ ਰਾਮ ਕੋਲੋਂ, ਕਹਿੰਦੇ ਨਫ਼ਰ ਨੂੰ ਜੋੜ ਲੈ ਬੈਲ ਬਾਂਦੀ।

॥ਦੋਹਿਰਾ॥

ਸਤੀ ਹੋਣ ਦੇ ਵਾਸਤੇ, ਸੀਸ ਲੈਣ ਨੂੰ ਜਾਏ।
ਹਟਕੇ ਬਹਿ ਨੂੰਹ ਰਾਣੀਏਂ, ਸਸੁਰ ਰਿਹਾ ਸਮਝਾਏ।

**ਮੁਕੰਦ ਛੰਦ—42**

ਆਈ ਤਜਵੀਜ ਰੌਣ ਦੇ ਪਸਿੰਦ ਨਾ,
ਦਸਾਂ ਸਿਰਾਂ ਵਾਲੇ ਨੂੰ ਰਕਾਨੇ ਨਿੰਦ ਨਾ।
ਰੁੱਗ ਪਾਕੇ ਦਾਹੜੀ ਪਿਉ ਬੁੱਢੇ ਦੀ ਟੋਹੇਂ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀਂ ਨੋਂਹੇ ਨੀ।

ਉਸ ਜਾ ਮਿਉਂਦੇ ਵੈਰੀਆਂ ਦੇ ਜੱਥੇ ਨਾ,
ਲੱਗੀ ਤੂੰ ਪੁੱਤਰ ਸੂਰਜ ਦੇ, ਮੱਥੇ ਨਾ।
ਬੈਠੀ ਬੀਬੀ ਰਾਣੀਏਂ ਮੱਹਲੀਂ ਸੋਂਹੇ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀਂ ਨੋਂਹੇ ਨੀ।

ਮੰਨ ਗੱਲ ਮੇਰੀ ਮੇਰਿਆਂ ਵਜ਼ੀਰਾਂ ਦੀ,
ਵੇਖ ਵੱਧ ਜਾਊ ਆਕੜ ਫਕੀਰਾਂ ਦੀ।
ਅੱਲੇ ਫੱਟ ਬੱਚੜੇ ਮਰੇ ਤੋਂ ਕੋਹੇਂ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀਂ ਨੋਂਹੇ ਨੀ।

ਵੇਖੀਂ ਡੋਬ ਦੇਵੀਂ ਨਾ ਜਹਾਜ਼ ਲਾਜ਼ ਦੇ,
ਚੱਲੀ ਆਂਡੇ ਆਹਲਣਿਉਂ ਚੱਕਣ ਬਾਜ਼ ਦੇ।
ਮੱਛੀਆਂ ਕਮਲੀਏ ਟਿੱਬਿਆਂ ਤੋਂ ਟੋਹੇਂ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀਂ ਨੋਂਹੇ ਨੀ।

ਪਾਵੇਂ ਦੁੱਧ ਸੱਪ ਨੂੰ, ਕਊਏ ਨੂੰ ਚੋਗਾ ਨੀ,
ਛੱਡਿਆ ਕਿਤੇ ਜਿਉਂਦਾ ਨਾ ਖੜਨ ਜੋਗਾ ਨੀ।
ਖਿੜੇ ਫੁੱਲ ਅਗਨੀ ਮਚਾਕੇ ਲੋਹੇਂ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀਂ ਨੋਂਹੇ ਨੀ।

ਮੇਰੇ ਜਿਉਂਦੇ ਵੈਰੀ ਦੀ ਸ਼ਰਨ ਲੱਗੋਂ ਨੀ,
ਹੋ ਜਾ ਪਰ੍ਹੇ ਮੇਰੀਆਂ ਅੱਖਾਂ ਦੇ ਅੱਗੋਂ ਨੀ।
ਰਾਮ ਕੋਲੇ ਜਾ ਕੇ ਰੌਣ ਨੂੰ ਬਗੋਹੇਂ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀਂ ਨੋਂਹੇ ਨੀ।

ਛੱਡ ਗਿਆ ਭਰਾਤਾ ਜਿਉਂਦੇ ਪ੍ਰੀਵਾਰ ਨੂੰ,
ਕਾਹਨੂੰ ਮੱਥਾ ਚੱਲੀ ਟੇਕਣ ਗਦਾਰ ਨੂੰ।
'ਬਾਬੂ' ਜੀ ਕਿਉਂ ਰਾਮ ਦੇ ਚਰਨ ਛੋਹੇਂ ਨੀ,
ਵੇਖੀਂ ਲਾਜ਼ ਸੌਹਰੇ ਨੂੰ ਲਵਾਦੀ ਨੋਂਹੇ ਨੀ।

॥ਦੋਹਿਰਾ॥

ਮੰਨਦੀ ਨਹੀਂ ਸਲੋਚਣਾ, ਗਈ ਰਾਮ ਦੇ ਪਾਸ।
ਸੀਸ ਦੇ ਦਿਉ ਮੇਘ ਦਾ, ਸਤੀ ਹੋਣ ਦੀ ਆਸ।
ਸੀਸ ਹਸਾਕੇ ਲੈ ਜਿਊ, ਕਹੇ ਰਾਮ ਅਵਤਾਰ।
ਸੀਸ ਹੱਸੇ ਵਿੱਚ ਗੋਦ ਦੇ, ਆਹ ਗੱਲ ਸੁਣਦਿਆਂ ਸਾਰ।

**ਸ਼ਬਦ ਤਰਜ਼—43**

ਸਤੀ ਪਤੀ ਦਾ ਪੱਟਾਂ ਤੇ ਸਿਰ ਧਰਕੇ, ਹੱਥ ਦੋ ਉਤਾਂਹ ਨੂੰ ਜੋੜ ਲੇ,
ਜਿਹੜਾ ਨਿਉਂ ਗਿਆ ਉਸ ਤੋਂ ਡਰਕੇ, ਕਰਕੇ ਨਿਹਾਲ ਮੋੜਲੇ।
ਪੁਲ ਬੰਨ੍ਹਤੇ ਸੱਚੇ ਦੇ ਜੱਸ ਦੇ, ਬੈਠਗੀ ਪਿਆਰੀ ਰਾਮ ਦੀ,
ਖਿੜ-ਖਿੜ ਸੀ ਚਿੱਟੇ ਜੇ ਦੰਦ ਹੱਸਦੇ, ਵੇਖਦੀ ਕਚੀਹਰੀ ਰਾਮ ਦੀ।

ਰਹੀ ਸਾਰੀ ਜੇ ਉਮਰ ਦੁੱਧ ਧੋਤੀ, ਪਤੀ ਤੂੰ ਜਵਾਨ ਸੀ ਹੁੰਦਾ,
ਜਾਣੀਂ ਕਲੀਆਂ ਖਿੜਨ ਡੁੱਲੇ ਮੋਤੀ, ਕਿਉਂ ਨੀ ਕੁਰਬਾਨ ਤੂੰ ਹੁੰਦਾ।
ਪੁੱਤ ਜਣੇ ਵੇ ਬਹਾਦਰ ਸੱਸ ਦੇ, ਮੰਨਦੇ ਪਿਆਰੀ ਬਾਮ ਦੀ,
ਖਿੜ-ਖਿੜ ਸੀ ਚਿੱਟੇ ਜੇ ਦੰਦ ਹੱਸਦੇ, ਵੇਖਦੀ ਕਚੀਹਰੀ ਰਾਮ ਦੀ।

ਮਰੇ ਮੇਘ ਨੂੰ ਸੁਣਾਉਂਦੀ ਮਿਠੀਆਂ, ਵੇਖੀ ਜਤ ਕਾਇਮ ਤੂੰ ਪੀਆ।
ਸਦਾ ਹਾਜ਼ਰ ਟਹਿਲ ਵਿੱਚ ਡਿੱਠੀਆਂ, ਕਰ ਦੇਣਾ ਰਹਿਮ ਤੂੰ ਪੀਆ।

ਬੋਲੀ ਔਗਣ ਜ਼ਬਾਨੋਂ ਦੱਸਦੇ, ਖੈਰ ਮੈਂ ਮਨਾਵਾਂ ਸ਼ਾਮ ਦੀ,
ਖਿੜ-ਖਿੜ ਸੀ ਚਿੱਟੇ ਜੇ ਹੱਸਦੇ, ਵੇਖਦੀ ਕਚਹਿਰੀ ਰਾਮ ਦੀ।

ਦੋਵੇਂ ਹਿੱਲੀਆਂ ਸੁਰਖ਼ ਜਿਹੀਆਂ ਬੁੱਲ੍ਹੀਆਂ, ਦੂਰੋਂ ਝਮਕਾਰ ਜਿਆ ਪਿਆ,
ਨਾਲੇ ਅੱਖੀਆਂ ਭੜਕ ਦੇ ਖੁੱਲ੍ਹੀਆਂ, ਝਾਕੇ ਸਰਦਾਰ ਜਿਆ ਪਿਆ।
ਚੰਗੇ ਐਹੋ ਜੇ ਸਖ਼ੀ ਦੇ ਘਰ ਵੱਸਦੇ, ਦੁਨੀਆਂ ਚੁਫੇਰੇ ਗਾਂਵਦੀ,
ਖਿੜ-ਖਿੜ ਸੀ ਚਿੱਟੇ ਜੇ ਦੰਦ ਹੱਸਦੇ, ਵੇਖਦੀ ਕਚੀਹਰੀ ਰਾਮ ਦੀ।

ਦੋਵੇਂ ਹਿੱਲੀਆਂ ਸੁਰਖ਼ ਜਿਹੀਆਂ ਬੁੱਲ੍ਹੀਆਂ, ਦੂਰੋਂ ਝਮਕਾਰ ਜਿਆ ਪਿਆ,
ਨਾਲੇ ਅੱਖੀਆਂ ਭੜਕ ਕੇ ਖੁੱਲ੍ਹੀਆਂ, ਝਾਕੇ ਸਰਦਾਰ ਜਿਆ ਪਿਆ।
ਚੰਗੇ ਐਹੋ ਜੇ ਸਖ਼ੀ ਦੇ ਘਰ ਵੱਸਦੇ, ਦੁਨੀਆਂ ਚੁਫ਼ੇਰੇ ਗਾਂਵਦੀ।
ਖਿੜ-ਖਿੜ ਸੀ ਚਿੱਟੇ ਜੇ ਦੰਦ ਹੱਸਦੇ, ਵੇਖਦੀ ਕਚੀਹਰੀ ਰਾਮ ਦੀ।

ਸੀਸ ਮੇਘ ਦਾ ਖੁਸ਼ੀ ਦੇ ਨਾਲ ਹੱਸਿਆ, ਉੱਠ ਸਲੋਚਨਾ ਖੜ੍ਹੀ,
ਆ ਕੇ ਬੱਦਲ ਮੇਘ ਦਾ ਵੱਸਿਆ, ਰਾਮ ਕੋਲੇ ਲੱਗਗੀ ਝੜੀ।
ਮਾਰ ਘਟਾਂ 'ਚੋ ਚੰਦਰਮਾ ਜਿਉਂ ਲੱਛਦੇ, ਲੋਕੀ ਸੀ ਖੁਸ਼ਹਾਲ ਲਾਹਮ ਦੀ,
ਖਿੜ-ਖਿੜ ਸੀ ਚਿੱਟੇ ਜੇ ਦੰਦ ਹੱਸਦੇ, ਵੇਖਦੀ ਕਚੀਹਰੀ ਰਾਮ ਦੀ।

ਲੈ ਕੇ ਵਾਸ਼ਨਾ ਉੱਡਣ ਫੁੱਲੋਂ ਭੌਰ ਤਾਂ, ਲੈਣਾਂ ਇੱਕ ਥਾਂ ਕੀ ਖੜ੍ਹਕੇ,
ਰਾਜ਼ੀ ਹੋਣਗੇ ਮਰਦ ਸਣੇ ਔਰਤਾਂ, 'ਬਾਬੂ' ਦੀ ਰਮਾਇਣ ਪੜ੍ਹਕੇ।
ਵਿੱਚ ਤਰਜ਼ਾਂ ਭਰੇ ਵੇ ਛੰਦ ਰਸਦੇ, ਸਾਰੇ ਲਾਇਕ ਨੇ ਅਨਾਮ ਦੀ,
ਖਿੜ-ਖਿੜ ਸੀ ਚਿੱਟੇ ਜੇ ਦੰਦ ਹੱਸਦੇ, ਵੇਖਦੀ ਕਚੀਹਰੀ ਰਾਮ ਦੀ।

### ਬੈਂਤ—44

ਰਾਵਣ ਪੁੱਤਰ ਨਰਾਤਕ ਨੂੰ ਕਹਿਣ ਲੱਗਾ, ਲਾ ਲੈ ਪੰਜ ਹਥਿਆਰ ਤੂੰ ਸਰੜ ਦੇ ਜੀ।
ਮੇਘਨਾਥ ਦੇ ਲੱਖਣ ਤਲਵਾਰ ਮਾਰੀ, ਭੁਜਾ ਉੱਡਗੀ ਵਾਂਗਰਾਂ ਗਰੜ ਦੇ ਜੀ।

ਵੈਰੀ ਜਾਵੇ ਨਾ ਦੌੜ ਰਣ ਭੂਮਕਾ 'ਚੋਂ, ਪਕੜ ਨਾਲ ਕਮੰਦ ਦੇ ਨਰੜ ਦੇ ਜੀ।
ਹਾਥੀ ਨਾਲ ਮੁਕਾਬਲਾ ਲੂੰਬੜੀ ਦਾ, ਤੋੜ ਹੱਡੀਆਂ ਜਰੜ ਕੇ ਜਰੜ ਦੇ ਜੀ।

ਸਿਰੋਂ ਚੱਕ ਪਟਾਕਾਇ ਦੇ ਧਰਤ ਉੱਤੇ, ਸਾਹਨ ਵਾਂਗਰਾਂ ਹੇਠ ਲੈ ਦਰੜ ਦੇ ਜੀ।
ਛੇਤੀ ਜੋੜ ਚੌਹ ਬਲਦ ਸੁਹਾਗਿਆਂ ਨੂੰ, ਭਲ੍ਹੇ ਤੋੜ ਕਿਆਰੜੇ ਕਰੜ ਦੇ ਜੀ।

ਜਿਸਮ ਪੱਛਦੇ ਮਾਰਕੇ ਬਰਛੀਆਂ ਨੂੰ, ਸੀਸ ਵਾਂਗ ਤਰਬੂਜ ਦੇ ਝਰੜ ਦੇ ਜੀ।
ਪੇਟ ਪਾੜ ਬਣਾਦਿਉ ਘੇਗਰੇ ਜੀ, ਫੜ ਰਗਾਂ ਤੋਂ ਗਰਦਨਾਂ ਘਰੜ ਦੇ ਜੀ।

ਫੜ੍ਹ ਨਹਿਰ ਵਗ੍ਹਾ ਦਿਉ ਮੈਲਿਆਂ ਦੀ, ਪੁੱਤ ਚਵਲ ਦੇ ਵਾਂਗਰਾਂ ਹਰੜ ਦੇ ਜੀ।
ਹੁਣ 'ਬਾਬੂ' ਜੋ ਮੈਟ੍ਰਿਕ ਪਾਸ ਕਰਦੇ, ਪਾਸ ਹੋਣ ਡਵੀਜ਼ਨ ਵਿੱਚ ਥਰੜ ਦੇ ਜੀ।

॥ਦੋਹਿਰਾ॥

ਅਹੀ ਰੌਣ ਗਿਆ ਲੜਨ ਨੂੰ, ਨਹੀਂ ਜ਼ੋਰ ਦਾ ਅੰਤ।
ਮਾਰੂ ਭਾਲ ਪਤਾਲ 'ਚੋਂ, ਹਨੂੰਮਾਨ ਬਲਵੰਤ।

**ਮੁਕੰਦ ਛੰਦ—46**

ਅਹੀ ਰੌਣ ਲੜਕੇ ਲੜਾਈ ਹਾਰ ਗਿਆ,
ਹਨੂੰਮਾਨ ਮਗਰੇ ਉਡਾਰੀ ਮਾਰ ਗਿਆ।
ਜਿਵੇਂ ਗੋਲੀ ਨਿੱਕਲੇ ਬੰਦੂਕ ਨਾਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਰਾਖਸ਼ ਨਲੈਕ ਦੁੱਖ ਦਿੰਦੇ ਅੱਗਰੇ,
ਹਨੂੰ ਜਾਂਦਾ ਮਾਰਦਾ ਦੁੜੰਗੇ ਮੱਗਰੇ,
ਦੇ ਗਿਆ ਭੀੜ ਨਿੱਕਲ ਕਮੰਦ ਜਾਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਪੁੱਤ ਦਸ ਸਿਰਾਂ ਵਾਲੇ ਦਾ ਚੰਗਿਆੜਦਾ,
ਪਿੱਛੇ ਜਾਵੇ ਘੁਕਦਾ ਬਰੋਲਾ ਹਾੜ੍ਹ ਦਾ।
ਬਚਣਾ ਮੁਹਾਲ ਅੰਜਨੀ ਦੇ ਲਾਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਬਗਲੇ ਨੇ ਖਿੱਚਲੀ ਘੜੀਸ ਖੱਡ 'ਚੋਂ,
ਚੁੰਝ ਮਾਰ ਚੂਸ ਲਿਆ ਬਲੱਡ ਡੱਡ 'ਚੋਂ।
ਵੇਖ ਜਿੰਦ ਜਾਵੇ ਡੁੰਮਣੇ ਮਖਿਆਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਸੀਸ ਤੋਂ ਉਲਾਰ ਮਾਰਦਾ ਗੁਰਜ ਨੂੰ,
ਕੱਚੀਆਂ ਇੱਟਾਂ ਦੇ ਡੇਗ ਲਿਆ ਬੁਰਜ ਨੂੰ।

ਹਿੱਲਿਆ ਨਾ ਜਾਵੇ ਫੱਟੜ ਸਰਾਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਮਾਰਕੇ ਛੜੱਪੇ ਗੁਣ ਜੀ ਨੂੰ ਮਿੱਧਦਾ,
ਭੂੰਡ ਕੀ ਬਣਾਲੂੰ ਖਾਣ ਵਾਲਾ ਲਿੱਦ ਦਾ,
ਮਿਲਣਾ ਕਦੇ ਨਾ ਛੁਟਕਾਰਾ ਕਾਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਵਣੀ ਜਾਪ ਕਰਦੇ ਬਣਾਕੇ ਘਰ ਜੀ,
ਜ਼ੋਰ ਨਾਲ ਲੈਂਦੇ ਰਿਖੀਆਂ ਤੋਂ 'ਕਰ' ਜੀ।
ਕਰੋਂ ਪਾਪ ਪਾਪੀਓ ਬਥੇਰੇ ਸਾਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

ਜੰਗਲਾਂ 'ਚੋਂ ਇਨ੍ਹਾਂ ਨੇ ਉਜਾੜੇ ਵੱਸਦੇ,
ਇਹਦੀ ਰਾਜਧਾਨੀ ਅਮਰੀਕਾ ਦੱਸਦੇ,
ਗਿਣ-ਗਿਣ ਲੈ ਲੂ ਬਦਲੇ ਚੰਡਾਲ ਤੋਂ,
ਆਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

'ਰੱਜਬਲੀ' ਛਾਪਤੀ ਕਿਤਾਬ ਤੀਸਰੀ,
ਕਿਤਨੀ ਕੁ ਦੇਵੇ ਲੱਜ਼ਤ ਕਵੀਸ਼ਰੀ,
ਪੁੱਛੋ ਜੰਘੀਰਾਣਿਉਂ ਰਾਮ ਸਿਉਂ ਦਿਆਲ ਤੋਂ,
ਅਹੀ ਰੌਣ ਮਾਰਿਆ ਭਾਲਕੇ ਪਤਾਲ ਤੋਂ।

॥ਦੋਹਿਰਾ॥
ਆਹੀ ਰੌਣ ਨੂੰ ਮਾਰਤਾ, ਮੁੱਕ ਗਿਆ ਜਦੋਂ ਕਲੇਸ਼।
ਤੇ ਮਗਰੋਂ ਯੁੱਧ ਕਰਨ ਨੂੰ, ਚੜ੍ਹਦਾ ਰੌਣ ਲੰਕੇਸ਼।

**ਸ਼ਬਦ ਤਰਜ—47**

ਲੰਕਪਤੀ ਨੇ ਤਿਆਰੀ ਕਰਲੀ, ਪੁੱਤ ਸਰਦਾਰ ਦੇ ਪਿੱਛੋਂ,
ਜਿੰਦ ਕੱਢਕੇ ਤਲੀ ਤੇ ਧਰਲੀ, ਸਾਰੇ ਪ੍ਰੀਵਾਰ ਦੇ ਪਿੱਛੋਂ।
ਨਾਰਾਂ ਵੇਖੀ ਜਾਣ ਖੋਹਲ ਝਰੋਖੇ, ਸ਼ੇਰ ਨੂੰ ਧਜੂਕੇ ਪੌਣਦੇ,
ਜੀਹਨੂੰ ਫੜਲੇ ਜ਼ਿਮੀਂ ਤੇ ਠੋਕੇ, ਆਫ਼ਰੀ ਦਲੇਰ ਰੌਣ ਦੇ।

ਨਲ-ਨੀਲ ਨੇ ਬਣਾਲੀ ਜੋਟੀ, ਰਾਮ ਜੀ ਚੜ੍ਹਾਤੇ ਚਮ੍ਹਾਲਾ,
ਕਹਿੰਦਾ ਖੇਤ 'ਚ ਖਿਲਾਰੂੰ ਬੋਟੀ, ਮੇਰਾ ਨਾ ਸੁਖਾਲਾ ਹਮਲਾ,

ਵਾਰੀ-ਵਾਰੀ ਤਾਂ ਲਵੋ ਸਭ ਡੋਕੇ, ਪਾਦੂੰ ਜਰਕਾਟੇ ਧੌਣ ਦੇ,
ਜੀਹਨੂੰ ਫੜਲੇ ਜ਼ਿਮੀਂ ਤੇ ਠੋਕੇ, ਆਫ਼ਰੀ ਦਲੇਰ ਰੌਣ ਦੇ।

ਹਨੂੰਮਾਨ ਦੇ ਮਾਰਦਾ ਠੇਡੇ, ਫੁੱਟਬਾਲ ਵਾਂਗੂੰ ਸਿੱਟਕੇ,
ਜੋੜੋਂ ਪੱਟ ਤੇ ਅਸ਼ੋਕ ਦੇ ਪੇਡੇ, ਮੰਦਰ ਸੁਨਹਿਰੀ ਇੱਟ ਕੇ,
ਭਰ ਕੱਢੀ ਗਿਆ ਲਹੂ ਦੇ ਬੋਕੇ, ਉੱਪਰ ਖੜ੍ਹੋਕੇ ਮੌਣ ਦੇ,
ਜੀਹਨੂੰ ਫੜਲੇ ਜ਼ਿਮੀਂ ਤੇ ਠੋਕੇ, ਆਫ਼ਰੀ ਦਲੇਰ ਰੌਣ ਦੇ।

ਉਤਾਂਹ ਅੰਗਦ ਉਠਾ ਲਿਆ ਪੱਟ ਤੋਂ, ਕਹਿੰਦਾ ਫਿਰੇ ਪੱਟ ਨਾ ਚੱਕਿਆ,
ਪਰ੍ਹੇ ਮਾਰਿਆ ਚਲਾਕੇ ਦੂਰ ਵੱਟ ਤੋਂ, ਹੱਸੀ ਜਾਏ ਨਸ਼ੇ ਦਾ ਡੱਕਿਆ।
ਡਿੱਗਿਆ ਪੱਥਰਾਂ ਵਿਚਾਲੇ ਪੁੱਠਾ ਹੋ ਕੇ, ਗੇੜੇ ਖਾਂਦਾ ਵਾਂਗ ਭੌਣ ਦੇ,
ਜੀਹਨੂੰ ਫੜਲੇ ਜ਼ਿਮੀਂ ਤੇ ਠੋਕੇ, ਆਫ਼ਰੀ ਦਲੇਰ ਰੌਣ ਦੇ।

ਕਿਹੜਾ ਜੱਗ ਤੇ ਬਰਾਬਰ ਬਲ ਮੇਂ, ਵੈਰੀ ਨੂੰ ਉਡੀਕਾਂ ਚਿਰ ਦਾ,
ਲਛਮਣ ਦੇ ਕਮੰਦ ਪਾਲੀ ਗਲ ਮੇਂ, ਵਾਹਣਾਂ 'ਚ ਘੜੀਸੀ ਫਿਰਦਾ,
ਤੇਜ਼ ਖੰਡੇ ਜੇ ਮੁੜਨ ਵੱਜ ਟੋਕੇ, ਰੱਜ ਰੱਤ ਨਾਲ ਨੌਹਣ ਦੇ,
ਜੀਹਨੂੰ ਫੜਲੇ ਜ਼ਿਮੀਂ ਤੇ ਠੋਕੇ, ਆਫ਼ਰੀ ਦਲੇਰ ਰੌਣ ਦੇ।

ਜਾਕੇ ਦੇ ਦਿਉ ਰਾਮ ਨੂੰ ਰਪਟਾਂ, ਡੇਗਤੇ ਤੁਮ੍ਹਾਰੇ ਨਾਲ ਦੇ,
'ਬਾਬੂ' ਆਉਂਦੀਆਂ ਛੰਦਾਂ 'ਚੋਂ ਲਪਟਾਂ, ਮੋਮ ਵਾਂਗੂੰ ਜਾਂਦੇ ਢਾਲ੍ਹਦੇ,
ਜੋਤ, ਭਗਤੂ ਸੁਣਾਉਣ ਖੜ੍ਹੋਕੇ, ਤਰਜ਼ਾਂ ਸਵਾਰ ਲੌਣ ਦੇ,
ਜੀਹਨੂੰ ਫੜਲੇ ਜ਼ਿਮੀਂ ਤੇ ਠੋਕੇ, ਆਫ਼ਰੀ ਦਲੇਰ ਰੌਣ ਦੇ।

॥ਦੋਹਿਰਾ॥

ਤਰੱਥਲ ਪਾਤਾ ਜੁਆਨ ਨੇ, ਚੜ੍ਹੇ ਅਕਾਸ਼ ਗੁਬਾਰ।
ਰਾਮ ਚੰਦਰ ਅਵਤਾਰ ਨੇ, ਦੀਆ ਰੌਣ ਕੋ ਮਾਰ।

**ਡਿਉਢਾ ਛੰਦ—48**

ਲੱਖ ਪੁੱਤ ਤੇ ਲੱਖ ਤੋਂ ਜ਼ਿਆਦਾ ਪੋਤੇ ਸੀ, ਤੇ ਸ਼ਹਿਰ ਸੀ ਸਵਰਨ ਦਾ,
ਘੋੜੇ ਨੱਚੇ ਹਾਥੀ ਝੂਲਦੇ ਖੜੋਤੇ ਸੀ, ਸੁਨੇਹਾ ਆ ਗਿਆ ਮਰਨ ਦਾ।
ਚੰਦ ਵਾਂਗੂੰ ਪੈਣ ਚਮਕਾਰੇ ਫੇਸ ਦੇ, ਹੰਕਾਰ ਪਾਤਾ ਮਾਲ ਨੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

ਆ ਕੇ ਚੰਦ ਸੂਰਜ ਰਸੋਈ ਕਰਦੇ, ਪਵਣ ਝੱਲੇ ਪੱਖੀਆਂ,
ਦੇਵ ਤੇ ਇੰਦਰ ਵਰਗੇ ਵੀ ਡਰਦੇ, ਜੀ ਨਾ ਮਿਲਾਉਂਦੇ ਅੱਖੀਆਂ।
ਪੈਰੀਂ ਪੈਗੇ ਸਾਰੇ ਰਜਵਾੜੇ ਦੇਸ਼ ਦੇ, ਸੀ ਜਿਤਨੇ ਭੁਪਾਲ ਨੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

ਟੀਕਾ ਲੰਕਾਪਤੀ ਨੇ ਕਰਿਆ ਸੀ ਵੇਦਾਂ ਦਾ, ਬੜਾ ਪੰਡਤ ਭਾਰੀ ਸੀ,
ਸੂਰਜ ਗਰੂਬ ਹੋ ਗਿਆ ਉਮੈਦਾਂ ਦਾ, ਤੇ ਤਕਦੀਰ ਹਾਰੀ ਸੀ।
ਪੌੜੀ ਲਾਉਣੀ ਸੁਰਗ ਨੂੰ ਇਰਾਦੇ ਏਸ ਦੇ, ਤੇ ਘੇਰਾ ਪਾ ਲਿਆ ਜਾਲ ਨੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

ਹੱਥਕੜੀ ਮੌਤ ਨੂੰ ਲਗਾਈ ਕਰੜੀ, ਜੀ ਖੈਰ ਨਾ ਗੁਜ਼ਾਰਾਂਗੇ,
ਕੁੱਤੀ ਵਾਂਗੂੰ 'ਦੌਣ' ਦੇ ਅਠਾਹਾਂ ਨਰੜੀ, ਜਦੋਂ ਜੀ ਚਾਹੂ ਮਾਰਾਂਗੇ।
ਕਰ ਲੈਂਦੇ ਰਿਸ਼ੀ ਮੁਨੀ ਨੂੰ ਅੜੇਸ ਦੇ, ਡਬੋਣਾ ਪੁੱਠੀ ਚਾਲ ਨੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

ਨਾਲ ਉਹਨੂੰ ਦਸਾਂ ਸਿਰਾਂ ਦਾ ਵੀ ਮਾਣ ਸੀ, ਤੇ ਵੀਰ ਕੁੰਭਕਰਨ ਦਾ,
ਦੇਵਤੇ ਜਿੱਤਣ ਵਾਲਾ ਪੁੱਤ ਜੁਆਨ ਸੀ, ਜੋ ਨਾ-ਨਾਂ ਲੈਂਦਾ ਡਰਨ ਦਾ,
ਆਕੇ ਜਿੰਦ ਵਿੱਚ ਫਸਗੀ ਕਲੇਸ਼ ਦੇ, ਨਾ ਹੋਣੀ ਵੇਲੇ ਟਾਲ ਨੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

ਬੁਰਾ ਕੀਤਾ ਨਾਰ ਚੱਕਲੀ ਔਤਾਰ ਦੀ, ਪਛਤਾਉਂਦਾ ਮਰਜੂ,
ਜਿੰਦੜੀ ਗੁਆਕੇ ਸਾਰੇ ਪ੍ਰਵੀਰ ਦੀ, ਦਹਿ-ਸਿਰਾ ਜਿਆ ਠਰਜੂ।
ਰਾਮ ਹੋਰੀਂ ਵਿੱਚ ਸੀ ਫ਼ਕੀਰੀ ਭੇਸ ਦੇ, ਤੇ ਜਾ ਫਰੋਲੇ ਆਲ੍ਹਣੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

'ਬਾਬੂ' ਢੰਗ ਰਚੇ ਦੁਨੀਆਂ ਕਮਾਉਣ ਦੇ, ਏਸ ਦੇਹ ਨਿਮਾਣੀ ਨੇ,
ਕੱਟ ਦਿੱਤੇ ਸਿਰ ਸੀ ਹੰਕਾਰੇ ਰੌਣ ਦੇ, ਰਾਮ ਦੀ ਭਵਾਨੀ ਨੇ।
ਏਹਦੇ ਨਾਵੇਂ ਜੱਗ 'ਚੋਂ ਬਣਾਕੇ ਮੇਸ ਦੇ, ਕੁਸ਼ੱਲਿਆ ਦੇ ਲਾਲ ਨੇ,
ਪਾਵੇ ਨਾਲ ਕਾਲ ਬੰਨ੍ਹਿਆ ਵਿਆ ਲੰਕੇਸ਼ ਦੇ, ਲੰਕੇਸ਼ ਮਾਰਿਆ ਕਾਲ ਨੇ।

।ਦੋਹਿਰਾ॥

ਹੁੰਦੇ ਜ਼ੁਲਮ ਜਹਾਨ ਤੇ, ਬੜੇ ਧਰਤ ਸਿਰ ਭਾਰ।
ਕਾਲ ਪਕੜ ਕੇ ਮਾਰਤਾ, ਰਾਵਣ ਕਰੇ ਹੰਕਾਰ।

## ਤਰਜ਼—49

ਰਾਜੇ ਜਨਕ ਨੇ ਕਰੇ ਅਡੰਬਰ, ਜਦੋਂ ਧੀ ਦੇ ਰਚੇ ਸਵੰਬਰ, ਜੀਹਦਾ ਸ਼ਰਮ-ਧਰਮ ਵਿੱਚ ਨੰਬਰ,
ਆਗੇ ਬਾਤਾਂ ਜਿਸ ਥਾਂ ਸੁਣੀਆਂ ਸੀ, ਦਰੜਦੀ ਮਰਦੀ ਦੁਨੀਆਂ ਸੀ।
ਆਉਣ ਜਾ ਉੱਡਣ ਖਟੋਲੇ, ਪਾਪੀ ਰੌਣ ਗਰਜ ਕੇ ਬੋਲੇ, ਨਾ ਹਿੱਲਿਆ ਧਨੁਸ਼ ਜਦ ਤੋਲੇ,
ਚੱਕ ਮੁੜ-ਮੁੜ ਪੰਜ ਛੀ ਵਾਰ ਗਿਆ, ਹੰਕਾਰ ਕਰਿਆ ਵਿਆ ਮਾਰ ਗਿਆ।

ਰਾਮ ਬਣ ਨੂੰ ਗਿਆ ਛੱਡ ਖੇੜੇ, ਆ ਰਾਵਣ ਦੀ ਭੈਣ ਛੇੜੇ, ਕੱਢੇ ਲਛਮਣ ਲੌਣੇ ਗੇੜੇ,
ਨੱਕ ਬਰਛੀ ਮਾਰਕੇ ਵੱਢ ਲਿਆ ਹੈ, ਮੂੰਹ ਆਲੇ ਵਾਂਗੂੰ ਟੱਡ ਲਿਆ ਹੈ।
ਜਾ ਕੇ ਘਰੇ ਕਹੇ ਨੱਕ ਟੱਕਲੀ, ਹੋਗੀ ਰੌਣ ਤੋਂ ਬੜੀ ਬੇਅਕਲੀ, ਉਹਨੇ ਨੌਂਹ ਦਸ਼ਰਥ ਦੀ ਚੱਕਲੀ,
ਜਦੋਂ ਰਾਮ ਅਵਤਾਰ ਸ਼ਿਕਾਰ ਗਿਆ, ਹੰਕਾਰ ਕਰਿਆ ਵਿਆ ਮਾਰ ਗਿਆ।

ਲੱਗੇ ਮਗਰ ਭਰਾ ਦੋ ਉਹਦੇ, ਫੜ ਤੀਰਾਂ ਨਾਲ ਪ੍ਰੋਦੇ, ਨਾਲ ਰਲਗੇ ਦੱਖਣ ਦੇ ਯੋਧੇ,
ਕੰਮ ਕਰਿਆ ਰੌਣ ਨੇ ਮਾੜਾ ਸੀ, ਸੀਤਾ ਚੱਕਲੀ ਮਾਰਕੇ ਧਾੜਾ ਸੀ।
ਲੋਕ ਕਰਨ ਰਾਮ ਦੀ ਮੰਨਤਾ, ਪੁਲ ਬਾਈਂ ਕੋਸ ਵਿੱਚ ਬੰਨ੍ਹਤਾ, ਸਾਰਾ ਬਾਗ ਰੌਣ ਦਾ ਭੰਨਤਾ,
ਮਾਰਿਆ ਅੱਛਰੂਪਾਲ ਜਦ ਬਾਹਰ ਗਿਆ, ਹੰਕਾਰ ਕਰਿਆ ਵਿਆ ਮਾਰ ਗਿਆ।

ਆਫ਼ਰੀਨ ਮੇਘ ਦੀ ਬਰਛੀ, ਫੜ੍ਹ ਡੱਕਰੇ ਖਿਲਾਰੇ ਕਰ ਸੀ, ਵਰ ਮਿਲਿਆ ਓਸਨੂੰ ਅਰਸ਼ੀ,
ਆਜੇ ਹੱਥ 'ਚ ਚਲਾਈ ਮੁੜਕੇ ਜੀ, ਜੀਹਦੇ ਲੱਗਜੇ ਲਗੜ ਵਾਂਗ ਰੂੜਕੇ ਜੀ।
ਤੇਰੇ ਸ਼ਾਬਾਸ਼ ਮੇਘ ਦੀਏ ਤੇਗੇ, ਮਾਰ ਲਹੂ ਦੇ ਚੜ੍ਹਾਤੇ ਸੇਗੇ, ਮੱਲ ਲਛਮਣ ਵਰਗੇ ਡੇਗੇ,
ਉੱਤੋਂ ਇੰਦਰ ਰਾਜਾ ਹਾਰ ਗਿਆ, ਹੰਕਾਰ ਕਰਿਆ ਵਿਆ ਮਾਰ ਗਿਆ।

ਰਾਮ ਚੰਦ ਨੇ ਹਨੂੰਮਾਨ ਘੱਲਿਆ, ਪੁੱਤ ਪੌਣ ਦਾ ਪੌਣ ਬਣ ਚੱਲਿਆ, ਬੂਟੀ ਮਿਲੀ ਨਾ ਜਿਗਰ ਗਿਆ ਸੱਲਿਆ,
ਉੱਤੇ ਪਰਬਤ ਚੱਕ ਲਿਆ ਤਲੀਆਂ ਦੇ, ਅਫ਼ਰੀਨ ਐਹੋ ਜੇ ਬਲੀਆਂ ਦੇ।
ਉਹਨੇ ਦਿਨ ਨਾ ਚੜ੍ਹਨ ਤਾ ਜੁਆਨੋਂ, ਆਵੇ ਪੈਂਦਾ ਛਕਾਟ ਸਮਾਨੋਂ, ਜਤੀ ਲਛਮਣ ਬਚ ਗਿਆ ਜਾਨੋਂ,
ਹੱਥ ਦੇ ਕੇ ਰੱਖ ਕਰਤਾਰ ਗਿਆ, ਹੰਕਾਰ ਕਰਿਆ ਵਿਆ ਮਾਰ ਗਿਆ।

ਕਾਠ ਕੁੰਭਕਰਨ ਦਾ ਭਾਰਾ, ਮੂੰਹ ਕੋਠਾ ਨਾਸ ਚੁਬਾਰਾ, ਖਾ ਜੇ ਰਾਸ਼ਨ ਘਰ ਦਾ ਸਾਰਾ,
ਪੂਰੇ ਸਿਕਸ ਮਹੀਨੇ ਪੱਕਦਾ ਸੀ, ਸਾਰਾ ਇੱਕ ਦਿਨ ਦੇ ਵਿੱਚ ਛਕਦਾ ਸੀ।
ਰਿੱਛ ਹੇਠ ਜਾੜ੍ਹ ਦੇ ਦੱਬਲੇ, ਖਿੱਲਾਂ ਵਾਂਗਰ ਬਾਂਦਰ ਚੱਬਲੇ, ਉਹ ਵੀ ਇਜ਼ਰਾਇਲ ਨੇ ਲੱਭਲੇ,
ਉਹ ਵੀ ਇੱਕ ਦਿਨ ਛੱਡ ਸੰਸਾਰ ਗਿਆ,ਹੰਕਾਰ ਕਰਿਆ ਵਿਆ ਮਾਰ ਗਿਆ।

ਖਾਗੀ ਅਕਲ ਰੌਣ ਦੀ ਗੋਤਾ, ਵੇਦ ਪੜ੍ਹਕੇ ਬਣ ਗਿਆ ਖੋਤਾ, ਲੱਖ ਪੁੱਤਰ ਸਵਾ ਲੱਖ ਪੋਤਾ,
ਗਲ਼ ਲੰਕਪਤੀ ਦਾ ਵੱਢਿਆ ਸੀ, ਦੀਵਾ ਕਰਨ ਜੋਗਾ ਨਾ ਛੱਡਿਆ ਸੀ।

ਕੁਛ ਮਾਰੇ ਮਾਰ ਭਜਾਤੇ, ਲੰਮੇ ਵਾਂਗ ਸੁਹਾਗਿਆਂ ਪਾਤੇ, 'ਬਾਬੂ' ਮਹਿਲ ਸੁਨਹਿਰੀ ਢਾਤੇ,
ਜਿੱਤ ਰਾਮ ਚੰਦਰ ਅਵਤਾਰ ਗਿਆ, ਹੰਕਾਰ ਕਰਿਆ ਵਿਆ ਮਾਰ ਗਿਆ।

**ਬੈਂਤ—50**

ਰੌਣ ਹਾਰ ਗਿਆ ਰਾਮ ਦੀ ਜੇਤ ਹੋਗੀ, ਚੋਟ ਲੱਗਗੀ ਪੈਣ ਨਗਾਰਿਆਂ ਤੇ।
ਰਹੀਆਂ ਰਾਤ ਦਿਨ ਨੌਬਤਾਂ ਵੱਜਦੀਆਂ ਜੀ, ਹੋਗੇ ਬਾਂਦਰ ਰਿੱਛ ਕਕਾਰਿਆਂ ਤੇ।

ਪੁੱਤ ਪੋਤਰੇ ਰੌਣ ਦੇ ਖ਼ਤਮ ਹੋਗੇ, ਫਿੱਟ ਲਾਹਨਤਾਂ ਪੈਣ ਨਕਾਰਿਆਂ ਤੇ।
ਨਾਰਾਂ ਪਿੱਟਦੀਆਂ ਸਿੱਟਦੀਆਂ ਨੀਰ ਅੱਖੋਂ, ਸਿਆਪੇ ਕਰਦੀਆਂ ਫਿਰਨ ਹੰਕਾਰਿਆਂ ਤੇ।

ਛੋਟੇ ਰੌਣ ਦੇ ਵੀਰ ਨੂੰ ਤਿਲਕ ਦੇਤਾ, ਦੇਤਾ ਫ਼ੌਜ ਨੇ ਜੋਰ ਜੈਕਾਰਿਆਂ ਤੇ।
ਲਿਆਉਂਦੇ ਬਾਗ਼ ਅਸ਼ੋਕ 'ਚੋਂ ਜਾਨਕੀ ਨੂੰ, ਵਾਰੇ ਸੀਸ ਨਰੈਣ ਦੇ ਤਾਰਿਆਂ ਤੇ।

ਦੋਵੇਂ ਵੀਰ ਤੇ ਜਾਨਕੀ ਬੈਠ ਜਾਂਦੇ, ਨਾਲ ਹਨੂੰ ਬਬਾਨ ਸ਼ਿੰਗਾਰਿਆਂ ਤੇ।
ਜਾਮਾਵੰਤ ਨਲ, ਨੀਲ, ਸੁਗਰੀਵ, ਅੰਗਦ, ਬਾਕੀ ਹੋਣ ਅਸਵਾਰ ਤਿਆਰਿਆਂ ਤੇ,

ਜਾਂਦੇ ਵਤਨ ਨੂੰ ਉੱਡਣ ਗਟੋਲੜੇ ਜੀ, ਹੋਗੇ ਪੀਂਘ ਦੇ ਵਾਂਗ ਹੁਲਾਰਿਆਂ ਤੇ।
ਪਹੁੰਚ ਜਾਂਦੇ ਸ਼ਹਿਰ ਅਯੁੱਧਿਆ ਮੇਂ, ਨਾਰਾਂ ਫੁੱਲ ਬਰਸਾਉਣ ਚੁਬਾਰਿਆਂ ਤੇ।

ਲਾਲੇ ਹਿੱਕ ਨੂੰ ਪੁੱਤ ਸੁਮਿੱਤਰਾ ਨੇ, ਕਰੇ ਜਾਨ ਕੁਰਬਾਨ ਪਿਆਰਿਆਂ ਤੇ,
ਖ਼ੁਸ਼ੀ ਹੋਈ ਨੈਹਤ ਕੁਸ਼ੱਲਿਆ ਨੂੰ, ਧੱਨ ਵੰਡਦੀ ਵਾਰ ਦੁਲਾਰਿਆਂ ਤੇ।

ਵਾਜ਼ੇ ਵੱਜਦੇ ਵਿੱਚ ਅਯੁੱਧਿਆ ਦੇ, ਦੀਵੇ ਜਗਣ ਪਏ ਮਹਿਲ ਮੁਨਾਰਿਆਂ ਤੇ।
'ਬਾਬੂ' ਅੱਜ ਮਨਾਉਣ ਦੀਵਾਲੀਆਂ ਜੀ, ਹੋਗੇ ਬਹੁਤ ਮਸ਼ਹੂਰ ਜੱਗ ਸਾਰਿਆਂ ਤੇ।

।ਦੋਹਿਰਾ॥

ਨ੍ਹੇਰ ਪੈ ਗਿਆ ਸ਼ਹਿਰ ਮੇਂ, ਹੋਣ ਭਵਨ ਬਰਬਾਦ।
ਮਗਰੋਂ ਰਾਜ ਕਮਾਉਣ ਨੂੰ, ਘਰ ਨਾ ਬਚੀ ਔਲਾਦ।

**ਮੁਕੰਦ ਛੰਦ—51**

ਫੱਟੇ ਸ਼ੇਰ ਵਾਂਗ ਰਾਵਣ ਚੰਗ੍ਹਿਆੜੀ ਗਿਆ,
ਰਾਮ-ਬਰਛੇ ਮਾਰ ਗੱਗਰ ਪਾੜ੍ਹੀ ਗਿਆ।
ਤਰਸੂਲ ਹਿੱਕ ਦੇ ਵਿਚਾਲੇ ਛੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਲਾਲ ਅਬਛਾਰ ਜਿਆ ਚਲਾਤਾ ਬਾਹਾਂ ਦਾ,
ਕਾਹਲਾ ਵਾਜ਼ ਸੁਣਦਾ ਅਖ਼ੀਰੀ ਸਾਹਾਂ ਦਾ।
ਕਿਸੇ ਦਾ ਨਹੁੰ-ਮਾਸ ਜਿਆ ਖਿੰਡਾਤਾ ਘੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਰੌਣ ਕੁੰਭਕਰਨ ਸੀ ਮਿੱਟੀ ਦੀ ਗੋਥ ਤੇ,
ਸਿਆਪੇ ਹੋਣ ਮੇਘ ਸੂਰਮੇ ਦੀ ਲੋਥ ਤੇ,
ਮਾਰਤਾ ਜੁਆਨ ਧੂਮਰ ਤਰੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਰਾਖਸ਼ਾਂ ਨੂੰ ਬਾਂਦਰ ਲੰਗੂਰ ਡੇਗਦੇ,
ਛੇਤੀ ਢਹਿਗੇ ਉਸਰੇ ਬੁਰਜ਼ ਰੇਗ ਦੇ।
ਮਾਰ ਲੰਮੇ ਪਾਤੇ ਜਿਉਂ ਸੁਹਾਗਾਂ ਜੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਰਿੱਛਾਂ ਨੇ ਖਭੋਤੇ ਨਹੁੰਦਰ ਘਰੂੰਡ ਦੇ,
ਹੱਡੀਆਂ ਨੂੰ ਕਾਗਲੇ ਗਿੱਦੜ ਚੂੰਡ ਦੇ।
ਤਾਜ਼ਾ ਮਾਸ ਭੁੱਖੇ ਕੂਕਰਾਂ ਨੂੰ ਵੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਤੋੜੇ ਭਾਰੇ ਗੁਰਜ਼ ਲਗਾਏ ਟਾਲੇ ਪਏ,
ਮੂਧੇ ਮੂੰਹ ਜ਼ਮੀਨ ਤੇ 'ਚੱਕਣ' ਵਾਲੇ ਪਏ,
ਕਿਤੇ ਰੁਲ਼ੇ ਬਰਛਾ ਸੁਨਹਿਰੀ ਘੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਕੁੰਭ ਜੈਸੇ ਵੀਰ ਮੇਘ ਜੈਸੇ ਪੁੱਤ ਜੇ,
ਫੂਕਦੇ ਦੁਸਹਿਰੇ ਨੂੰ ਬਣਾਕੇ ਬੁੱਤ ਜੇ,
ਆਂਵਦਾ ਅੰਤ ਨਾ ਮਰਿਆਂ ਦੀ ਮੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

ਰੋਂਦੀਆਂ ਸਵਾਣੀਆਂ ਸਿਰਾਂ ਤੇ ਰੇਤ ਪਾ,
ਗੱਦੀ ਤੇ ਭਵੀਸ਼ਨ ਬਹਾਤਾ ਜੇਤ ਪਾ।
'ਰਜਬਲੀ' ਉੱਡਦਾ ਫਲੈਗ ਝੰਡੀ ਦਾ,
ਬੁਰਾ ਹਾਲ ਹੋਇਆ ਰਾਵਣ ਪਖੰਡੀ ਦਾ।

# ਮਿਹਰ ਦੀ ਨਜ਼ਰ

॥ ਦੋਹਿਰੇ ॥

ਤੂੰ ਇਕ ਠੀਕ ਸ਼ਰੀਕ ਨਾ, ਤੇਰਾ ਨਾਮ ਗਫ਼ੂਰ।
ਦੂਰ ਅੰਧਰਾ, ਨੂਰ ਦੇਹ, ਸ਼ਾਇਰੀ ਬਖ਼ਸ਼ ਹਜ਼ੂਰ।

ਮੱਲ ਖੜੇ ਦੁਆਰੇ ਨੂੰ ਆਣ ਕੇ, ਦੇਣ ਸਲਾਮੀ ਨਿਉਂਕੇ,
ਤੇਰੇ ਘਰ ਵਿਚ ਕਮੀਆਂ ਕੀ, ਭਲਾਂ ਜੇ ਮੰਨ ਲੈਂ ਕੁਐਸਚਨ ਤਿਹੁੰਕੇ।
ਚੁੰਝ ਭਰੇ ਜਾਨਵਰ ਜੇ, ਕਦੇ ਮੁੱਕਣਾ ਇਲਮ ਖਜ਼ਾਨਾ,
ਰੰਗ ਬੱਝ ਜੇ ਕਚਹਿਰੀ ਮੇਂ, ਮੇਹਰ ਦੀ ਨਜ਼ਰ ਕਰੋ ਮੇਹਰਵਾਨਾਂ।

ਰੱਖੇ ਪਰਬਤ ਧਰਤੀ ਤੇ, ਉੱਤੇ ਰੰਗ-ਰੰਗ ਦੇ ਫਲਾਵਰ ਮਹਿਕਣ,
ਦਿਨੇ ਸੂਰਜਾ ਚਮਕੇ ਜੀ, ਰਾਤ ਨੂੰ ਚੰਦ ਤੇ ਸਿਤਾਰੇ ਟਹਿਕਣ।
ਬਿਨਾ ਪਿੱਲਰ ਉਸਾਰਿਆ ਤੋਂ, ਉਤੋਂ ਦੀ ਤਾਣਿਆਂ ਛਤਰ ਅਸਮਾਨਾਂ,
ਰੰਗ ਬੱਝ ਜੇ ਕਚਹਿਰੀ ਮੇਂ, ਮੇਹਰ ਦੀ ਨਜ਼ਰ ਕਰੋ ਮੇਹਰਵਾਨਾਂ।

ਕਿਤੇ ਟਿੱਬੀਆਂ ਰੇਤਦੀਆਂ, ਕਿਤੇ ਹਨ ਨਦੀਆਂ ਸਮੁੰਦਰ ਨਿੱਤਰੇ,
ਕਿਤੇ ਮੋਰ ਕੂਕਦੇ ਜੀ, ਬਣਾਂ ਵਿੱਚ ਬੁੱਕਣ ਬਘੇਰੇ ਚਿੱਤਰੇ।
ਕਿਤੇ ਖੁੰਬਰੇ ਸੁਣਾਉਂਦੇ ਜੀ, ਗੁੜ੍ਹਕ ਕੇ ਉਚੀਆਂ ਤੇਰੀਆਂ ਸ਼ਾਨਾਂ,
ਰੰਗ ਬੱਝ ਜੇ ਕਚਹਿਰੀ ਮੇਂ, ਮੇਹਰ ਦੀ ਨਜ਼ਰ ਕਰੋ ਮੇਹਰਵਾਨਾਂ।

ਵਰ ਬਖ਼ਸ਼ ਸੁਰੱਸਤੀ ਦਾ, ਦਾਸ ਨੂੰ ਦੇਹ ਲਿਟਰੇਚਰ ਰੱਜਮਾਂ,
ਆ ਜੇ ਜਾਚ ਗਰਾਂਮਰ ਦੀ, ਕਦੇ ਮੈਂ ਲੱਗ ਜਾਂ ਬਣਾਵਣ ਨਜ਼ਮਾਂ,
ਤੇਰੇ ਭਰੇ ਭੰਡਾਰੇ 'ਚੋਂ, ਭੁੱਖੇ ਨਾ ਮੰਗਤੇ ਮੁੜਨ ਵਿਦਵਾਨਾਂ,
ਰੰਗ ਬੱਝ ਜੇ ਕਚਹਿਰੀ ਮੇਂ, ਮਿਹਰ ਦੀ ਨਜ਼ਰ ਕਰੋ ਮੇਹਰਵਾਨਾ।

ਪਰਚਾਰਕ ਬੋਲਣ ਜੀ, ਸੰਤ ਜਨ ਸੁਣਨ ਕਵੀਸ਼ਰ ਗਾਉਂਦੇ,
ਕੱਠ ਬੱਝ ਗਏ ਖਿਲਕਤ ਦੇ, ਲੋਕ ਬੜੇ ਦੂਰ-ਦੂਰ ਤੋਂ ਆਉਂਦੇ।

ਖੰਡ ਨਾਲੋਂ ਮਿੱਠੀਆਂ ਜੀ, ਰਹੀਆਂ ਪਰ ਅੰਮ੍ਰਿਤ ਗੇਰ ਜ਼ਬਾਨਾਂ,
ਰੰਗ ਬੱਝ ਜੇ ਕਚਹਿਰੀ ਮੇਂ, ਮੇਹਰ ਦੀ ਨਜ਼ਰ ਕਰੋ ਮੇਹਰਵਾਨਾਂ।

ਬਾਬੇ ਨਾਨਕ ਵਰਗੇ ਜੀ, ਆਣ ਪਰਚਾਰ ਸੁਣਾ ਗਏ ਸਾਂਝੇ,
ਦਿਲ ਭਰੇ ਮੈਲ਼ ਦੇ ਜੀ, ਗੁਰਾਂ ਨੇ ਵਾਂਗ ਗਲਾਸਾਂ ਮਾਂਜੇ।
ਚੰਦ ਦਿਨ ਦਾ ਮੇਲਾ ਜੀ, ਆਹਾ ਜਗ ਰੰਗਲਾ ਕਬਤੂਰ ਖਾਨਾ,
ਰੰਗ ਬੱਝ ਜੇ ਕਚਹਿਰੀ ਮੇਂ, ਮੇਹਰ ਦੀ ਨਜ਼ਰ ਕਰੋ ਮੇਹਰਵਾਨਾਂ।

ਸ਼ਾਇਰ ਵਧੀਆ 'ਮੋਹਨ ਸਿੰਘ', ਜੀ 'ਸ਼ੇਰ ਸਿੰਘ' ਚੰਦ ਸਿੰਘ ਤੇ 'ਸਿੰਘ ਮਾਘੀ'।
ਕਿਤੇ ਸੇਵਕ 'ਰਜਬ ਅਲੀ' ਦੇ ਸੁਣਨ ਨੂੰ ਦੁਨੀਆਂ ਫਿਰੇ ਵੈਰਾਗੀ।
ਇਹਨਾਂ ਸਭਨਾਂ ਨਾਲੋਂ ਜੀ, ਪਿੰਗਲ ਨੂੰ ਸਮਝੇ 'ਸੰਪੂਰਨ' ਦਾਨਾਂ,
ਰੰਗ ਬੱਝ ਜੇ ਕਚਹਿਰੀ ਮੇਂ, ਮੇਹਰ ਦੀ ਨਜ਼ਰ ਕਰੋ ਮੇਹਰਵਾਨਾਂ।

# ਕਿੱਸਾ ਸੁੱਚਾ ਸਿੰਘ ਸੂਰਮਾ

॥ਦੋਹਿਰਾ॥

ਸੁੱਚਾ ਸਿੰਘ ਜੁਆਨ ਦਾ, ਕਹੂੰ ਹਵਾਲ ਤਮਾਮ।
ਗੋਤ ਜਵੰਦੇ ਸਮਝਣਾ, ਰਹੇ ਸਮਾਂਹ ਦੇ ਗਾਮ।

**ਮੁਕੰਦ ਛੰਦ—1**

ਸੁੱਚਾ ਜੰਮਿਆ ਸਮਾਂਹ 'ਚ ਜਵੰਦੇ ਗੋਤ ਦਾ,
ਚੰਦ ਵਾਂਗੂੰ ਨੂਰ ਸੀ, ਮੱਥੇ ਦੀ ਜੋਤ ਦਾ।
ਛੈਲ ਬਾਂਕੇ ਗੱਭਰੂ ਜਵਾਨ ਉਚੇ ਦੀ।
ਸੁਣਲੋ ਕਵੀਸ਼ਰੀ ਜਵੰਦੇ ਸੁੱਚੇ ਦੀ।

ਜ਼ੋਰ ਵਾਲੇ ਚਹਿਲ, ਡੂਲ ਦੇ ਕਚਹਿਰੀ ਮੇਂ,
ਪੰਜ-ਸੱਤ ਜਾਕੇ ਤੇ ਵੱਸਣ ਗਹਿਰੀ ਮੇਂ।
ਚਲਦੀ ਨਾ ਪੇਸ਼ ਚੋਬਰ ਬਗੁੱਚੇ ਦੀ,
ਸੁਣਲੋ ਕਵੀਸ਼ਰੀ ਜਵੰਦੇ ਸੁੱਚੇ ਦੀ।

ਗਹਿਣੇ ਲੈਲੀ ਮੱਲ ਨੇ, ਸੁੱਚੇ ਦੀ ਧਰਤੀ,
ਦਗ਼ੇ ਨਾਲ ਮਿੱਤਰ ਕਰਾਤਾ ਭਰਤੀ।
ਵੀਰੋ ਨਾਰ ਖੋਹਲੀ ਐ ਨਰੈਣੇ ਬੁੱਚੇ ਦੀ,
ਸੁਣਲੋ ਕਵੀਸ਼ਰੀ ਜਵੰਦੇ ਸੁੱਚੇ ਦੀ।

ਫੇਰ ਚਿੱਠੀ ਲਿਖਤੀ ਭਰਾ ਨੇ ਵੀਰ ਨੂੰ,
ਅੱਗ ਲੱਗ ਜਾਵੇ, ਜੁਆਨ ਦੇ ਸਰੀਰ ਨੂੰ।
ਅਲਖ ਮੁਕਾਤੀ ਸੀ, ਘੁਕੱਰ ਲੁੱਚੇ ਦੀ,
ਸੁਣਲੋ ਕਵੀਸ਼ਰੀ ਜਵੰਦੇ ਸੁੱਚੇ ਦੀ।

ਵੀਰੋ ਬਦਮਾਸ਼ ਦਾ, ਵਿਛੌਣਾ ਚੱਕਤਾ,
ਭਾਗ ਸਿਉਂ ਵਿਚੋਲਾ ਨਰਕਾਂ ਨੂੰ ਧੱਕਤਾ।

ਸੱਥ ਵਿੱਚ ਲਾਸ਼ ਤਾਂ ਰੁਲਾਤੀ ਟੁੱਚੇ ਦੀ,
ਸੁਣਲੋ ਕਵੀਸ਼ਰੀ ਜਵੰਦੇ ਸੁੱਚੇ ਦੀ।

ਗਹਿਰੀ ਵਿੱਚ ਹੋਰ ਵੀ ਲੁੱਚੜ ਭਾਬੀ ਸੀ,
'ਰਜਬਲੀ' ਕਰੇ ਗੱਜਣ ਖ਼ਰਾਬੀ ਸੀ।
ਜਿੰਦੜੀ ਮੁਕਾਤੀ, ਬੇਸ਼ਰਮ ਬੁੱਚੇ ਦੀ,
ਸੁਣਲੋ ਕਵੀਸ਼ਰੀ ਜਵੰਦੇ ਸੁੱਚੇ ਦੀ।

**ਕਬਿੱਤ—2**

ਸਮਾਂਹ ਇੱਕ ਨਗਰ, ਰਿਆਸਤ ਪਟਿਆਲੇ ਵਿੱਚ,
ਚਹਿਲ ਲੋਕ ਵਸਦੇ ਹੰਕਾਰ ਵਾਲ੍ਹੇ ਤਿੰਨ੍ਹਾਂ 'ਚੋ।
ਚਹਿਲ ਲੋਕ ਮਾਲਕ ਜਵੰਦੜੇ ਮਰੂਸ ਸਾਰੇ।
ਸੁੱਚਾ ਸਿੰਘ ਸੂਰਮਾ ਮਸ਼ਹੂਰ ਹੋਇਆ ਜਿੰਨ੍ਹਾਂ 'ਚੋ।
ਮਾਲਕੀ ਬਗ਼ੈਰ ਨਾ ਲੱਜਤ ਆਵੇ ਵੱਸਣੇ ਦੀ,
ਆਗੈ ਗਹਿਰੀ ਵਿੱਚ, ਕਿਉਂ ਹਮੇਸ਼ ਰਹਿਣ ਘਿਣਾਂ 'ਚੋ।
ਵੀਰੋ ਨਾਰ ਵਿਆਹੀ ਸੀ, ਲਗਾ ਕੇ ਜ਼ੋਰ ਸਾਰਿਆਂ ਨੇ,
'ਰਜਬਲੀ' ਮਰ ਗਿਆ, ਜੁਆਰ ਸਿੰਘ ਦਿਨਾਂ 'ਚੋ।

**ਕਬਿੱਤ—3**

ਜੁਆਰੂ ਬੇਸ਼ਕਲ ਸੀ, ਤੇ ਵੀਰੋ ਵਾਂਗ ਮੋਰਨੀ ਦੇ,
ਆਇਆ ਨਾ ਪਸੰਦ ਜੁਆਨ, ਮਾਰਤਾ ਅਸੇਬ ਸੇ।
ਕੋਈ ਕਹਿੰਦਾ ਦਿੱਤਾ ਸੀ ਸਿੰਬਲਬਾਰ ਦੁੱਧ ਵਿੱਚ,
ਜ਼ਹਿਰ ਪਾਤੀ ਖੀਰ 'ਚ ਨਿਕਾਲ ਪੁੜੀ ਜੇਬ ਸੇ।
ਕੋਈ ਕਹਿੰਦਾ ਫੀਮ ਸੀ, ਮਲਾਤੀ ਮਲ਼ ਰੋਟੀ ਵਿੱਚ,
ਚੂਰੀ ਖੁਆਤੀ ਗਹਿਣੇ ਪਾਕੇ ਝਾਂਜਰ ਪੰਜੇਬ ਸੇ।
'ਬਾਬੂ ਜੀ' ਪਤਾ ਨਹੀਂ ਕਿਹੜੀ ਗੱਲ ਸੱਚੀ ਐਨੀਆਂ 'ਚੋਂ?
ਐਨੀ ਗੱਲ ਸੱਚੀ ਜੁਆਨ ਮਾਰਤਾ ਫਰੇਬ ਸੇ।

॥ਦੋਹਿਰਾ॥

ਸੁੱਚੇ, ਘੁੱਕਰ ਮੱਲ ਨੇ, ਖਾੜਾ ਲਿਆ ਪੁਟਾਏ।
ਕਰਦੇ ਜ਼ੋਰ ਹਮੇਸ਼ ਜੀ, ਖਾੜੇ ਦੇ ਵਿੱਚ ਜਾਏ।

## ਮੁਕੰਦ ਛੰਦ—4

ਸੁੱਚੇ ਨਾਲ ਮੱਲ ਨੇ ਵਟਾਲੀ ਪੱਗ ਜੀ,
ਕੱਠੇ ਜਾਂਦੇ ਸੂਰਮੇ ਰਹਿਣ ਲੱਗ ਜੀ।
ਗੁੱਡਲੀ ਕਨਾਲ਼ ਪੈਲੀ ਜਾਕੇ ਵਾੜਿਆ 'ਚੈ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੈ।

ਚੌੜੀ ਹਿੱਕ ਪੱਟ ਨਾ ਮਿਉਂਦੇ ਥੱਬਿਆਂ 'ਚੈ,
ਸਿਆਣੇ ਮਾਪੇ ਰੱਖਦੇ ਲਕੋਕੇ ਡੱਬਿਆਂ 'ਚੈ।
ਖਾਂਦੇ ਜੁਆਨ ਸੱਕਰ ਮੱਖਣ ਮਾੜਿਆਂ 'ਚੈ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੈ।

ਮੈਲੇ ਲੀੜੇ ਸੱਜਦੇ ਲੰਗੋਟੇ ਮੌਰਾ ਤੇ,
ਵੇਖਕੇ ਜਨਾਨੀਆਂ ਡੁਲਣ ਭੌਰਾਂ ਤੇ।
ਝਾਕਦੇ ਨਾ ਲੌਣੇ ਜਿਉਂ ਮੜਕ ਲਾੜਿਆਂ 'ਚੈ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੈ।

ਲਿਆਉਂਦੇ ਸੀ ਬਦਾਮ ਆਣਕੇ ਬਠਿੰਡੇ ਤੋਂ,
ਸ਼ੀਸ਼ੇ ਵਾਂਗੂ ਮੁੱਖ ਦਿਸ ਆਉਂਦੇ ਪਿੰਡੇ ਤੋਂ।
ਸ਼ਾਇਰਾਂ ਵਾਂਗੂ ਪੌਂਦੇ ਲੈਚੀਆਂ ਜਬ੍ਹਾੜਿਆਂ 'ਚੈ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੈ।

ਵਾਰੀ-ਵਾਰੀ ਆਉਂਦੇ ਇੱਜੜਾਂ 'ਚੋਂ ਬੱਕਰੇ,
ਕਦੇ-ਕਦੇ ਲਾਹਮ ਤੋਂ ਲਿਔਂਦੇ ਚੱਕਰੇ।
ਲੱਗ ਗਏ ਰੱਖਣ ਪੈਰ-ਜਾ ਲਗਾੜਿਆ 'ਚੈ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੈ।

ਲੱਖਾ, ਰੂੰਮੀ, ਭੋਤਣੇ, ਪੱਖ਼ਰ-ਵੱਢ ਦੇ,
ਤਿਉਣਿਉਂ ਜਾਕੇ ਡੰਗਰ ਗੋਂਦਾਰੀ ਛੱਡ ਦੇ।
ਸੱਟ ਪੈਂਦੀ ਦੂਰ ਤੋਂ ਖਿਆਲ ਧਾੜਿਆਂ 'ਚੈ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੈ।

ਲਾਕੇ ਤੇ ਸ਼ੁਕੀਨੀਆਂ ਤੁਰਨ ਮੇਲਿਆਂ ਨੂੰ,
ਰੋਕਦਾ ਨਾ ਕੋਈ ਭਲਵਾਨਾਂ ਵੇਹਲਿਆਂ ਨੂੰ।

ਦੋਵੇਂ ਜਣੇ ਪੈਸੇ ਤਾਂ ਪੱਟਣ ਭਾੜਿਆਂ 'ਚੋਂ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੋਂ।

ਦਿਨ ਰਾਤ ਹੱਸਦੇ ਗਮਾਂ ਦਾ ਵਾਸਾ ਨਾ,
ਗੱਡੇ ਲੱਦੇ ਜ਼ੋਰ ਦੇ ਗੁੱਸੇ ਦਾ ਮਾਸਾ ਨਾ।
'ਬਾਬੂ' ਜੀ ਜ਼ਿਆਦਾ ਗੁੱਸਾ ਹੁੰਦਾ ਮਾੜਿਆਂ 'ਚੋਂ,
ਸੁੱਚਾ ਤੇ ਘੁੱਕਰ ਡੰਡ ਲੌਂਦੇ ਖਾੜਿਆਂ 'ਚੋਂ।

।ਦੋਹਿਰਾ॥

ਸੁੱਚਾ, ਘੁੱਕਰ ਆਖਦੇ, ਤੂੰ ਸੁਣ ਵੀਰ ਨਰੈਣ।
ਵੀਰੋ ਪੇਕੇ ਬਹਿ ਰਹੀ ਜਾ ਲਿਆਈਏ ਮੰਨ ਕਹਿਣ।

**ਮੁਕੰਦ ਛੰਦ—5**

ਸੁੱਚਾ ਤੇ ਘੁੱਕਰ ਆਖਦੇ ਨਰੈਣੇ ਨੂੰ,
ਕਹੇ ਲੱਗ ਮੰਨ ਲੈ ਭਰਾਵਾਂ ਕਹਿਣੇ ਨੂੰ।
ਲੌਂਦੇ ਐ ਤਮਾਮ ਲੋਕ ਟੇਵਾ ਨੈਣਿਆ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਵੀਰੋ ਭਰਜਾਈ ਜੁਆਰੇ ਨੂੰ ਵਿਆਹੀ ਸੀ,
ਗਹਿਰੀ ਛੱਡ ਹੋ ਗਿਆ ਜਹਾਨੋਂ ਰਾਹੀ ਸੀ।
ਘਲਦਾ ਸੁਨੇਹਾ ਨਿੱਤ ਦੇਵਾ ਨੈਣਿਆਂ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਰਾਗ ਜਿਵੇਂ ਸਜਦਾ ਬਗ਼ੈਰ ਸਾਜੋਂ ਨਾ,
ਕਵੀਲਦਾਰੀ ਚੱਲਣੀ ਜਨਾਨੀ ਬਾਝੋਂ ਨਾ।
ਸਾਂਭੂ ਆ ਕੇ ਘਰ ਦਾ ਵਲੇਵਾ ਨੈਣਿਆ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਅਸੀਂ ਜਦੋਂ ਆਵਾਂਗੇ ਸਵੇਰੇ ਘੁਲ਼ਕੇ,
ਖੁਆਦੂ ਕੁੱਟ ਚੂਰੀਆਂ ਪਕਾਕੇ ਫੁਲਕੇ।
ਕਰੂਗੀ ਪ੍ਰੀਤ ਲਾਕੇ ਸੇਵਾ ਨੈਣਿਆਂ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਔਰਤ ਸ਼ੁਕੀਨਣ ਪਰੀ ਤੋਂ ਸੁੰਦਰ ਐ,
ਦਿਨੇ ਰਾਤ ਨ੍ਹਾਵੀਂ ਰੂਪ ਦਾ ਸਮੁੰਦਰ ਐ।
ਖਾਵੀਂ ਤੂੰ ਅੰਗੂਰੋਂ ਮਿੱਠਾ ਮੇਵਾ ਨੈਣਿਆ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਗਲ਼ ਹਾਰ ਬਿੰਦੀ ਐ ਮੱਥੇ ਤੇ ਚਿਲਕਦੀ,
ਸੂਫ਼ ਦਾ ਪਜਾਮਾ ਤੇ ਕਮੀਜ਼ ਸਿਲਕ ਦੀ।
ਸੋਹਣਾ ਲੱਗੇ ਵੀਰ ਦਾ ਪਹਿਰੇਵਾ ਨੈਣਿਆਂ।
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਕੰਨੀਂ ਕਾਂਟੇ ਹੱਥਾਂ 'ਚ ਕੰਗਣ ਪਾਏ ਵੇ,
ਨੱਕ ਵਿੱਚ ਮਛਲੀ ਬਲਾਕ ਲਾਏ ਵੇ।
ਮੁੰਦਰੀ ਸੁਨਹਿਰੀ ਸੁੱਚਾ ਥੇਵਾ ਨੈਣਿਆਂ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

ਜੁਆਨੀ ਚੜ੍ਹੀ ਵੀਰੋ ਨੂੰ ਜਹਾਨੋਂ ਜ਼ੋਰ ਦੀ,
'ਰਜਬਲੀ' ਬਣੇ ਨਾ ਜਨਾਨੀ ਹੋਰ ਦੀ।
ਇੱਕ ਗੱਲੋਂ ਡਰਾਂ ਰੰਨ ਬੇਵਾ ਨੈਣਿਆਂ,
ਜੇ ਤੂੰ ਰਾਜ਼ੀ ਲਿਆਦੀਏ ਕਰੇਵਾ ਲੈਣਿਆ।

॥ਦੋਹਿਰਾ॥

ਦੇਵਰ ਜਾਂਦੇ ਮਿਲਣ ਨੂੰ, ਵਾਟ ਕੋਸ ਦਸ ਪੰਜ।
ਜਾਕੇ ਫਸ ਗਏ ਜਾਲ ਮੇਂ, ਵਿਛੇ ਰੂਪ ਸ਼ਤਰੰਜ।
ਵੀਰੋ ਮਨ ਮੇਂ ਸੋਚਦੀ, ਆਗੇ ਦਿਉਰ ਛੜੇ।
ਬੈਠੀ ਈਨ ਮਨਾਂਵਦੀ, ਅਕਲਾਂ ਨਾਲ ਲੜੇ।

**ਮੁਕੰਦ ਛੰਦ—6**

ਵੀਰੋ ਹੱਸ-ਹੱਸ ਕੇ ਬਲੌਂਦੀ ਦਿਉਰਾਂ ਨੂੰ,
ਮੈਨੂੰ ਜੇ ਲਿਜਾਣਾ ਤਾਂ ਬਣਾਲੋ ਜ਼ਿਉਂਰਾਂ ਨੂੰ।
ਲੋਕਾਂ ਕੋਲ ਬਾਤ ਦਿਲ ਦੀ ਮੈਂ ਦਸਦੀ ਨਾ,
ਜਵੰਦਿਆਂ ਦੇ ਵਸੂ ਹੋਰਨਾਂ ਦੇ ਵਸਦੀ ਨਾ।

ਭਾਵੇਂ ਲੈਜੇ ਸੁੱਚਾ ਜਾਂ ਨਰੈਣਾ ਕਰਲੇ,
ਪਾਲੇ ਉਤੇ ਚਾਦਰ ਕਰੇਵਾ ਕਰਲੇ।

ਟਹਿਲ ਕਰੂੰ ਪਤੀ ਦੀ ਕਿਤੇ ਵੀ ਨਸਦੀ ਨਾ,
ਜਵੰਦਿਆਂ ਦੇ ਵਸੂੰ ਹੋਰਨਾਂ ਨੂੰ ਦੇ ਵਸਦੀ ਨਾ।

ਐਰ-ਗ਼ੈਰ ਬੰਦਾ ਵੀਰੋ ਦੇ ਪਸਿੰਦ ਨਾ,
ਥੋਡੇ ਕੋਲ ਹਾਜ਼ਰ ਲੁਕੋਵਾਂ ਜਿੰਦ ਨਾ।
ਥੋਡੇ ਨਾਲ ਹੱਸੂੰ ਗ਼ੈਰਾਂ ਨਾਲ ਹੱਸਦੀ ਨਾ,
ਜਵੰਦਿਆਂ ਦੇ ਵਸੂੰ ਹੋਰਨਾਂ ਦੇ ਵਸਦੀ ਨਾ।

ਨਰਮ ਸਰੀਰ ਮਖਣੀ ਦੀ ਪਲ਼ੀ 'ਵੀ,
ਡਾਰੋਂ ਮੂਨ ਸੋਚਕੇ ਨਖੇੜਿਓ ਰਲ਼ੀ 'ਵੀ।
ਝੱਲਦੀ ਝਿੜਕ ਮੈਂ ਨਣਦ ਸੱਸ ਦੀ ਨਾ,
ਜਵੰਦਿਆਂ ਦੇ ਵਸੂੰ ਹੋਰਨਾਂ ਦੇ ਵਸਦੀ ਨਾ।

ਮੈਨੂੰ ਲੈਜੋ ਪੌਣੀ ਜੋ ਹਮੇਸ ਮੱਥਨੀ,
ਚੱਲੇ ਨਾ ਗੁਜ਼ਾਰਾ ਮੈਂ ਮਸਤ ਹੱਥਨੀ।
ਐਵੇਂ ਜਾਲ ਵਿੱਚ ਮੈਂ ਚਲਾਕ ਫਸਦੀ ਨਾ,
ਜਵੰਦਿਆਂ ਦੇ ਵਸੂੰ ਹੋਰਨਾਂ ਦੇ ਵਸਦੀ ਨਾ।

ਬੈਠੀ ਖਾਊਂ ਪਹਿਨੂੰਗੀ ਪੁਸ਼ਾਕ ਚੰਗੀ ਜੀ,
ਪਤਲੀ ਕਮੀਜ਼ ਰੇਸ਼ਮਾਂ ਦੀ ਅੰਗੀ ਜੀ।
ਅੰਗੀ ਬਿਨਾਂ ਚੀਜ਼ ਛਾਤੀਆਂ ਨੂੰ ਕੱਸਦੀ ਨਾ,
ਜਵੰਦਿਆਂ ਦੇ ਵਸੂੰ ਹੋਰਨਾਂ ਦੇ ਵਸਦੀ ਨਾ।

ਪੀਊਂਗੀ ਸ਼ਰਾਬ ਥੋਡੇ ਕੋਲੇ ਪੜਦਾ ਨ੍ਹੀਂ,
ਐਵੇਂ ਚਿੱਤ ਚੰਦਰਾ ਹੁਸ਼ਿਆਰੀ ਫੜ੍ਹਦਾ ਨ੍ਹੀ।
'ਰਜਬਲੀ' ਤੇਰਾਂ ਜ਼ਿੰਦਗਾਨੀ ਜਸ ਦੀ ਨਾ,
ਜਵੰਦਿਆਂ ਦੇ ਵਸੂੰ ਹੋਰਨਾਂ ਦੇ ਵਸਦੀ ਨਾ।

।ਦੋਹਿਰਾ॥
ਹੱਸ-ਹਸ ਔਰਤ ਚੋਬਰਾਂ, ਕਰਲੀ ਤੁਰਤ ਤਿਆਰ।
ਵਿਆਹ 'ਸਮਾਂਹ' ਦੇ ਲਿਆਂਵਦੇ ਕਰਕੇ ਕੌਲ ਕਰਾਰ।

## ਮੁਕੰਦ ਛੰਦ—7

ਵੀਰੋ ਨੂੰ ਬਹਾਕੇ ਤੇ ਭਜਾ ਕੇ ਬੋਤੇ ਨੂੰ,
ਆਗੇ ਵਿੱਚ 'ਸਮਾਂਹ' ਦੇ ਜੁਆਨ ਸੋਤੇ ਨੂੰ।
ਸੁੱਤੇ ਸਾਰੇ ਜਾਗਪੇ ਜਵੰਦੇ ਝੁੰਡ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

ਪਾਲੀ ਉੱਤੇ ਚਾਦਰ ਕਰੇਵਾ ਭਰਤਾ,
ਸਾਰਾ ਮਾਲ ਵੀਰੋ ਦੇ ਹਵਾਲੇ ਕਰਤਾ।
ਵੰਡ ਦਿੱਤਾ ਕੁਣਕਾ ਵਿਚਾਲੇ ਝੁੰਢ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

ਪਿੰਡ ਵਿੱਚੋਂ ਔਣ ਵੇਖਣ ਜਨਾਨੀਆਂ।
ਵੇਖਕੇ ਸਰੂਪ ਲੱਗੀਆਂ ਹੈਰਾਨੀਆਂ।
ਵਰ੍ਹੀ ਅਸਮਾਨਾਂ ਤੋਂ ਸਜਾਨ ਹੁੰਡ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

ਚਾਣਚੱਕ ਖੜ੍ਹੇ ਨੂੰ ਥਿਆ ਗਿਆ ਖੁਰਮਾ,
ਗਿੱਡਲ ਨਰੈਣਾ ਪੌਣ ਲੱਗਾ ਸੁਰਮਾ।
ਕਰਦਾ ਇਸ਼ਨਾਨ ਅੰਮ੍ਰਿਤ ਕੁੰਡ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

ਹੁਸਨ ਵਥੇਰੇ ਮੇਚ ਨਾ ਸ਼ੁਕੀਨੀ ਦਾ,
ਗੁੰਦਵਾਂ ਸਰੀਰ ਜਿਉਂ ਗਲਾਸ ਚੀਨੀ ਦਾ।
ਵਾਂਗ ਬਿਸ਼ਨੈਣਾਂ ਦੇ ਹੁਲਾਰੇ ਘੁੰਡ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

ਕੋਇਲ ਭੁੱਲ ਲੱਗਗੀ ਮਗਰ ਕਾਗ ਦੇ,
ਕਰਦੇ ਮਖ਼ੌਲ ਜੀ ਜਨੌਰ ਬਾਗ਼ ਦੇ।
ਮੇਥੀ ਲਿਆਕੇ ਕੋਲੇ ਵੀਜਤੀ ਕਰੁੰਡ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

ਰੂਪ ਸੀ ਬੇਅੰਤ ਗੱਲ ਸੱਚ ਜਾਨਣਾ,
ਬੈਠ ਜੇ ਹਨੇਰੇ ਵਿੱਚ ਹੋਜੇ ਚਾਨਣਾ।
'ਰਜਬਲੀ' ਸੁੱਚਾ ਤੇ ਘੁੱਕਰ ਫੁੰਡ ਦੇ,
ਆਗੀ ਵੀਰੋ ਮੋਰਨੀ ਨਰੈਣੇ ਖੁੰਡ ਦੇ।

।।ਦੋਹਿਰਾ।।

ਇੱਕ ਦਿਨ ਕੱਲੀ ਵੇਖਕੇ, ਘੁੱਕਰ ਕਰਦਾ ਜ਼ਿਕਰ।
ਵੇਖੀਂ ਲਾਕੇ ਤੋੜਜੇਂ, ਰਹੇ ਰਾਤ-ਦਿਨ ਫ਼ਿਕਰ।

**ਮੁਕੰਦ ਛੰਦ—8**

ਵੀਰੋ ਨਾਰ ਮਿਲਗੀ ਸਬੱਬੀਂ ਮੱਲ ਨੂੰ,
ਕੱਲੀ ਵੇਖ ਪੁੱਛਦਾ ਘੁੱਕਰ ਗੱਲ ਨੂੰ।
ਤੈਂ ਕੀ ਲੈਣਾ ਵਸਕੇ ਨਰੈਣੇ ਲੱਟ ਤੋਂ?
ਮਸ਼ੂਕ ਪਰ੍ਹੇ ਰਹੇ ਨਾ ਅੱਖਾਂ ਦੀ ਸੱਟ ਤੋਂ।

ਵੇਖੇ ਬਿਨਾਂ ਆਵੇ ਨਾ ਸਬਰ ਚਿੱਤ ਨੂੰ,
ਵੇਖੀਂ ਕਿਤੇ ਦੇਜੀਂ ਨਾ ਜਵਾਬ ਮਿੱਤ ਨੂੰ।
ਕਰਾਂ ਮੈਂ ਦੀਦਾਰ ਤੇਰਾ ਝੱਟ-ਝੱਟ ਤੋਂ,
ਮਸ਼ੂਕ ਪਰ੍ਹੇ ਰਹੇ ਨਾ ਅੱਖਾਂ ਦੀ ਸੱਟ ਤੋਂ।

ਮੇਰੇ ਨਾਲੋਂ ਬੁਰਾ ਤਾਂ ਕਿਸੇ ਦਾ ਹਾਲ ਨਾ,
ਹਿੱਕ ਪਾੜ ਵੀਰੋ ਤੈਂ ਬਣਾਲਿਆ ਆਲ੍ਹਣਾ.
ਕੋਈ ਗੱਲ ਬੁਰੀ ਨਾ ਫਰਾਕ ਫੱਟ ਤੋਂ,
ਮਸ਼ੂਕ ਪਰ੍ਹੇ ਰਹੇ ਨਾ ਅੱਖਾਂ ਦੀ ਸੱਟ ਤੋਂ।

ਰੇਸ਼ਮਾਂ ਦੀ ਸੇਜ਼ ਤੋਂ ਬਗ਼ੈਰ ਸਮੀ ਨਾ,
ਇੱਜੜ ਬਥੇਰੇ ਬੱਕਰਿਆਂ ਦੀ ਕਮੀ ਨਾ।
ਕੱਢ ਕੇ ਤੇ ਪੀਵਾਂਗੇ ਸ਼ਰਾਬ ਮੱਟ 'ਤੋਂ,
ਮਸ਼ੂਕ ਪਰ੍ਹੇ ਰਹੇ ਨਾ ਅੱਖਾਂ ਦੀ ਸੱਟ ਤੋਂ।

ਮੇਰੀ ਸਾਰੇ ਨਗਰ-ਸਮਾਂਹ ਤੇ ਤੜੀ ਐ,
ਅੱਜ-ਕੱਲ੍ਹ ਗੁੱਡੀ ਅਸਮਾਨ ਚੜ੍ਹੀ ਐ।

ਡਰਦੇ ਨਾ ਲੰਘਦੇ ਜਨੌਰ ਵੱਟ ਤੋਂ,
ਮਸ਼ੂਕ ਪਰ੍ਹੇ ਰਹੇ ਨਾ ਅੱਖਾਂ ਦੀ ਸੱਟ ਤੋਂ।

'ਰਜਬਲੀ' ਆਸ਼ਕ ਸਮਝ ਹੌਲਾ ਜਿਆ,
ਮਸ਼ੂਕ ਮੰਗੇ ਚੀਜ਼ ਅੱਗੋਂ ਪਾਜੇ ਰੌਲਾ ਜਿਹਾ।
ਹਾਰ ਕੇ ਖੜ੍ਹੋਤਾ ਜਾਨ ਮੰਗ ਜੱਟ ਤੋਂ,
ਮਸ਼ੂਕ ਪਰ੍ਹੇ ਰਹੇ ਨਾ ਅੱਖਾਂ ਦੀ ਸੱਟ ਤੋਂ।

॥ਦੋਹਿਰਾ॥

ਵੀਰੋ ਔਰਤ ਚਤਰ ਸੀ, ਦਸਦੀ ਨਵੀਂ ਦਲੀਲ।
ਨਾਵਾਂ ਲੁਆਦੇ ਦਿਉਰ ਦਾ, ਦੂਰ ਸ਼ਹਿਰ ਸੌ ਮੀਲ।

**ਮੁਕੰਦ ਛੰਦ—9**

ਵੀਰੋ ਵੇਖ ਮੱਲ ਨੂੰ ਖੁਸ਼ੀ ਸੇ ਭਰਗੀ,
ਬੋਲੇ ਰੰਨ ਚਤੁਰ ਵਕੀਲਾਂ ਵਰਗੀ।
ਭਰਤੀ ਕਰਾਦੇ ਦਿਉਰ ਤੂੰ ਪਟੇ 'ਵੇ ਨੂੰ,
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

ਭਾੜਾ ਲੈਜਾ ਉੱਤੇ ਤੂੰ ਚੜ੍ਹਾਲੈ ਟਾਂਗੇ ਦੇ,
ਸਾਹਬ ਕੋਲੇ ਹੇਠ ਜਾ ਖੜ੍ਹਾਦੇ ਢਾਂਗੇ ਦੇ।
ਦਸ ਲੈਜਾ ਛੇਤੀ ਦਾਣਿਆਂ ਦੇ ਵੱਟੇ 'ਵੇ ਨੂੰ।
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

ਆਪੇ ਕਿਤੇ ਓਧਰੇ ਮਰੂਗਾ ਲਾਹਮ ਮੇਂ,
ਹੋਕੇ ਬੇ-ਧੜਕ ਤੂੰ ਵਸਾਲੀਂ ਗਾਮ ਮੇਂ।
ਮੁੜੇ ਨਾ ਪਿਛਾੜੀ ਨੱਕ ਲੈ ਕੱਟੇ 'ਵੇ ਨੂੰ,
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

ਵੀਰੋ ਮੈਂ ਮਖ਼ਮਲੀ ਗਦੈਲੇ ਜੈਸੀ ਵੇ,
ਕੋਲੇ ਖਾਟ ਡਾਹੁੰਦਾ ਹੈ ਨਰੈਣਾ ਸਹਿਸੀ ਵੇ।
ਬਹੇ ਸਾਫੇ ਬੰਨ੍ਹ ਬੂਣਲ ਫਟੇ 'ਵੇ ਨੂੰ,
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

ਡੌਰ ਹੋਗੀ ਭਾਗ ਤੇ ਘੁੱਕਰ ਭੌਰਾਂ ਤੇ,
ਚੁੰਚਲ ਨਰੈਣਾਂ ਐਵੇਂ ਚੜ੍ਹੇ ਮੌਰਾਂ ਤੇ।
ਅਲਖ ਮੁਕਾਵੇ ਔਣ ਤੋਂ ਹੱਟੇ 'ਵੇ ਨੂੰ,
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

ਤੇਰੀ ਟਹਿਲ ਕਰੂੰਗੀ ਬੱਬਰ ਸ਼ੇਰਾ ਮੈਂ,
ਪੱਟਕੇ ਜਵੰਦਿਆਂ ਨੂੰ ਬਣਾਦੂੰ ਡੇਰਾ ਮੈਂ।
ਕਿਹੜਾ ਹਰਾ ਕਰੂ ਵੀਰੋ ਦੇ ਚੱਟੇ 'ਵੇ ਨੂੰ,
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

ਤੇਰੇ ਲਈ ਰੱਖੀ ਐ ਥੰਦੇ ਦੀ ਦੋਗੜ ਵੇ,
ਵੀਹ ਦਿਨਾਂ 'ਚ ਪੈਣ ਲੱਗਜੂਗੀ ਗੋਗੜ ਵੇ।
'ਰਜਬਅਲੀ' ਰਾਜ਼ੀ ਕਰਲੂ ਘੱਟੇ 'ਵੇ ਨੂੰ,
ਕੱਢਦੇ ਸਮਾਂਹ 'ਚੋਂ ਸੁੱਚਾ ਸਿਉਂ ਛਟੇ 'ਵੇਂ ਨੂੰ।

।ਦੋਹਿਰਾ॥

ਬਾਤ ਕਹੀ ਜੋ ਨਾਰ ਨੇ, ਮੱਲ ਨੇ ਕਰੀ ਪਸਿੰਦ।
ਯਾਰ ਫਸਾਤਾ ਫੌਜ ਮੇਂ, ਕਰੀ ਚਲਾਕੀ ਰਿੰਦ।

ਮੁਕੰਦ ਛੰਦ—10

ਸੁਣ ਪੱਕਾ ਹੋ ਗਿਆ ਵੀਰੋ ਦੀ ਤਕਰੀਰ ਤੇ,
ਦਗ਼ਾ ਕਮੌਣ ਲੱਗਾ ਪੱਗ ਵੱਟ-ਵੀਰ ਤੇ।
ਉਪਰੋਂ ਸਫ਼ਾਈ ਖੋਟ ਰੱਖੇ ਚਿੱਤ ਸੇ,
ਮਿੱਤਰ-ਧਰੋਈ ਮੱਲ ਕਰੇ ਮਿੱਤ ਸੇ।

ਸ਼ਹਿਰ ਮੁਲਤਾਨ 'ਚ ਖੁਲ੍ਹੀ ਹੈ ਭਰਤੀ,
ਚੱਲ ਹੋਈਏ ਭਰਤੀ ਲਿਖਾਦੇ ਧਰਤੀ।
ਛੁੱਟਜਾਂਗੇ ਘਰ ਦੇ ਕਲੇਸ ਨਿੱਤ ਸੇ,
ਮਿੱਤਰ-ਧਰੋਈ ਮੱਲ ਕਰੇ ਮਿੱਤ ਸੇ।

ਛਾਉਣੀ ਲੈ ਗਿਆ ਘੁਕਰ ਲਗਾਕੇ ਲਾਰੇ ਨੂੰ,
ਆਪ ਗੱਡੀ ਚੜ੍ਹ ਗਿਆ ਫਸਾਕੇ ਪਿਆਰੇ ਨੂੰ।
ਆਕੇ ਦੇਵੇ ਵੀਰੋ ਨੂੰ ਵਧਾਈਆਂ ਜਿੱਤ ਸੇ,
ਮਿੱਤਰ-ਧਰੋਈ ਮੱਲ ਕਰੇ ਮਿੱਤ ਸੇ।

ਆਕੇ ਨਾਰ ਖੋਹਲੀ ਐ ਨਰੈਣੇ ਅਮਲੀ ਦੀ,
ਗੁੱਤ ਪਿਛੇ ਅਕਲ ਜਨਾਨੀ ਕਮਲੀ ਦੀ।
ਟਹਿਲ ਕਰੇ ਮੱਲ ਦੀ ਲਗਾਕੇ ਹਿੱਤ ਸੇ,
ਮਿੱਤਰ-ਧਰੋਈ ਮੱਲ ਕਰੇ ਮਿੱਤ ਸੇ।

ਰੋਜ਼ ਹੂਰੇ ਖਾਂਦਾ ਸੀ ਨਰੈਣ ਝਗੜਕੇ,
ਤਿੰਨ ਵੇਲੇ ਛਕਦੇ ਬਦਾਮ ਰਗੜਕੇ।
ਬਚਜਾਂਗੇ ਹਾੜ ਗਰਮੀ ਤੇ ਪਿੱਤ ਸੇ।
ਮਿੱਤਰ-ਧਰੋਈ ਮੱਲ ਕਰੇ ਮਿੱਤ ਸੇ।

ਜ਼ੋਰਾਵਰ ਸਾਹਨ ਨੇ ਭੜਾਤਾ ਝੋਟਿਆਂ ਨੂੰ,
'ਰਜਬਲੀ' ਚੂਪਦਾ ਗੰਨੇ ਦੇ ਟੋਟਿਆਂ ਨੂੰ।
ਬੈਂਤ ਛੰਦ ਸੌਖੇ ਬਣਦੇ ਕਬਿੱਤ ਸੇ,
ਮਿੱਤਰ-ਧਰੋਈ ਮੱਲ ਕਰੇ ਮਿੱਤ ਸੇ।

॥ਦੋਹਿਰਾ॥

ਸੁੱਚਾ ਭਰਤੀ ਹੋ ਗਿਆ, ਚੜ੍ਹੇ ਘੁੱਕਰ ਦਾ ਬੱਲ।
ਵੀਰੋ ਰੰਨ ਬਦਕਾਰ ਨੂੰ, ਘਰੀਂ ਵਸਾਉਂਦਾ ਮੱਲ।
ਦੁਖ ਨਾ ਰੰਨ ਬਹੇਲ ਜਿਆ, ਹੋਇਆ ਦੁੱਖੀ ਨਰੈਣ।
ਲਿਖੇ ਪੱਤਰੀ ਵੀਰ ਨੂੰ, ਰੋ-ਰੋ ਪਾਉਂਦਾ ਵੈਣ।

**ਮੁਕੰਦ ਛੰਦ—11**

ਰੋ-ਰੋ ਧਾਹਾਂ ਮਾਰਦਾ ਵਿਛੋੜੇ ਭਾਈਆਂ ਦੇ,
ਛੱਡ ਆਜਾ ਕੰਮ ਫੌਜ ਦੇ ਸਿਪਾਹੀਆਂ ਦੇ।
ਮੇਰ ਦਿਲ ਰਹਿੰਦਾ ਚਿੰਤਾ 'ਚ ਸੜਿਆ ਵਿਆਂ,
ਚਿੱਠੀ ਲਿਖੇ ਵੀਰ ਨੂੰ ਨਰੈਣ ਸੜਿਆ ਵਿਆਂ।

ਦੇਖ ਆਕੇ ਰੱਥ ਪੱਗ-ਵੱਟ ਮਿੱਤਰ ਦੇ,
ਖੋਹਲੀ ਐ ਜਨਾਨੀ ਮੇਰੀ ਨਾਲ ਛਿੱਤਰ ਦੇ।
ਮੱਲ ਦਾ ਦਿਮਾਗ਼ ਅਸਮਾਨੀ ਚੜ੍ਹਿਆ 'ਵਿਆ,
ਚਿੱਠੀ ਲਿਖੇ ਵੀਰ ਨੂੰ ਨਰੈਣ ਸੜ੍ਹਿਆ ਵਿਆ।

ਮਾਸ ਖਾਂਦੇ ਪੀਂਦੇ ਐ ਸ਼ਰਾਬ ਕੱਢ ਕੇ,
ਅੱਜ-ਕੱਲ੍ਹ ਵੀਰਨਾ ਮਰਾਂਗੇ ਵੱਢ ਕੇ।

ਸੋਟੀ ਲਿਆਕੇ ਰੰਗਾ ਤੋਂ ਗੰਡਾਸਾ ਜੜਿਆ 'ਵਿਆ,
ਚਿੱਠੀ ਲਿਖੇ ਵੀਰ ਨੂੰ ਨਰੈਣ ਸੜਿਆ 'ਵਿਆ।

ਬਣੇ ਰਹਿੰਦੇ ਖੋਏ ਤੇ ਪਰੌਂਠੇ ਪੱਕਦੇ,
ਵੀਰੋ ਤੇ ਘੁੱਕਰ ਭਾਗ ਬਹਿਕੇ ਛਕਦੇ।
ਦੁੱਧ ਪੀਂਦੇ ਮਿਸਰੀ ਰਲਾਕੇ ਕੜ੍ਹਿਆ 'ਵਿਆ,
ਚਿੱਠੀ ਲਿਖੇ ਵੀਰ ਨੂੰ ਨਰੈਣ ਸੜ੍ਹਿਆ ਵਿਆ।

ਘਰ-ਬਾਰ ਵਿੱਚ ਸਰਦਾਰੀ ਚਹਿਲ ਦੀ,
ਵੀਰੋ ਤਾਂ ਉਦਾਲੇ ਸ਼ਮ੍ਹਾਂ ਵਾਂਗੂੰ ਟਹਿਲਦੀ।
ਮੈਂ ਵੀ ਕੋਲੇ ਫਿਰਾਂ ਜਿਉਂ ਵੈਰਾਗੀ ਫੜਿਆ 'ਵਿਆ,
ਚਿੱਠੀ ਲਿਖੇ ਵੀਰ ਨੂੰ ਨਰੈਣ ਸੜ੍ਹਿਆ 'ਵਿਆ।

ਮੈਨੂੰ ਦੇਵੇ ਗਾਲ੍ਹਾਂ ਲੋਕਾਂ ਨਾਲ ਹੱਸਦੀ,
ਕਹੇ ਲੱਗ ਲਿਆਵੀਂ ਰਫ਼ਲ ਲਸੰਸ ਦੀ।
'ਬਾਬੂ ਜੀ' ਪਿੰਗਲ ਅੰਗਰੇਜ਼ੀ ਪੜ੍ਹਿਆ 'ਵਿਆ,
ਚਿੱਠੀ ਲਿਖੇ ਵੀਰ ਨੂੰ ਨਰੈਣ ਸੜਿਆ 'ਵਿਆ।

**ਕਬਿੱਤ—12**

ਮਿਲੀ ਸੁੱਚਾ ਸਿਉਂ ਨੂੰ ਪਾਤੀ, ਪਾਈ ਸੂਰਮੇਂ ਨੇ ਝਾਤੀ।
ਵੱਜੀ ਕਾਲਜੇ 'ਚ ਕਾਤੀ, ਲੜੇ ਡੂੰਮਣਾ-ਭਰਿੰਡ ਜੀ।
ਵੀਰੋ ਕਰੇ ਗੱਲ ਮਾੜੀ, ਤੇ ਭਰਾ ਦੀ ਪੁੱਟੇ ਦਾਹੜੀ।
ਹੈ ਬੈਠਾ'ਲਿਆ ਮੱਲ ਆੜੀ, ਕੀ ਜ਼ਨਾਨੀ ਕਰੇ ਹਿੰਡ ਜੀ।
ਜਿਹੜਾ ਭਾਗ ਸਿੰਘ ਗੋਲਾ, ਸਾਲਾ ਬਣ ਗਿਆ ਵਿਚੋਲਾ।
ਰਲ੍ਹੇ ਲੁਚਿਆਂ ਦਾ ਟੋਲਾ, ਬਦਮਾਸ਼ ਹੋਇਆ ਪਿੰਡ ਜੀ।
ਮਿਟ ਜਾਣ ਕੁੱਲ ਸ਼ੱਕਾ, ਮੈਂ ਰਫ਼ਲ ਭਰ ਚੁੱਕਾਂ।
'ਰਜਬਅਲੀ' ਅੱਗੇ ਹੱਕਾਂ, ਜੋ ਤਮਾਮ ਜਾਣੇ ਖਿੰਡ ਜੀ।

॥ਦੋਹਿਰਾ॥

ਆਗਿਆ ਜੋਸ਼ ਜੁਆਨ ਨੂੰ, ਜਾ ਪੜ੍ਹਲੀ ਅਰਦਾਸ।
ਮਾਰ ਉਡਾਰੀ ਪਹੁੰਚ ਜਾਂ ਤੁਰੰਤ ਨਰੈਣੇ ਪਾਸ।

## ਮੁਕੰਦ ਛੰਦ—13

ਜਿਸ ਵੇਲੇ ਸੁੱਚੇ ਨੇ ਲਿਫ਼ਾਫ਼ਾ ਖੋਲ੍ਹਿਆ,
ਨੈਣੋਂ ਨੀਰ ਸਿੱਟ੍ਹੇ ਨਾ ਜ਼ਬਾਨੋ. ਬੋਲਿਆ।
ਸੱਪ ਵਾਂਗੂੰ ਲੜੇ ਅੱਖਰ ਲਖਾਈ ਦੇ,
ਕਦੋਂ ਦੁੱਖ ਵੰਡਾਂ ਮੈਂ ਨਰੈਣੇ ਭਾਈ ਦੇ।

ਮੰਗੀ ਮੇਰੀ ਜਾਨ ਚਿੱਠੀਆਂ ਨਾ ਪਾਤੀਆਂ,
ਹੱਡੀਆਂ ਤਾਂ ਭੁੰਨ ਬਾਲਣ ਬਣਾਤੀਆਂ।
ਖ਼ਤ ਨਹੀਂ ਸੀਨੇ 'ਚ ਜ਼ਖਮ ਲਾਈ ਦੇ,
ਕਦੋਂ ਦੁੱਖ ਵੰਡਾਂ ਮੈਂ ਨਰੈਣੇ ਭਾਈ ਦੇ।

ਮੈਨੂੰ ਦਗ਼ੇ ਨਾਲ ਫ਼ੌਜ ਵਿੱਚ ਭੇਜ ਕੇ,
ਲੁਟਦਾ ਅਨੰਦ 'ਤਾਏ' ਵਾਲੀ ਸੇਜ ਕੇ।
ਚੱਖਦਾ ਸੁਆਦ ਵੀਰੋ ਦ਼ੀ ਸਲਾਈ ਦੇ,
ਕਦੋਂ ਦੁੱਖ ਵੰਡਾਂ ਮੈਂ ਨਰੈਣੇ ਭਾਈ ਦੇ।

ਖੌਫ਼ ਕੀਤਾ ਮੱਲ਼ ਨੇ ਵਟਾਕੇ ਪੱਗ ਨੂੰ,
ਨਾਲ-ਖਾਕੇ ਲੁੱਚੇ ਨੇ ਹਸਾਇਆ ਜੱਗ ਨੂੰ।
ਚੱਲ-ਟੋਟੇ ਕਰਾਂ ਘੁੱਕਰ ਕਸਾਈ ਦੇ,
ਕਦੋਂ ਦੁੱਖ ਵੰਡਾਂ ਮੈਂ ਨਰੈਣੇ ਭਾਈ ਦੇ।

ਨਾਲੇ ਜਾਕੇ ਵੇਖਾਂ ਮੱਲ ਦੇ ਵਿਚੋਲੇ ਨੂੰ,
ਖਾਕ 'ਚ ਰਲਾ ਦਿਆਂ ਚੰਡਾਲ ਗੋਲੇ ਨੂੰ।
ਨਾਲੇ ਹਾਲ ਪੁੱਛਾਂ ਵੀਰੋ ਭਰਜਾਈ ਦੇ,
ਕਦੋਂ ਦੁੱਖ ਵੰਡਾਂ ਮੈਂ ਨਰੈਣੇ ਭਾਈ ਦੇ।

ਵੀਰ ਦੁੱਖਾਂ ਵਿੱਚ ਮੈਂ ਅਨੰਦ ਲਵਾਂ ਜੀ,
ਇੱਕ ਨਾ ਮਿੰਟ ਫ਼ੌਜ ਵਿਚ ਰਵ੍ਹਾਂ ਜੀ।
'ਰਜਬਲੀ' ਧਿਰਗ ਫ਼ੌਜ ਦੀ ਕਮਾਈ ਦੇ!
ਕਦੋਂ ਦੁੱਖ ਵੰਡਾਂ ਮੈਂ ਨਰੈਣੇ ਭਾਈ ਦੇ।

### ਰਘਬੀਰ ਛੰਦ—14

ਚਿੱਠੀ ਪੜ੍ਹੀ ਵੀਰ ਦੀ, ਕਲੇਜਾ ਗਈ ਚੀਰਦੀ।
ਜੁਆਨ ਜਾਵੇ ਬੰਗਲੇ, ਤੁਰਤ ਛੁੱਟੀ ਮੰਗਲੇ, ਜ਼ਰੂਰੀ ਕਾਮ ਗਾਮ ਮੇਂ।
ਸੁੱਚਾ ਕਹਿੰਦਾ ਸਾਹਬ ਨੂੰ, ਰੱਖੀਂ ਤੂੰ ਮੇਰੀ ਆਬ ਨੂੰ।
ਜੋ ਦਸਤੂਰ ਫ਼ੌਜ ਦੀ, ਰਜ਼ਾ ਗੁਜਾਰੂੰ ਮੌਜ ਦੀ, ਜਫ਼ਰ ਜਾਲੇ ਲਾਮ ਮੇਂ।
ਲੈਜੂੰ ਹਥਿਆਰ ਜੋ, ਬੰਦੂਕ ਤਲਵਾਰ ਦੋ,
ਸ਼ਿਕਾਰ ਖੇਲੂੰ ਤਿੱਤਰਾਂ। ਦਿਖਾਊਂ ਜਾਕੇ ਮਿੱਤਰਾਂ, ਜੀ ਮਿਲੇ ਨੇ ਇਨਾਮ ਮੇਂ।
'ਰਜਬਅਲੀ' ਦੇ ਪਾਸ ਜੀ, ਪੁਜਾਦੇ ਮੇਰੀ ਆਸ ਜੀ,
ਅਰਜ ਕਰ ਬੋਲੇ, ਤੇ ਸਮਾਨ ਜ਼ਿਆਦਾ ਕੋਲੇ, ਦੇਸ ਪਹੁੰਚ ਜਾਂ ਅਰਾਮ ਮੇਂ।

### ਰਘਬੀਰ ਛੰਦ—15

ਤਿਆਰ ਹੋਗਿਆ ਜੁਆਨ, ਸਾਰਾ ਲੈ ਲਿਆ ਸਮਾਨ,
ਕੁਲ ਛੱਡਕੇ ਵਿਹਾਰ ਜੀ, ਵਿਦਾ ਕਰਨ ਯਾਰ ਜੀ, ਸਵਾਰ ਕੀਤਾ ਮੇਲ ਮੇਂ।
ਛਾਉਣੀ ਪਿੱਛੇ ਛੱਡੀ ਸੀ, ਰਵਾਨਾ ਹੋਗੀ ਗੱਡੀ ਸੀ,
ਇੰਜਨ ਬੜੀ ਤੇਜ਼ ਸੀ। ਚਲੌਂਦਾ ਅੰਗਰੇਜ਼ ਸੀ, ਚੱਕਰ ਆਉਂਦੇ ਰੇਲ ਮੇਂ।
ਗੱਡੀ ਚੱਲੇ ਜ਼ੋਰ ਤੇ, ਤਲੰਗੇ ਰਲੇ ਹੋਰ ਤੇ,
ਸਭ ਬਹਿਗੇ ਪਾਸ ਜੀ, ਲਿਆਂਦੀ ਇੱਕ ਤਾਸ਼ ਜੀ, ਗੁਜ਼ਾਰੀ ਵਾਟ ਖੇਹਲ ਮੇਂ।
ਲਾਮਦਾ ਨਾ ਦੇਰ ਸੀ ਘਰਾਂ ਨੂੰ ਆਉਂਦੇ ਫੇਰ, ਅੱਗੇ ਮਿਲਿਆ ਨਰੈਣਾ,
'ਰਜਬਲੀ' ਸੱਚ ਕਹਿਣਾ, ਜੋ ਲਗਾਉਂਦਾ ਅੱਗ ਤੇਲ ਮੇਂ।

॥ਦੋਹਿਰਾ॥

ਵੀਰਨ ਤਾਈ ਵੇਖਕੇ, ਲੱਗਾ ਰੋਣ ਨਰੈਣ।
ਤਾਂ ਰਾਜ਼ੀ ਘਰ ਚਹਿਲ ਦੇ, ਤੁਰਤ ਸਿਆਪੇ ਪੈਣ।

### ਮੁਕੰਦ ਛੰਦ—16

ਰੋ ਕੇ ਪਾਲੀ ਨੈਣੇ ਨੇ, ਭਰਾ ਨੂੰ ਗੱਫ਼ੜੀ,
ਖੁਸ਼ਕੀ ਸੇ ਹੋਗੀ ਐ ਪਿੰਡੇ ਤੇ ਧੱਫੜੀ।
ਮਰ ਗਿਆ ਸੁੱਚਾ ਸਿਆਂ ਪਾਦੇ ਠੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਦੇਖ ਕੰਮ ਘੁੱਕਰ ਚਹਿਲ ਪਾਗੀ ਦੇ,
ਮੈਨੂੰ ਜੱਟ ਜਾਣਦਾ ਸਮਾਨ ਲਾਗੀ ਦੇ।

ਮਨ ਵਿੱਚ ਰੱਖਦਾ ਘੁਮੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਪਿੱਛੋਂ ਤਕਲੀਫ਼ ਮੈਂ ਸਹਾਰੀ 'ਕੱਲੇ ਨੇ,
ਕੰਮ ਤਾਂ ਵਿਗਾੜੇ ਸਾਲੇ 'ਭਾਗ' ਦੱਲੇ ਨੇ।
ਪੀਕੇ ਸ਼ਰਾਬ ਪਾਉਂਦੇ ਡੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਬਣੀ ਰਹੀ ਵੀਰੋ ਵੇਹਲੀ ਉਹਦੀ ਚਕਲੀ,
ਕੱਢ ਵਿੰਗ ਰੰਨ ਨੂੰ ਬਣਾਦੇ ਤੱਕਲੀ।
ਐਹੋ ਜੇ ਸੁਹਾਗੋਂ ਚੰਗਾ ਰੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਨਵੇਂ-ਨਵੇਂ ਬਾਣੇ ਐ. ਬਹੋਲ ਲੰਡੀ ਦੇ,
ਘਰ ਪੱਟ, ਕੱਪੜੇ ਮੁਕਾਤੇ ਮੰਡੀ ਦੇ।
ਸ਼ਹਿਰ 'ਚੋਂ ਘੜਾਈਆਂ ਟੂਮਾਂ ਪੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਘਰ ਸੱਦੇ ਮਿੱਤਰ ਰਤਾ ਨਾ ਧੜਕ ਦੀ,
ਪਾਕੇ ਤੇ ਮਸਾਲੇ ਐ ਕੁਲੇਜੇ ਤੜਕਦੀ।
ਮੱਲ ਨੂੰ ਖਵਾਉਂਦੀ ਘਿਉ ਤੇ ਖੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਕਰੀ ਨਾ ਭਰਾਵਾ ਇਤਬਾਰ ਡੁੱਬੀ ਦਾ,
ਘੜੀ ਵਿੱਚ ਸੱਪ ਤਾਂ ਬਣਾਉਂਦੀ ਸੁੱਬੀ ਦਾ।
ਲਾਊ ਲੱਖ ਧੰਦੜੇ ਪਖੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

ਸੁੱਚਾ ਜੇ ਸਦਾਊਨੈ ਤਾਂ ਕਢਾਦੇ ਅੱਤੜ ਨੂੰ,
ਮਾਰ ਕਾਲੇ ਨਾਗ ਮੂਨ ਤੇ ਰੱਤੜ ਨੂੰ।
ਕਹੇ ਲੱਗ ਤਿੰਨਾਂ ਨੂੰ ਤਰੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

'ਰਜਬਲੀ' ਸੂਲੀ ਤੇ ਚੜ੍ਹਾਤਾ ਪਾਪੀਆਂ,
ਦੇਖਕੇ ਰਫ਼ਲ ਨੈਣਾ ਦੇਵੇ ਥਾਪੀਆਂ।
ਭਰਕੇ ਕਲੇਜੇ ਵਿੱਚ ਛੰਡ ਵੀਰਨਾ,
ਆ ਗਿਆ ਸਬੱਬੀਂ ਦੁੱਖ ਵੰਡ ਵੀਰਨਾ।

॥ਦੋਹਿਰਾ॥

ਜੁਆਨ ਪਹੁੰਚ ਗਿਆ ਗਾਮ ਮੇਂ, ਗਈ ਚਲਾਕੀ ਖੇਡ।
ਕਰਦੀ ਟਹਿਲ ਜੁਆਨ ਦੀ, ਪੜੇ ਨਾਰ ਨਾ ਟੇਢ।

**ਮੁਕੰਦ ਛੰਦ—17**

ਦਿਉਰ ਆਉਂਦਾ ਦੇਖਕੇ ਮਨਾਉਂਦੀ ਖੈਰਾਂ ਨੂੰ,
ਨਾਰ ਨੀਵੀਂ ਹੋਕੇ ਹੱਥ ਲਾਗੀ ਪੈਰਾਂ ਨੂੰ।
ਤਿੰਨ ਵਾਰੀ ਕਰਕੇ ਸਲਾਮ ਝੁਕ ਦੀ,
ਮਾਰੇ ਰੰਨ ਮਿੱਠੀਆਂ ਉਦਾਲੇ ਘੁਕਦੀ।

ਪਲੰਘ ਵਿਛਾਗੀ ਨਾ ਸਰ੍ਹਾਣਾ ਵਿਸਰੀ,
ਦੁੱਧ ਲਾਹਕੇ ਛੰਨੇ 'ਚ ਰਲਾਗੀ ਮਿਸਰੀ।
ਹੰਸ ਵਾਂਗੂੰ ਛਟੀ 'ਵੀ ਕਦਮ ਚੁੱਕਦੀ,
ਮਾਰੇ ਰੰਨ ਮਿੱਠੀਆਂ ਉਦਾਲੇ ਘੁਕਦੀ।

ਛੇਤੀ ਦੇ ਕੇ ਰੱਖਗੀ ਪਤੀਲਾ ਪਾਣੀ ਦਾ,
ਲਾਲ ਸੂਹਾ ਹੋਗਿਆ ਔਤਦਾ ਨੀ ਸਿਆਣੀ ਦਾ।
ਪਿੰਡਾ ਮਲ਼ੇ ਸੁੱਚੇ ਦੇ ਨਜੀਕ ਢੁੱਕਦੀ,
ਮਾਰੇ ਰੰਨ ਮਿੱਠੀਆਂ ਉਦਾਲੇ ਘੁਕਦੀ।

ਮੁਰਗਾ ਮੰਗਾਂ ਲਿਆ ਮਸਾਲੇ ਘੋਟਦੀ,
ਲੋਟਣ ਕਬੂਤਰੀ ਉਦਾਲੇ ਲੋਟ ਦੀ।
ਹੱਸ-ਹੱਸ ਵੀਰੋ ਗੱਲ ਕਰੇ ਰੁੱਕਦੀ,
ਮਾਰੇ ਰੰਨ ਮਿੱਠੀਆਂ ਉਦਾਲੇ ਘੁਕਦੀ।

ਕੱਢਦੀ ਸੰਦੂਕੋਂ ਲੋਗੜੀ ਦੀ ਪੱਖੀ ਐ,
ਬੋਤਲ ਸ਼ਰਾਬ ਦੀ ਮੰਗਾ ਕੇ ਰੱਖੀ ਐ।
ਆਂਡੇ ਦੋ ਉਬਾਲੇ ਨਾ ਅਚਾਰ ਉਕਦੀ,
ਮਾਰੇ ਰੰਨ ਮਿੱਠੀਆਂ, ਉਦਾਲੇ ਘੁਕਦੀ।

ਕਿਹੜੀ ਗੱਲੋਂ ਨਾਵਾਂ ਤੂੰ ਲੁਆਇਆ ਫੌਜ ਮੇਂ,
ਤੇਰੇ ਹੁੰਦੇ ਜ਼ਿੰਦਗੀ ਗੁਜ਼ਾਰੀ ਮੌਜ ਮੇਂ।
ਕੱਤਣੀ 'ਚੋਂ ਕਦੇ ਨਾ ਮਠਿਆਈ ਮੁੱਕਦੀ,
ਮਾਰੇ ਰੰਨ ਮਿੱਠੀਆਂ ਉਦਾਲੇ ਘੁਕਦੀ।

ਤੈਨੂੰ ਯਾਦ ਕਰ ਮੈਂ ਹਮੇਸ਼ਾਂ ਬੋਲਾਂ ਵੇ,
ਹੁਣ ਕਿੱਥੇ ਜਾਵੇਂ, ਜੇਬ 'ਚ ਲਕੋਲਾਂ ਵੇ?
'ਰਜਬਲੀ' ਘਰ ਪ੍ਵਾਹ ਨਾ ਟੁੱਕ ਦੀ,
ਮਾਰੇ ਰੰਨ ਮਿੱਠੀਆਂ ਉਦਾਲੇ ਘੁਕਦੀ।

॥ਦੋਹਿਰਾ॥

ਜੁਆਨ ਦਿਉਰ ਦੇ ਸ਼ੌਂਫ਼ ਸੇ, ਪੈਣ ਨਾਰ ਨੂੰ ਹੌਲ।
ਰਫ਼ਲ ਦੁਨਾਲੀ ਵੇਖਕੇ, ਵੀਰੋ ਕਰੇ ਮਖ਼ੌਲ।

**ਮੁਕੰਦ ਛੰਦ—18**

ਕੰਧ ਨਾਲ ਲਾਤੀ ਜਾ ਸੁੱਚੇ ਨੇ ਜੜਕੇ,
ਵੀਰੋ ਕਰੇ ਟਿੱਚਰਾਂ ਰਫ਼ਲ ਫੜਕੇ।
ਵੇਖਾਂ ਤੇਰਾ ਲੋਹੇ ਦਾ ਸ਼ਤੀਰਾ ਲੰਬਾ ਜਿਹਾ,
ਆਹ ਕੀ ਲਿਆਂਦਾ ਛੌਣੀ ਮੁਲਤਾਨੋਂ ਟੰਬਾ ਜਿਆ?

ਪਿੱਛੇ ਇਹਦੇ ਲੱਕੜੀ ਉਤੇ ਨੇ ਕੰਨ ਜੇ,
ਸਿਰ ਵੱਲੋਂ ਵੇਖੀਏ ਮੱਖੀ ਜੀ ਬਣਜੇ।
ਖੋਖਲਾ ਵਿਚਾਲਿਉਂ ਤਾਰ ਵਾਲਾ ਖੰਭਾ ਜਿਆ,
ਆਹ ਕੀ ਲਿਆਂਦਾ ਛੌਣੀ ਮੁਲਤਾਨੋਂ ਟੰਬਾ ਜਿਆ?

ਖੱਟੀ ਕੀ ਲਿਆਂਦੀ ਫੌਜ ਵਿੱਚੋਂ ਪੱਟੂਆ,
ਇੱਕ ਇਹਦੇ ਹੇਠ ਕੀ ਨਿੱਕਾ ਜਾ ਬਟੂਆ।
ਦੱਸ ਪਿੱਛੋਂ ਦਸਤਾ ਪਕੜ ਰੰਬਾ ਜਿਆ,
ਆਹ ਕੀ ਲਿਆਂਦਾ ਛੌਣੀ ਮੁਲਤਾਨੋਂ ਟੰਬਾ ਜਿਆ?

ਦੋਹੀਂ ਪਾਸੀਂ ਛੇਕ ਗੋਲ-ਮੋਲ ਮੋਰੀਆਂ,
ਮੋਢੇ ਲਟਕਾਮੇਂ ਵਿੱਚ ਪਾ ਕੇ ਡੋਰੀਆਂ।
ਜਦੋਂ ਤੂੰ ਚਲਾਵੇਂ ਮਾਰੇ ਚੀਕਾ ਬੰਬਾ ਜਿਆ,
ਆਹ ਕੀ ਲਿਆਂਦਾ ਛੌਣੀ ਮੁਲਤਾਨੋਂ ਟੰਬਾ ਜਿਆ?

ਪਿੱਛੋਂ ਚੋਟ ਲੱਗੇ ਜਾਂ ਬਰੂਦ ਜਲ੍ਹਜੇ,
ਉਸੇ ਵੇਲੇ ਗੋਲੀ ਜੋ ਅੱਗੇ ਨੂੰ ਚੱਲਜੇ।
ਕਰੇਂ ਤੂੰ ਸਫਾਈ ਫੜ ਫੇਰੇਂ ਫੰਬਾ ਜਿਆ,
ਆਹ ਕੀ ਲਿਆਂਦਾ ਛੋਣੀ ਮੁਲਤਾਨੋਂ ਟੰਬਾ ਜਿਆ?

ਚਾਬੀ ਦੇਤੀ ਕੱਢ ਜੇਹਬ 'ਚੋਂ ਸੰਦੂਕ ਦੀ,
ਰੱਖ ਤਕੜਾਈ ਆਪ ਦੀ ਬੰਦੂਕ ਦੀ।
ਪੈਜੇ ਨਾ ਗਰਦ ਤੂੰ ਚੜ੍ਹਾਦੇ ਤੰਬਾ ਜਿਆ,
ਆਹ ਕੀ ਲਿਆਂਦਾ ਛੋਣੀ ਮੁਲਤਾਨੋਂ ਟੰਬਾ ਜਿਆ?

ਬੋਲੇ ਜਿਵੇਂ ਸੌਣ ਦਾ ਬੱਦਲ ਗੜ੍ਹਕੇ,
ਜਦੋਂ ਚੱਲੇ ਚੰਦਰੀ ਕਲੇਜਾ ਧੜਕੇ।
'ਰਜਬਲੀ ਸੁਣ ਲੱਗਜੇ ਅਚੰਬਾ ਜਿਆ,
ਆਹ ਕੀ ਲਿਆਂਦਾ ਛੋਣੀ ਮੁਲਤਾਨੋਂ ਟੰਬਾ ਜਿਆ?

### ਕਬਿੱਤ—19

ਲੋਹੇ ਵਾਲੀ ਨਾਲੀ ਦਾ ਹਵਾਲ ਸੁਣ ਖਿਆਲ ਨਾਲ,
ਵਾਲ ਨਾਲੋਂ ਤਿੱਖੀ ਤੇ ਲਗਾਉਂਦੀ ਵੀਰੋ ਚੋਟ ਨੀ।
ਦਗ਼ੇਦਾਰ ਮਿੱਤਰ, ਚਰਿੱਤਰ ਜੋ ਨਾਰ ਕਰੇ,
ਉਸਦਾ ਪਕੌਂਦੀ ਐ ਘੜੀ ਦੇ ਵਿੱਚ ਰੋਟ ਨੀ।
ਠੱਗ ਚੋਰ ਯਾਰ ਜਿਹੜਾ ਰੱਖੇ ਹੰਕਾਰ ਹੋਰ,
ਨਾਰ ਹੰਕਾਰ ਵਾਲਾ ਕੱਢ ਦਿੰਦੀ ਖੋਟ ਨੀ।
ਗੁਣਾਂ ਵਾਲੇ ਕੋਟ ਲੋਟ-ਪੋਟ ਕਰੇ ਪਲ ਵਿੱਚ,
'ਰਜਬਲੀ' ਨਾਮ ਤੇ ਸਦਾ ਬ੍ਰਿਜ ਨੋਟ ਨੀ।

### ਕਬਿੱਤ

ਚਾਹ ਨਾ ਪੁੱਛੀ ਦੁੱਧ ਨਾ ਪਿਆਇਆ ਲਾਹਕੇ ਕਾਹੜਨੀ 'ਚੋਂ,
ਪਾਣੀ ਨਾ ਬਣਾਇਆ ਸਰਧਾਈ ਰੰਨੇ ਘੋਟੀ ਨਾ।
ਸੁਖਨੰਦ ਹਾਲ ਤੇ ਹਵਾਲ ਮੇਰਾ ਪੁੱਛਿਆ ਨਾ,
ਤੱਤੇ ਪਾਣੀ ਸੇ ਨਵ੍ਹਾਕੇ ਤੇ ਖਵਾਈ ਮੈਨੂੰ ਰੋਟੀ ਨਾ।
ਸੇਵਾ ਨਾ ਕਮਾਈ ਨਾ ਪਲੰਘ ਡਾਹਿਆ ਆਂਵਦੇ ਨੂੰ,
ਅੱਗੋਂ ਕਰੇ ਟਿੱਚਰਾਂ ਹਟਾਈ ਹਟੇਂ ਖੋਟੀ ਨਾ।

ਕਰ ਕਾਲਾ ਮੁੱਖ ਗੁੱਤ ਮੁੰਨਕੇ ਗਧੇ ਤੇ ਚਾੜ੍ਹਾ,
ਸੁੱਚਾ ਕੀ ਕਹਾਉਣਾ ਜੇ ਖਿਲਾਰੀ ਬੋਟੀ-ਬੋਟੀ ਨਾ।

॥ਦੋਹਿਰਾ॥
ਦਿਉਰ ਰਜਾ ਪਰ ਆ ਗਿਆ, ਨਾਰ ਛੇੜਦੀ ਛੇੜ।
ਗੁੱਤੋਂ ਪਕੜ ਪਛਾੜਤੀ, ਮੂੰਹ ਪਰ ਮਾਰ ਚਪੇੜ।

### ਭਵਾਨੀ ਛੰਦ—20

ਵੀਰੋ ਟੂਮਾਂ ਨਾ ਲੱਦੀ, ਸੁੱਚਾ ਸਿਉਂ ਨੇ ਕੋਲ ਸੱਦੀ, ਲੁਟਾਏ ਗੋਲੇ ਗੱਦੀਂ,
ਦੀ ਖ਼ਬਰ ਨਗਰੋਂ। ਕਹਿੰਦੇ ਕੀ ਕੀ ਖੱਟੇ, ਤੂੰ ਉਲਾਂਭੇ ਮਗਰੋਂ।
ਕੌਂਦ ਆਣਕੇ ਹਟਾਦੂ, ਨੀ ਨਿਸ਼ਾਨ ਦਿਉਰ ਪਾਦੂ।
ਤੇ ਨਰੈਣ ਜੈਸੇ ਸਾਧੂ, ਨੀ ਭਰਾ ਨੂੰ ਪੱਟਣੀਏ।ਕਹਿੰਦੇ ਕੀ-ਕੀ ਕਸਬ ਕਮਾਏ ਨੱਟਣੀਏ।

ਧਰੀ ਘਰਾਂ ਵਿੱਚ ਭੱਠੀ, ਤੇ, ਸ਼ਰਾਬ ਕੱਢੇ 'ਕੱਠੀ, ਲੋਕ ਕਹਿੰਦੇ ਰੰਨ ਲੱਠੀ,
ਬੋਲਦੇ ਬੇਸ਼ਰਮੇ ਨੀ। ਬੋਸ਼ਕੀ ਟਸਰ ਨੂੰ ਹੰਢਾਵੇਂ ਨਰਮੇਂ ਨੀ।
ਤੂੰ ਨਾ ਔਰਤ ਅਸਲ, ਦੇਵਾਂ ਫੜਕੇ ਮਸਲ, ਜਿੰਨੀ ਆਂਵਦੀ ਫਸਲ,
ਨੀ ਹੱਟੀ ਤੇ ਸੱਟਣੀਏ। ਕਹਿੰਦੇ ਕੀ-ਕੀ ਕਸਬ ਕਮਾਏ ਨੱਟਣੀਏ।

ਲਾਏ ਜਾਕਟਾਂ ਨੂੰ ਖੀਸੇ, ਵਿੱਚ ਮੋਚਣੇ ਤੇ ਸ਼ੀਸ਼ੇ, ਨੀ ਘਰਾਂ ਨੂੰ ਲੱਗੀ ਘੀਸੇ,
ਤੂੰ ਬਣਾਤੇ ਕੰਗਲੇ। ਪਲੰਘ ਚੁਬਾਰੇ ਮੇਂ ਵਿਛਾਵੇਂ ਰੰਗਲੇ।
ਤਿੰਨ ਟੂਮਾਂ ਵਿੱਚ ਨੱਕ, ਤੇ ਬੁਲਾਂ ਨੂੰ ਮਲ਼ੇ ਸੱਕ, ਵਾੜ ਕਰ ਪਾਲ਼ੇ ਅੱਕ,
ਤੇ ਅੰਬਾਂ ਨੂੰ ਪੱਟਣੀਏ। ਕਹਿੰਦੇ ਕੀ-ਕੀ ਕਸਬ ਕਮਾਏ ਨੱਟਣੀਏ।

ਲੱਗੇ ਦੇਖਕੇ ਅਚੰਭ, ਤੇ ਉਡਾਵੇਂ ਵੀਰੋ ਬੰਬ, ਦੀਂਹਦੇ ਕੁੱਕੜਾਂ ਦੇ ਖੰਭ,
ਖੂੰਜਾਂ ਵਿੱਚ ਖੱਲਾਂ ਨੀ। ਖਾਕੇ ਕੱਚੀ ਮੱਖਣੀ ਸਜਾਈਆਂ ਗੱਲ੍ਹਾਂ ਨੀ।
ਦੱਸ ਔਰਤ ਚਲਾਕੇ, ਕੀ ਖੜਾਲੇ ਤੇਰੇ ਕਾਕੇ, ਜੱਟ ਮੱਲ ਦੀ ਖੁਰਾਕੇ,
ਖੱਟੀ-ਮਿੱਠੀ ਚੱਟਣੀਏ। ਕਹਿੰਦੇ ਕੀ-ਕੀ ਕਸਬ ਕਮਾਏ ਨੱਟਣੀਏ।

ਮਾਰੇ ਖਿੱਚਕੇ ਲਫੇੜਾ, ਫੇਰ ਖਾਗੀ ਰੰਨ ਗੇੜਾ, ਉਹ ਘੁੱਕਰ ਸਾਲ਼ਾ ਜਿਹੜਾ,
ਦੱਸਗਾਂ ਬਹੇਲੇ ਤੂੰ। ਲਾਦੂ ਉਠੇ ਬੁਲ੍ਹੜ ਮਛਾਤੇ ਕੇਲੇ ਤੂੰ।
ਖਿੱਚੀਂ ਫੜਕੇ ਤੇ ਗੁੱਤੋਂ, ਇੱਕ ਲੱਤ ਮਾਰੀ ਉੱਤੋਂ, ਰੱਤ ਬਹਿਣ ਲ਼ੱਗੀ ਬੁੱਤੋਂ,
ਨਾ ਬੁਰਿਆਰੇ ਹਟਣੀਏ। ਕਹਿੰਦੇ ਕੀ-ਕੀ ਕਸਬ ਕਮਾਏ ਨੱਟਣੀਏ।

ਕਰੇ ਚਾਮਲੀ 'ਵੀ ਜ਼ਿਦ, ਕੀਤੇ ਕੁੱਲ 'ਚ ਨਖਿੱਧ, ਨੀ ਚਹਿਲ ਗਏ ਮਿੱਧ,
ਸੀ ਜਵੰਦੇ ਸੂਰਮੇਂ। ਕੁੱਟ ਕੁੱਟ ਵੈਰੀ ਨੂੰ ਖਵਾਮੇਂ ਚੂਰਮੇਂ।
ਮੱਚੇ ਸੀਨੇ ਵਿੱਚ ਅੱਗ, ਤੈ ਉਤਾਰੀ ਸਿਰੋਂ ਪੱਗ, 'ਰਜਬਅਲੀ' ਸਾਰੇ ਜੱਗ,
ਬਦਨਾਮੀ ਖੱਟਣੀਏ। ਕਹਿੰਦੇ ਕੀ-ਕੀ ਕਸਬ ਕਮਾਏ ਨੱਟਣੀਏ।

॥ਦੋਹਿਰਾ॥

ਵੀਰੋ ਕੋਲੇ ਦਿਉਰ ਦੇ, ਕਹੇ ਕਹਾਣੀ ਕੁੱਲ।
ਘੁੱਕਰ ਚਹਿਲ ਝੱਟ ਡੋਲ ਗਿਆ, ਦੇਖ ਟਹਿਕਦਾ ਫੁੱਲ।

**ਮੁਕੰਦ ਛੰਦ—21**

ਵੀਰੋ ਰੋ-ਰੋ ਦਿਉਰ ਨੂੰ ਕਹਾਣੀ ਦੱਸਗੀ,
ਜਾਲ ਵਿੱਚ ਘੇਰੀ 'ਵੀ ਬਟੇਰੀ ਫੱਸਗੀ।
ਬਾਹਲੇ ਦੁੱਖ ਕੱਟੇ ਨਿੱਕਲ ਭੰਬੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਤੇਰੇ ਕੋਲ ਸੱਚ ਦੀ ਸੁਣਾਵਾਂ ਗੱਲ ਨੂੰ,
ਚੌਂਦੀ ਦੇਖ ਲੱਗਗੀ ਲੱਗਣ ਮੱਲ ਨੂੰ।
ਰਹਿੰਦਾ ਖੂੰਹਦਾ ਪੱਟਿਆ ਸ਼ੌਕੀਨੀ ਤੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਘੱਲੇ ਪਹਿਲਾਂ ਪੰਦਰਾਂ ਵਿਚੋਲੇ ਵਿੱਚ ਦੀ,
ਫੇਰ ਵੀ ਮੈਂ ਪੈਰ ਸੀ ਪਿਛਾਂਹ ਨੂੰ ਖਿੱਚਦੀ।
ਮੇਰਾ ਝੂਠ ਜਾਣੇਂ ਤਾਂ ਪੁਛਾਲੈ ਹੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਕਈ ਵਾਰੀ ਰੱਖ ਗਿਆ ਸਰ੍ਹਾਣੇ ਰਿਉੜੀਆਂ,
ਫੇਰ ਵੀ ਮੈਂ ਕੱਢਾਂ ਨਾ ਮੱਥੇ 'ਚੋਂ ਤਿਉੜੀਆਂ।
ਦੱਸ ਕਿਵੇਂ ਪਿੱਛਾ ਮੈਂ ਛੁਡਾਉਂਦੀ ਦੋਰ ਸੇ?
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਇੱਜੜ ਤੇ ਉਠ ਪੈਲੀ ਲੈਤੀ ਕਈਆਂ ਨੂੰ,
ਝੂਠੀਆਂ ਵਿਚੋਲਣਾ ਚੁੰਘਣ ਮਹੀਆਂ ਨੂੰ।
ਲੁਟਲੇ ਵਥੇਰੇ ਵੇ ਛਿੱਲੜ ਡੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਬੈਠਦਾ ਹਵੇਲੀ ਮੇਂ ਸ਼ੁਕੀਨੀ ਲਾਕੇ ਤੇ,
ਜਾਣ ਲੱਗਾ ਮੈਨੂੰ ਪੁੱਛਦਾ ਬੁਲਾਕੇ ਤੇ।
ਨਾਲ ਮਾਰੇ ਅੱਖੀਆਂ ਨਸ਼ੇ ਦੇ ਲੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਮੇਰੇ ਵਿੱਚ ਦਿਉਰਾ ਨਾ ਕਸੂਰ ਕੋਲੀ 'ਚੈ,
ਦਾਦੇ ਮਗਵਾਉਣੇ ਨੇ ਫਸਾਤੀ ਪੈਲ਼ੀ 'ਚੈ।
ਮੁੜਮੇ ਨਾ ਦਿੰਦੇ ਸੀ ਰੁਪਈਏ ਜ਼ੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਥੋਨੂੰ ਸਮਝਾਉਂਦੀ ਮੈਂ ਚਹਿਲ ਛੱਟੇ ਵੇ,
ਇਹਦੇ ਹਰੇ ਹੋਏ ਨਾ ਬ੍ਰਿਛ ਚੱਟੇ ਵੇ।
ਮੈਨੂੰ ਦਾਰੂ ਪਿਉਂਦੇ ਲਿਆ ਰੰਨਾਂ ਦੇ ਚੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਥੋਡੇ ਪਿੱਛੇ ਔਤ ਦਿਉਂ, ਨਿਥਾਵਿਉਂ ਲੱਗ ਕੇ,
ਇੱਜ਼ਤ ਗੁਆਲੀ ਤੇ ਮਖੌਲ ਜੱਗ ਕੇ।
ਆਪ ਡਰੇ ਰੰਨਾਂ ਨੂੰ ਡਰਾਊ ਛੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਨਹਾਉਣ ਲੈਗੇ ਮੇਲੇ ਤੇ ਕਰਨ ਧੱਕਾ ਵੇ,
ਹੱਥ ਪਾ ਲਿਆ ਰਾਤ ਨੂੰ ਛੱਡਿਆ ਨਾ ਫੱਕਾ ਵੇ।
ਕੋਮਲ਼ ਸਰੀਰ ਮੈਂ ਘਸਾ ਲਿਆ ਥੋਹਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਹੁਣ ਜੱਟ ਰੱਖੇ ਤਾਲੂ ਤੇ ਵਿਛੌਣਾ ਜੀ,
ਗਲ਼ ਪਿਆ ਢੋਲ ਪੈ ਗਿਆ ਵਜਾਉਣਾ ਸੀ।
ਦੱਸ ਹੋਰ ਸੱਚ ਕੀ ਪੁਛਾਉਣਾ ਮੋਰ ਸੇ?
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

ਕਾਲਾ ਦਾਗ਼ ਲੱਗ ਗਿਆ ਕਮੀਜ਼ ਚਿੱਟੀ 'ਚੈ,
ਹੋਰ ਰੱਤੀ ਖੋਟ ਨਾ ਭਰਾਵਾ ਪਿੱਟੀ 'ਚੈ।
'ਰਜਬਲੀ' ਬਿੱਛੂ ਵੇ ਲੜਨ ਗੋਰ ਸੇ,
ਮੱਲੋ-ਮੱਲੀ ਆਂਵਦਾ ਘੁੱਕਰ ਜ਼ੋਰ ਸੇ।

॥ਦੋਹਿਰਾ॥

ਵੀਰੋ ਮਿੱਠੀਆਂ ਮਾਰਦੀ, ਕਰਦਾ ਕੌਣ ਯਕੀਨ?
ਫਸੀ ਮੌਤ ਦੇ ਜਾਲ਼ ਮੇਂ, ਮੁਸ਼ਕਲ ਹੋ ਗਿਆ ਜੀਣ।
ਦਿਉਰ ਝਿੜਕਦਾ ਨਾਰ ਨੂੰ, ਵੇਂਹਦਾ ਖੜਾ ਨਰੈਣ।
ਭਰੀ ਹਰਖ਼ ਦੀ ਬੋਲਦੀ, ਸੂਲ਼ ਕਾਜਲੇ ਪੈਣ।

**ਮੁਕੰਦ ਛੰਦ—22**

ਦਿਉਰ ਦੇ ਲਫੇੜੇ ਖਾਗੀ ਖੰਡ ਵਾਂਗਰਾਂ,
ਸੁੱਕੀਆਂ ਨਰੈਣੇ ਨੂੰ ਸੁਣਾਉਂਦੀ ਚਾਂਗਰਾਂ।
ਕੁੱਟੀ ਭਰਜਾਈ ਨਾ ਸੁੱਚੇ ਨੇ ਚੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਤੇਰੀਆਂ ਚਲਾਕੀਆਂ ਖੱਚਰ-ਕੰਨਿਆਂ,
ਹੱਡ-ਹੱਡ ਤੇਰੇ ਵੇ ਭਰਾ ਨੇ ਭੰਨਿਆਂ।
ਦੂਰ ਹੋ ਗਿਆ ਸਿੱਟ ਵਸਲ ਤੇ ਪਤੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਵਿਆਹ ਕੇ ਲਿਆਇਆ ਰੰਨ ਜੋ ਤਵੇ ਤੋਂ ਕਾਲੀ ਐ,
ਜਾਨ ਨਾਲੋਂ ਰੱਖਦਾ ਪਿਆਰੀ ਬਾਹਲੀ ਐ।
ਆਉਂਦਿਆਂ ਸਾਰ ਘਰ 'ਚ ਮਚਾਤਾ ਦੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਮਾਰਦਾ ਤਰਾਹਨੇ ਗਾਲ੍ਹਾਂ ਦੇਵੇ ਗੰਦੀਆਂ,
ਮੇਰਾ ਹੋ ਗਿਆ ਬਾਹਣ ਤੂੰ! ਦਿਖਾਵੇਂ ਦੰਦੀਆਂ।
ਮੇਰਾ ਕਰੀ ਜਾਂਦਾ ਐ ਬਣਾਕੇ ਕੰਘਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਡੁੱਬ ਜਾਣਿਆਂ ਮਧਰਿਆ ਗਿੱਟਲ ਖੋਦਿਆ,
ਡਰ ਗਿਆ ਡਰਾਕਲਾ ਸਰੀਰੋਂ ਬੋਦਿਆ।
ਮੂਰਖ ਲਫੰਗਾ ਧੂੰਏ ਦਿਆ ਮਲੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਵੱਢੀ ਗਈ ਜ਼ੁਬਾਨ ਬਹਿ ਗਿਆ ਪਾ ਕੇ ਨੀਵੀਂਆਂ,
ਲੋਕਾਂ ਨੂੰ ਪਿਆਰੀਆਂ ਜਹਾਨੋਂ ਤੀਵੀਆਂ।

ਕਰਕੇ ਕਰੇਵਾ ਐਵੇਂ ਲੈ ਲਿਆ ਪੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਕੋਲ ਬਹਿਕੇ ਮੈਨੂੰ ਤੂੰ ਕੁਟਾਵੇਂ ਇਸ ਤਰ੍ਹਾਂ,
ਕੌਣ ਤੇਰਾ ਰਾਤ ਨੂੰ ਵਿਛਾਦੂ ਬਿਸਤਰਾ।
ਹੋਰ ਕਿੱਥੋਂ ਔਰਤ ਵਿਆਹਲੇਂ ਨੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਖਿੱਚੀ ਗੁੱਤ ਤੋੜੇ ਡੋਰੀਆਂ ਦੇ ਫੁੰਮਣ ਵੇ,
ਟੁੱਟੇ ਪੱਤ ਨੱਕ ਦੇ ਬੁਲ੍ਹਾਂ ਨੂੰ ਚੁੰਮਣ ਵੇ।
ਪਾਟ ਗਿਆ ਦੁਪੱਟਾ ਅਸਮਾਨ ਰੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

ਹੈ ਵੇ ਚੱਲੀ ਜਿੰਦੜੀ ਬੰਦੂਕਾਂ ਕੱਸੀਆਂ,
ਮੇਰੇ ਦੇਖ ਪੈਂਦੀਆਂ ਨਰੈਣਿਆਂ ਗ਼ਸ਼ੀਆਂ।
ਅੱਗੋਂ ਕਰੇ ਟਿੱਚਰਾਂ ਟਟੀਰੀ ਟੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

'ਰਜਬਅਲੀ' ਰੱਖੀ ਕੁੱਤੇ ਵਾਂਗੂੰ ਭੌਂਕਣ ਨੂੰ,
ਦੋਵੇਂ ਤਾਂ ਵਸਾਲੋ ਵੇ ਰਫ਼ਲ ਸੌਂਕਣ ਨੂੰ,
ਸ਼ਾਬਾਸ਼ੇ ਮੇਰੀ ਦੇਹ ਦੇ ਫੁੱਲ ਪਾ ਦਿਉ ਗੰਗਾ ਵੇ,
ਅੱਖਾਂ ਅੱਗੇ ਪਤੀ ਮਾਰਦਾ ਤਲੰਗਾ ਵੇ।

॥ਦੋਹਿਰਾ॥
ਦੇ ਧਰਕਾਰਾਂ ਨਾਰ ਨੂੰ, ਕਰੇ ਨਰੈਣਾ ਮੋੜ।
ਛੜਾ ਗੁਜ਼ਾਰਾ ਕਰ ਲਊਂ, ਨਹੀਂ ਨਾਰ ਦੀ ਲੋੜ।

**ਮੁਕੰਦ ਛੰਦ—23**

ਮੋੜਕੇ ਜਵਾਬ ਦੇ ਲਿਆ ਨਰੈਣੇ ਨੇ,
ਹੁਣ ਵੀਰੋ ਪਿੰਡ 'ਚ ਫਸਾਦ ਪੈਣੇਂ ਨੇ।
ਤੈਨੂੰ ਨਾ ਵਸਾਉਣਾ ਘਰ ਵਾਰ ਪੱਟ ਲੂੰ,
ਛੜਾ ਚੰਗਾ ਨਾਰ ਤੋਂ ਬਗੈਰਾਂ ਕੱਟ ਲੂੰ।

ਛੱਡਲੇ ਜਵੰਦੇ ਤੇ ਚਹਿਲ ਮਿੱਤ ਨੀ,
ਵਾਲ-ਵਾਲ ਮੋਤੀ ਤੂੰ ਪ੍ਰੋਵੇਂ ਨਿੱਤ ਨੀ।
ਤੈਨੂੰ ਮਾਰ ਜੱਗ ਬਦਨਾਮੀ ਖੱਟ ਲੂੰ।
ਛੜਾ ਚੰਗਾ ਨਾਰ ਤੋਂ ਬਗ਼ੈਰ ਕੱਟ ਲੂੰ।

ਕੀਤਾ ਸੀ ਨਿਢਾਲ ਮੈਨੂੰ ਤੇਰੇ ਔਗੁਣਾਂ,
ਹੌਂਸਲਾ ਭਰਾ ਦਾ ਅੱਜ ਹੋ ਗਿਆ ਚੌਗੁਣਾਂ।
ਡਾਂਗ ਵਿੱਚ ਛਵ੍ਹੀ ਮੈਂ ਅੜੰਗ ਝੱਟ ਲੂੰ,
ਛੜਾ ਚੰਗਾ ਨਾਰ ਤੋਂ ਬਗੈਰਾਂ ਕੱਟ ਲੂੰ।

ਛੇਤੀ ਸੀਟ੍ਹੀ ਮਾਰ ਕੇ ਸਦਾ ਲੈ ਯਾਰਾਂ ਨੂੰ,
ਤੇਰੇ ਉਤੇ ਪੈਂਦੀਆਂ ਹਟੌਣ ਮਾਰਾਂ ਨੂੰ।
ਭਾਈ ਨਾਲ ਰਲ ਵੈਰੀਆਂ ਨੂੰ ਫੱਟ ਲੂੰ,
ਛੜਾ ਚੰਗਾ ਨਾਰ ਤੋਂ ਬਗੈਰਾਂ ਕੱਟ ਲੂੰ।

ਉਂਵੇ ਲੱਗ ਤੁਰੇ ਤੂੰ ਚਹਿਲ ਮਗਰੇ,
ਕੱਠੇ ਕਰ ਟੰਗੇ ਕਿਉਂ ਕਿੱਲੇ ਤੇ ਘੱਗਰੇ?
ਭਾਗ ਮੱਲ ਦੋਹਾਂ ਨੂੰ ਗਲੀ ਮੇਂ ਸੁੱਟ੍ਹ ਲੂੰ,
ਛੜਾ ਚੰਗਾ ਨਾਰ ਤੋਂ ਬਗੈਰਾਂ ਕੱਟ ਲੂੰ।

ਸੋਹਣੀ ਬਣੀਂ ਫਿਰੇਂ ਤੂੰ ਚੰਬੇ ਦੇ ਫੁੱਲ ਤੋਂ,
ਦਾਗ਼ ਲਗ ਜਾਵੇ ਨਾ ਉਮਰ ਕੁਲ ਤੋਂ।
ਐਸੇ ਜਿਉਣਾ ਚੰਗਾ ਮੈਂ ਜ਼ਹਿਰ ਚੱਟ ਲੂੰ,
ਛੜਾ ਚੰਗਾ ਨਾਰ ਤੋਂ ਬਗੈਰਾਂ ਕੱਟ ਲੂੰ।

ਤੇਰੀ ਭਾਗ ਮੱਲ ਦੀ ਅਲਖ ਵੱਢਕੇ,
ਡੇਰੇ ਵਿਚ ਬੈਠ ਜੂੰ ਕਬੀਲਾ ਛੱਡਕੇ।
'ਰਜਬਲੀ' ਨਾਮ ਮੈਂ ਖੁਦਾ ਦਾ ਰੱਟ ਲੂੰ।,
ਛੜਾ ਚੰਗਾ ਨਾਰ ਤੋਂ ਬਗੈਰਾਂ ਕੱਟ ਲੂੰ।

॥ਦੋਹਿਰਾ॥

ਦੋਵੇਂ ਭਾਈ ਰਲ ਮਿਲੇ, ਖ਼ੂਹ ਤੇ ਜਾਂਦੇ ਨ੍ਹੌਣ।
ਵੀਰੋ ਦੀਆਂ ਸਹੇਲੀਆਂ, ਵੀਰੋ ਕੋਲੇ ਔਣ।

## ਦੋ ਭਾਗ ਛੰਦ—24

ਲੱਛੀਆਂ ਸ਼ੁਕੀਨਾਂ ਰੰਨਾਂ ਆਕੇ ਬਹਿਗੀਆਂ,
ਸੱਭੇ ਮਸ਼ਖਰੀਆਂ ਕਰਨ ਡਹਿਗੀਆਂ।

ਪਹਿਲੀ ਕਹਿੰਦੀ ਵੀਰੋ ਤੂੰ ਉਦਾਸ ਹੋਈ ਵੀ,
ਜੇਬ ਵਿੱਚ ਦੀਂਹਦਾ ਨਾ ਰੁਮਾਲ ਕੋਈ ਵੀ।

ਦੂਜੀ ਆਂਹਦੀ ਢਿੱਲੇ ਅੰਗੀਆਂ ਦੇ ਬੰਦ ਨੀ,
ਚੁੱਪ ਵੱਟੀ ਚਿੱਟੇ ਨਾ ਖਿੜਨ ਦੰਦ ਨੀ।

ਤੀਜੀ ਕਹਿੰਦੀ ਲਾਇਆ ਕਿਉਂ ਅਤਰ ਮਹਿੰਗਾ ਨਾ?
ਅੱਜ ਤੇਰਾ ਛੱਡੇ ਘੁੰਮਕਾਰ ਲਹਿੰਗਾ ਨਾ।

ਪੰਜਮੀ ਕਿਉਂ ਕੁੜਤੀ ਉਤਾਰੀ ਪਿੰਡੇ ਤੋਂ,
ਲਿਆਇਆ ਜੋੜੀਦਾਰ ਘੁੱਕਰ ਬਠਿੰਡੇ ਤੋਂ।

ਛੇਵੀਂ ਜਣੀ ਆਖਦੀ ਛਕੀਨ ਅਟਕ ਕੇ,
ਭੁੱਲ ਚੱਲੀ ਤੋਰ ਚੱਲੇਂ ਨਾ ਲਟਕ ਕੇ।

ਅੱਜ ਕਾਹਨੂੰ ਰੋਵੇਂ ਗੱਲ-ਗੱਲ ਦੇ ਉਤੇ,
ਭਾਗ ਮੱਲ ਦੀਹਦੇ ਨਾ ਚੁਬਾਰੇ ਮੇਂ ਸੁੱਤੇ।

ਅੱਜ ਪਏ ਕਾਸ ਤੋਂ ਪਲੰਘ ਖਾਲੀ ਨੀ,
ਉਡਗੇ ਜਨੌਰ ਦੇਖਕੇ ਤੇ ਮਾਲੀ ਨੀ।

ਪੱਕੇ ਨਾ ਪਰੌਂਠੇ ਘਿਉ ਦੇ ਵਿੱਚ ਗੁੰਨ੍ਹਵੇਂ,
ਦੀਂਹਦੇ ਨਾ ਪਤੀਲੇ 'ਚ ਕਬਾਬ ਭੁੰਨਮੇਂ।

ਸੱਚੋ-ਸੱਚ ਦੱਸ ਨੀ ਨਰੈਣ ਦੀ ਬਹੂ,
ਅੱਜ ਤੇਰੇ ਕੰਨਾਂ ਵਿੱਚੋਂ ਨਿਕਲੇ ਲਹੂ।

ਹੋ ਗਿਆ ਕੀ ਰੋਗ ਤੂੰ ਕਹਾਣੀ ਦੱਸ ਨੀ,
ਹਿੱਕ ਤੇ ਜ਼ੰਜੀਰੀ ਹੱਸਦਾ ਨਾ ਹੱਸਦਾ ਨਾ ਹੱਸ ਨੀ।

ਧੌਣ ਉਤੇ ਦਿੱਸਦੇ ਨਿਸ਼ਾਨ ਚੋਟ ਦੇ,
ਅੱਜ ਕਿਉਂ ਨੀ ਲੋਟਣ ਕੰਨਾਂ ਤੇ ਲੋਟਦੇ?

ਲਾਏ ਨਵੀਂ ਡੋਰੀ ਨੂੰ ਛੁੱਮਣ ਰੱਤੇ ਨਾ,
ਬੁੱਲ੍ਹਾਂ ਤੋਂ ਹਿੱਲਣ ਮਛਲੀ ਦੇ ਪੱਤੇ ਨਾ।

ਆਇਆ ਭਾਵੇਂ 'ਰਜਬ' ਨਰੈਣਿਉ ਛੋਟਾ ਨੀ,
'ਸੁੱਚਾ' ਸੱਪ ਉਡਣਾ ਸਰੀ ਦਾ ਟੋਟਾ ਨੀ।

॥ਦੋਹਿਰਾ॥

ਮਿਲੀ ਫ਼ਕੀਰੀ ਆਸ਼ਕਾਂ, ਨਹੀਂ ਭਾਗ ਵਿੱਚ ਰਾਜ।
ਮੇਰੇ ਨਾਲ ਸਹੇਲਿਉ, ਰੱਬ ਦਾ ਨਹੀਂ ਲਿਹਾਜ।

**ਮੁਕੰਦ ਛੰਦ—25**

ਨਾਲੇ ਵੀਰੋ ਰੋਵੇ ਨਾਲੇ ਹੱਥ ਜੋੜਦੀ,
ਨਾਲੇ ਮੁੱਖੋਂ ਸਹੀਆਂ ਨੂੰ ਜਵਾਬ ਮੋੜਦੀ।
ਮੰਨੋ ਮੇਰਾ ਕਹਿਣਾ ਸੱਚ ਜੇ ਪੁਛੌਂਦੀਆਂ,
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

ਮੈਂ ਵੀ ਭੈਣੋਂ ਅੱਖੀਆਂ ਲਗਾ ਕੇ ਭੁੱਲਗੀ,
ਵੇਖਕੇ ਘੁੱਕਰ ਦੀ ਜੁਆਨੀ ਡੁਲ੍ਹਗੀ।
ਜਿਨ੍ਹਾਂ ਨੇ ਲਗਾਈਆਂ ਪਿੱਛੋਂ ਪਛਤੌਂਦੀਆਂ।
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

ਅੱਖੀਆਂ ਦਾ ਲਾਉਣਾ ਪੁੱਛ ਲਵੋ ਲੇਲੀ ਨੂੰ,
ਹੀਰ ਮਿਲਣ ਜਾਵੇ ਬੇਲਿਆਂ 'ਚ ਬੇਲੀ ਨੂੰ।
ਸਾਹਿਬਾਂ ਜੇਹੀਆਂ ਸੀਸ ਯਾਰ ਦੇ ਲਹੌਂਦੀਆਂ,
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

ਪੁਨੂੰ ਪਿੱਛੇ ਛੱਡੇ ਵੇ ਭੰਬੋਰ ਸੱਸੀ ਦੇ,
ਥਲਾਂ ਵਿੱਚ ਜਲ ਨਾ ਥਿਆਏ ਕੱਸੀ ਦੇ।
ਸੋਹਣੀ ਹੋਰੀਂ ਤਾਰੀਆਂ ਝਨਾ 'ਚ ਲੌਂਦੀਆਂ,
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

ਮੰਦਰਾਂ ਤੋਂ ਛਾਲ ਮਾਰਤੀ ਸੀ ਸ਼ੀਰੀ ਨੇ,
ਜਿੰਦੜੀ ਗਮਾਲੀ ਐਵੇਂ 'ਸਹੇ ਸਿਰੀ' ਨੇ।
ਬੇਗੋ ਜੇਹੀਆਂ ਜਾ ਕੇ ਤੇ ਲਹੌਰੋਂ ਔਂਦੀਆਂ,
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

ਜਿਨ੍ਹਾਂ ਨੇ ਲਿਖਾਈਆਂ ਤਕਦੀਰਾਂ ਮਾੜੀਆਂ,
ਵੱਢ ਪਰਤਾਪੀ ਨੂੰ ਬਣਾਈਆਂ ਫਾੜੀਆਂ।
ਲੱਗ੍ਹਣੇ ਤੇ ਔਣ ਤਾਂ ਕਦੇ ਨਾ ਭੌਂਦੀਆਂ,
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

ਭੁਲਕੇ ਮੈਂ ਅੱਖੀਆਂ ਲਗਾਈਆਂ ਮੱਲ ਸੇ,
ਸੂਲੀ ਉਤੇ ਟੰਗੀ ਵੀ ਸੁੱਚੇ ਦੀ ਕੱਲ੍ਹ ਸੇ।
'ਰਜਬਲੀ' ਭੈਣੋਂ ਜਿੰਦੜੀ ਗਮੌਂਦੀਆਂ,
ਲੱਖ-ਲੱਖ ਅੱਖਾਂ ਕਾਰਨੇ ਕਰੌਂਦੀਆਂ।

॥ਦੋਹਿਰਾ॥

ਸਹੀਆਂ ਗਈਆਂ ਘਰਾਂ ਨੂੰ, ਵੀਰੋ ਫਿਰੇ ਉਦਾਸ।
ਨੈਣੋਂ ਨੀਰ, ਵਹਾਂਵੰਦੀ, ਗਈ ਘੁੱਕਰ ਦੇ ਪਾਸ।

**ਮੁਕੰਦ ਛੰਦ—26**

ਵੀਰੋ ਭਰਜਾਈ ਸੀ ਸੁੱਚੇ ਨੇ ਕੁੱਟੀ ਜਾਂ,
ਪਤਲੀ ਜੀ ਬੈਂਤ ਸੀ ਪਿੰਡੇ ਤੇ ਟੁੱਟੀ ਜਾਂ।
ਆਣ ਕੇ ਘੁੱਕਰ ਮੱਲ ਕੋਲੇ ਘੋਲੇ ਵਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

ਅੱਜ ਚੱਲ ਹੋ ਜਾ ਸਾਹਮਣੇ ਜਵੰਦੇ ਦੇ,
ਖ਼ਾਲੀ ਘੜੇ ਕੀਤੇ ਤੈਂ ਅਨੇਕ ਬੰਦੇ ਦੇ।
ਕਰਕੇ ਟਹਿਲ ਮੈਂ ਚੜ੍ਹਾ ਤੇ ਲਿਉ ਦੇ ਲਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

ਤੇਰੇ ਹੁੰਦੇ ਮਾਰਦਾ ਤਲੰਗਾ ਗੁੱਭਣਾ,
ਚੱਕ ਛਵ੍ਹੀ ਔਤ ਦਿਆ ਪਿਛਾਂਹ ਨੂੰ ਡੁੱਬਣਾ।
ਸੁੱਚਾ ਚੂਹੇ ਜਿਹਾ ਤੂੰ ਪਹਾੜੀ ਭਾਗੀ ਦਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

ਅੱਜ ਤੇਰੀ ਵੇਖਦੀ ਤੜੀ ਬਹਾਦਰਾ,
ਸੌਂ ਗਿਆ ਸੁਖਾਲਾ ਤਾਣਕੇ ਤੇ ਚਾਦਰਾਂ।
ਵੈਰੀ ਦੇ ਬਗੀਚਿਉਂ ਤੋੜ ਕਸ਼ਮੀਰੀ ਸਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

ਲਿਆਂਦੀ ਮੁੱਲ ਇੱਕ ਸੁੱਚੇ ਨੇ ਬੰਦੂਕੜੀ,
ਗੋਲ-ਗੋਲ ਗੋਲ਼ੀਆਂ ਭਰੀ ਸੰਦੂਕੜੀ।
ਤਿੜੇ ਰਹਿੰਦੇ ਸੁੱਚਾ ਤੇ ਨਰੈਣਾ ਸਕ੍ਹੇ ਪਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

ਮਾਰੇ ਮੇਰੇ ਮੂੱਖ ਤੇ ਲਫੇੜੇ ਕੱਸ ਕੇ,
ਯਾਰੋ-ਯਾਰ ਰੋਵੇ ਯਾਰ ਕੋਲੇ ਦੱਸ ਕੇ।
ਜਦੋਂ ਬੋਲੇ ਪੈਂਦਾ ਸੀ ਅੱਖਾਂ 'ਚੋਂ ਲਹੂ ਚਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

ਮੈਨੂੰ ਘਰੇ ਆਪ ਜੇ ਵਸੌਣਾ ਮਿੱਤਰਾ,
ਵੈਰੀ ਦੇ ਸਰਾਹਣੇ ਚੱਲ ਬੋਲ ਤਿੱਤਰਾ।
ਸੋਹਣੇ ਛੰਦ ਰਚੇ 'ਰਜਬਲੀ' ਸਦਾ ਜਿਉ,
ਐਵੇਂ ਜਾਉ ਜੱਟ ਨੂੰ ਖਵਾਇਆ ਮੱਟ ਘਿਉ।

॥ਦੋਹਿਰਾ॥

ਘੁੱਕਰ ਮੱਲ ਨੇ ਸੁਣ ਲਿਆ, ਨਾਲ ਖਿਆਲ ਹਵਾਲ।
ਹੰਝੂ ਪੂੰਜੇ ਨਾਰ ਦੇ, ਕੱਢਕੇ ਤੁਰਤ ਰੁਮਾਲ।

**ਮੁਕੰਦ ਛੰਦ—27**

ਵੀਰੋ ਖਾਕੇ ਆਈ ਜਾਂ ਲਫੇੜੇ ਸੁੱਚੇ ਤੋਂ,
ਮੱਲ ਕਹਿੰਦਾ ਲੈਣਾ ਕੀ ਨਰੈਣੇ ਲੁੱਚੇ ਤੋਂ।
ਤੈਨੂੰ ਦੱਸੇ ਭੈੜੀ ਖੋਟਣ ਕਬੂਤਰਾ,
ਓਸੇ ਤਰ੍ਹਾਂ ਲੋਟ ਲੋਟਣ ਕਬੂਤਰਾ।

ਪੈਹਨ ਲੀੜੇ ਰੇਸ਼ਮੀ ਸਜਾਈਆਂ ਹੱਥ ਮੇਂ,
ਹੌਲੀ-ਹੌਲ ਹਲੱਣ ਬਲਾਕ ਨੱਥ ਮੇਂ।
ਵਾਸਕਟ ਪਾਲੈ ਗੋਟਣ ਕਬੂਤਰਾ,
ਓਸੇ ਤਰ੍ਹਾਂ ਲੋਟ ਲੋਟਣ ਕਬੂਤਰਾ।

ਜੇ ਤੂੰ ਆਵੇਂ ਖੇਤ ਮੈਂ ਓਸਾਰਾਂ ਬੰਗਲਾ,
ਰੇਸ਼ਮਾਂ ਦੀ ਸੇਜ ਤੇ ਪਲੰਘ ਰੰਗਲਾ।
ਭਾਗ ਤੇ ਘੁੱਕਰ ਓਟਣ ਕਬੂਤਰਾ,
ਓਸੇ ਤਰ੍ਹਾਂ ਲੋਟ ਲੋਟਣ ਕਬੂਤਰਾ।

ਖ਼ਾਈਂ ਤੇ ਹੰਢਾਈਂ ਮਨਭੌਂਦਾ ਪਰੀਏ,
ਚਰ ਹੀਰਾ ਹਰਨ ਅੰਗੂਰੀ ਹਰੀਏ।
ਬਣ ਮੇਰੀ ਪਿਆਰੀ ਜੋਟਣ ਕਬੂਤਰਾ,
ਓਸੇ ਤਰ੍ਹਾਂ ਲੋਟ ਲੋਟਣ ਕਬੂਤਰਾ।

ਪੀਵਾਂਗੇ ਸ਼ਰਾਬ ਤੇ ਕਬਾਬ ਖਾਲਾਂਗੇ,
ਤੂੰ ਕਿਉਂ ਹੱਥ ਸਾੜਨੇ ਰਸੋਈਏ ਲਾਲਾਂਗੇ।
ਗਰਮ ਮਸਾਲੇ ਘੋਟਣ ਕਬੂਤਰਾ,
ਓਸੇ ਤਰ੍ਹਾਂ ਲੋਟ ਲੋਟਣ ਕਬੂਤਰਾ।

ਜੌਹਰੀ ਬੱਚੇ ਜਾਣਦੇ ਕਦਰ ਲਾਲਾਂ ਦਾ,
'ਬਾਬੂ' ਜੀ ਕੀ ਔਖਾ ਮਾਰਨਾ ਕੰਗਾਲਾਂ ਦਾ।
ਦੋਹਾਂ ਦੇ ਘਸਾ ਦੂੰ ਟੋਟਣ ਕਬੂਤਰਾ,
ਓਸੇ ਤਰ੍ਹਾਂ ਲੋਟ ਲੋਟਣ ਕਬੂਤਰਾ।

॥ਦੋਹਿਰਾ॥

ਦੂਜੀ ਵਾਰੀ ਮਾਰਦੀ ਫੇਰ ਜੋਰ ਸੇ ਲੇਰ।
ਅੱਖਾਂ ਤੁਬੱਕੇ ਲਹੂ ਦੇ ਠਣਕ-ਠਣਕ ਰਹੀ ਗੇਰ।

**ਮੁਕੰਦ ਛੰਦ—28**

ਦੂਜੀ ਵਾਰੀ ਅਖਾਦੀ ਪਰੀਤ ਠੇਠਲਾ,
ਹਟੇ ਨਾ ਤਲੰਗਾ ਵੇ ਝੰਡੇ ਦੇ ਹੇਠ ਲਾ।
ਝੂਠ ਨਾ ਸਮਝ ਗੱਲ ਜਾਣ ਪੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

ਫਿਰੇਂ ਤੂੰ! ਜਿਓਂਦਾ ਵੇ ਮਾਸ਼ੂਕ ਕੁੱਟਿਆ,
ਤੇਰਾ ਮੱਲਾ ਚੋਰਾਂ ਨੇ ਖਜ਼ਾਨਾ ਲੁੱਟਿਆ।
ਜਾਕੇ ਤੇ ਛਟੀ ਵੀ ਰੰਨ ਦੇਵੇ ਚੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

ਦੰਦਾਂ ਭਾਰ ਸਿੱਟੀ ਦੂਰੋਂ ਮਾਰ ਟੋਲਾ ਜਿਆ,
ਮੇਰਾ ਭਾਈਆਂ ਖਾਣੀਂ ਦਾ ਸਰੀਰ ਪੋਲਾ ਜਿਆ।
ਛਿੱਲ ਲਾਹੀ ਲੌਂਹਦੇ ਜਿਓਂ ਤਖਾਣ ਸੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

ਗੋਰੇ-ਗੋਰੇ ਪੱਟ ਸੀ ਨਰਮ ਪੱਟ ਤੋਂ,
ਵੇਂਹਦਾ ਰਿਹਾ ਨਰੈਣਾ ਨਾ ਛੁਡਾਈ ਜੱਟ ਤੋਂ।
ਚਿੱਤੇ ਜੈਸੀ ਕਮਰ ਮਰੋੜ ਲੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

ਹੁਣ ਕੰਮ ਔਣਗੇ ਖਵਾਏ ਕੁੱਕੜ੍ਹ ਵੇ,
ਤੇਰੇ ਮੂਹਰੇ ਚੀਜ਼ ਕੀ ਜਵੰਦਾ ਸੁੱਕੜ੍ਹ ਵੇ।
ਮਾਰ ਜਾਕੇ ਧੌਣ ਤੇ ਛਵੀ ਦੇ ਟੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

ਅੱਗੇ ਰੋਜ਼ ਪੀਕੇ ਸੀ ਸ਼ਰਾਬ ਗਿੱਭਦਾ,
ਲੱਗ ਗੇ ਜ਼ਲਾਬ ਹੁਣ ਫਿਰੇਂ ਨਿੱਭਦਾ।
ਖੋਂਹਦੇ ਐ ਜਵੰਦੇ, ਚਹਿਲ ਥੋਡੇ ਹੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

ਤੇਰੇ 'ਚੋਂ ਬਨਣ, ਸੁੱਚੇ ਜੈਸੇ ਚਾਰ ਵੇ,
ਬੰਦੇ ਖਾਣਿਆਂ 'ਰੱਜਬਾ' ਲਫੇੜੇ ਮਾਰ ਵੇ।
ਠਾਣੇਦਾਰ ਸਿਆਣੂੰ ਜਾ ਫੜ ਦੇ ਢੱਕ ਨੂੰ,
ਡੁੱਬ ਮਰ ਘੁੱਕਰਾ ਵਢਾ ਲੈ ਨੱਕ ਨੂੰ।

॥ਦੋਹਿਰਾ॥
ਘੁੱਕਰ ਮੱਲ ਨੇ ਬੀਣੀਉਂ ਫੜੀ ਪਿਆਰ ਸੇ ਕੂੰਜ।
ਫੇਰ ਬਨਾਵੇ ਧੀਰਜਾਂ ਤੁਰਤ ਅੱਖਾਂ ਨੂੰ ਪੂੰਜ।

**ਮੁਕੰਦ ਛੰਦ—29**
ਵੀਰੋ ਨੂੰ ਬਹਾ ਲਿਆ ਬੁਲਾਕੇ ਆਦਰ ਸੇ,
ਝਾੜ ਦਿੱਤੀ ਗਰਦ ਬਣਾ ਕੇ ਚਾਦਰ ਸੇ।

ਓਨੂੰ ਤਕਲੀਫ਼ ਕੀ ਬਗਾਨੀ ਧੀ ਦੀ ਐ,
ਘੁੱਕਰ ਜਿਓਂਦੇ ਛੇੜ ਜੋ ਮਜਾਲ ਕੀਹਦੀ ਐ?

ਭੁੱਖੇ ਜੱਟ ਕਰਦੇ ਮਜਾਜਾਂ ਸੁੱਕੀਆਂ,
ਪਤਾ ਉਦੋਂ ਲੱਗੂ ਜਾਂ ਰਗਾਂ 'ਚ ਠੁੱਕੀਆਂ।
ਸਾਥੋਂ ਲੈਕੇ ਪੌਂਦੇ, ਨਾ ਪਹੁੰਚ ਬੀ ਦੀ ਐ,
ਘੁੱਕਰ ਜਿਓਂਦੇ ਛੇੜ ਜੇ ਮਜਾਲ ਕੀਹਦੀ ਐ?

ਲੋਕਾਂ ਨੂੰ ਹਸੌਂਦੇ ਤੇ ਡਰੌਂਦੇ ਰੰਨਾਂ ਨੂੰ,
ਮੇਰਾ ਮਤਾ ਚੰਦਰਾ 'ਪਟਾ ਦੂੰ ਛੱਨਾਂ ਨੂੰ।
ਚਹਿਲ ਸਰਦਾਰ ਤੇ ਜਵੰਦੇ ਗੀਦੀ ਐ,
ਘੁੱਕਰ ਜਿਉਂਦੇ ਛੇੜ ਜੇ ਮਜਾਲ ਕੀਹਦੀ ਐ?

ਪਹਿਲੀ ਸੋਟੀ ਮਾਰੂੰ ਮੈਂ ਨਰੈਣੇ ਬੀਂਬੜ ਨੂੰ,
ਸੌਖਾ ਹੁੰਦਾ ਕੀਲਣਾ ਸਰਪ ਛੀਂਬੜ ਨੂੰ।
ਫੇਰ ਉਹਨੂੰ ਟੁੱਕ ਦੂੰ ਰਫ਼ਲ ਜੀਹਦੀ ਐ,
ਘੁੱਕਰ ਜਿਓਂਦੇ ਛੇੜ ਜੇ ਮਜਾਲ ਕੀਹਦੀ ਐ?

ਮੇਰੇ ਘਰ ਵੜ ਜਾ ਹਟਾ ਲੂੰ ਚੋਟਾਂ ਨੀ,
ਮਨ ਭੌਂਦਾ ਖਾਲੀ ਨਾ ਰਕਾਨੇ ਟੋਟਾਂ ਨੀ।
ਪੌਣਾਂ ਤੂੰ! ਰਲਾਲੀ ਚਾਟੀ ਭਰੀ ਘੀ ਦੀਐ,
ਘੁੱਕਰ ਜਿਓਂਦੇ ਛੇੜ ਜੇ ਮਜਾਲ ਕੀਹਦੀ ਐ?

ਤੂੰ ਤਾਂ ਫਿਰੀਂ ਮੱਲ ਦੇ ਅੱਗੋਂ ਦੀ ਮੇਲ੍ਹਦੀ,
ਉਹਨੂੰ ਰੋਟੀ ਖੁਆ ਦੂੰ ਪਟਿਆਲੇ ਜੇਲ੍ਹ ਦੀ।
ਰੋਗੀ ਕਰ ਛੱਡੂੰ ਜਿਉਂ ਬਿਮਾਰੀ ਰੀਹ ਦੀ ਐ,
ਘੁੱਕਰ ਜਿਓਂਦੇ ਛੇੜ ਜੇ ਮਜਾਲ ਕੀਹਦੀ ਐ?

'ਰਜਬਲੀ' ਫਿਰਦੇ ਸਜਾਈ ਬੂਥੀਆਂ,
ਮੇਰਾ ਵਸ ਚੱਲੇ ਤਾਂ ਉਡਾਦਿਆਂ ਚੂਥੀਆਂ।
ਹਟੂ ਖਾਕੇ ਖੌਂਸੜੇ ਅਸਾਂ ਨੂੰ ਦੀਂਹਦੀ ਐ,
ਘੁੱਕਰ ਜਿਉਂਦੇ ਛੇੜ ਜੇ ਮਜਾਲ ਕੀਹਦੀ ਐ?

॥ ਦੋਹਿਰਾ ॥

ਘੁੱਕਰ ਕੋਲੋਂ ਉਠ ਕੇ, ਘਰ ਨੂੰ ਆਗੀ ਨਾਰ।
ਦੇਖ ਤਲੰਗਾ ਤਾੜ ਗਿਆ, ਬਹੁਤਾ ਸੀ ਹੁਸ਼ਿਆਰ।
ਤਾਹਨੇ ਮਾਰੇ ਦਿਉਰ ਨੇ, ਵੀਰੋ ਸਮਝ ਗਈ।
ਤੇਰੇ ਵਰਗੇ ਸੂਰਮੇ, ਦੇਖੇ ਜੁਆਨ ਕਈ।

**ਦੋ ਭਾਗ ਛੰਦ—30**

ਵੀਰੋ ਕਹਿੰਦੀ ਕੱਟ ਲੈ ਦਿਹਾੜੇ ਡਰਕੇ,
ਆਗੀ ਤੇਰੀ ਮੌਤ, ਤੂੰ ਹਟੇਂਗਾ ਮਰਕੇ।

ਨਿਉ ਕੇ ਤੇ ਦਿਨ ਕੱਟ ਲੋ ਜਵੰਦਿਉ,
ਕਰੋਂ ਨਾ ਸਮਾਈ ਅਸਲੇ ਦੇ ਗੰਦਿਉਂ।

ਜਦੋਂ ਦਾ ਤਲੰਗਿਆ ਰਜਾ ਤੇ ਆਇਆ ਤੂੰ,
ਪਿੰਡ ਵਿੱਚ ਸਾਰੇ ਵੇ ਫਸਾਦ ਪਾਇਆ ਤੂੰ।

ਅਤਿ ਚੱਕੀਂ ਫਿਰੇਂ ਤੂੰ ਹਮੇਸ਼ਾ ਸੁੱਚਿਆ,
ਚੋਬਰਾਂ ਨੂੰ ਦੇਵੇਂ ਨਾ ਟਿਕਣ ਲੁੱਚਿਆ।

ਦੱਸ ਮੇਰੇ ਲਾਹਲੇ ਮੱਲ ਨੇ ਕੀ ਸਬਜ਼ੇ,
ਪਾਕੇ ਤੇ ਫ਼ਸਾਦ ਕੀ ਤੁਸਾਂ ਨੂੰ ਲੱਭ ਜੇ।

ਤੱਤੇ ਮੂੰਹੋਂ ਕੱਢ ਨਾ ਸਨੌਵੇਂ ਬੋਲ ਲੈ,
ਘਟਦੀ ਨਾ ਤੱਕੜੀ ਲਿਆਕੇ ਤੋਲ ਲੈ।

ਭੱਠੀ ਦੇ ਚਨੇਂ ਵਾਂਗੂੰ ਕਾਸ ਨੂੰ ਬੁੜਕਦੇ,
ਕੀਤੀ ਨਾ ਦਰਿ-ਆਫਤ ਖੜੇ ਭੁੜਕਦੇ।

ਜਾਵਾਂ ਘਰ ਯਾਰ ਦੇ ਹਟਾਈ ਨਾ ਰਵਾਂ,
ਤੇਰੇ ਪਿੱਛੋਂ ਮਿੱਤਰ ਬਣਾ ਲਿਆ ਨਵਾਂ।

ਜਿਵੇਂ ਕਹੇਂ ਆਖ ਦਿਉਰਾ ਉਵੇਂ ਹੀ ਸਹੀ,
ਜਿੰਦ ਤੋਂ ਮਕਾਦੂੰ ਤੈਨੂੰ ਘੁੱਕਰ ਯਾਰ ਵਹੀ।

ਮੇਰਾ ਤੇਨੂੰ ਦਿਉਰਾ ਵ ਦਰਦ ਮੂਲ ਨਾ,
ਲੈਲੂ ਗਿਣ ਬਦਲੇ ਮਿੱਤਰ ਕੂਲ ਨਾ।

ਜੇ ਮੈਂ ਹੋਈ ਵੀਰੋ ਤਾਂ ਲਵਾ ਦੂੰ ਦੂਣੀਆਂ,
ਪੱਟ ਦੂੰ ਜਵੰਦੜੇ ਖਪਾ ਦੂੰ ਖੂਹਣੀਆਂ।

ਜਾਨ ਦੇਣ ਆਇਆ ਨਾ ਛੁਡਾਵੇਂ ਭਾਈ ਨੂੰ,
ਅੱਗੇ ਹੋਕੇ ਵੇਖ ਛੇੜ ਕੇ ਜੁਆਈ ਨੂੰ।

ਅੱਗੇ ਦਿਉਰਾ ਵੇਖੀਆਂ ਬੰਦੂਕਾਂ ਕਈ ਵੇ,
'ਰਜਬਲੀ' ਜਾਨ ਨਾ ਉਧਾਰੀ ਲਈ ਵੇ।

॥ਦੋਹਿਰਾ॥

ਦਾਰੂ ਪੀ ਕੇ ਸੂਰਮੇ, ਖੇਡਣ ਗਏ ਸ਼ਕਾਰ।
ਆਣ ਖੜੌਤੇ ਸੱਥ ਮੇਂ, ਫੇਰਾ ਮਾਰਕੇ ਬਾਹਰ।

**ਦੋ ਭਾਗ ਛੰਦ—31**

ਦੋਵੇਂ ਵੀਰ ਬਹਿਗੇ ਅਸ਼ਨਾਨ ਕਰਕੇ,
ਛਕਲੇ ਸ਼ਰਾਬ ਦੇ ਗਲਾਸ ਭਰਕੇ।

ਮੇਲ ਤਕਰਾਰੀ ਦਾ ਨਸ਼ੇ ਦੇ ਨਾਲ ਜੀ,
ਲੱਭਦਾ ਨਾ ਬੱਕਰਾ ਕਰਨ ਭਾਲ ਜੀ।

ਮਾਸ ਤੋਂ ਬਗ਼ੈਰ ਸੁਆਦ ਲੱਗੇ ਟੁੱਕ ਨਾ,
ਚੱਕ ਲਿਆਵੀਂ ਰਫ਼ਲ ਭਰਾਵਾ ਉੱਕ ਨਾ।

ਖੋਹਲਕੇ ਬਕਸ ਜੋੜ ਲੈ ਸ਼ਤਾਬ ਦੇ,

ਸੁੱਚੇ ਨੇ ਰਫ਼ਲ ਪੇਟੀ ਪਾਲੀ ਨੈਣੇ ਨੇ,
ਕਾਰਤੂਸਾਂ ਵਿੱਚ 'ਐੱਲ-ਜੀ ਦੇ ਰੈਣੇ ਨੇ।

ਪਿੰਡ ਦੇ ਵਿਚਾਲਿਉਂ ਲੰਘਗੇ ਅਚਾਨਕੀਂ,
ਤਿੜਿਆ ਨਰੈਣਾ ਜਾਣੀਂ ਆਏ ਨਾਨਕੀਂ।

ਦੋਵੇਂ ਘੋੜੇ ਢਾਬ ਦੇ ਨਜੀਕ ਅੱਪੜ ਕੇ,
ਭਾਰੀ ਡਾਰ ਮਘਾਂ ਦੀ ਵਚਾਲੇ ਛੱਪੜ ਕੇ।

ਉੱਡਗੇ ਤਮਾਮ ਥੱਲੇ ਡਿੱਗੇ ਛੀਕ ਜੀ,
ਸੁਆਦ ਹੁੰਦਾ ਗੋਸ਼ਤ ਮਘਾਂ ਦਾ ਠੀਕ ਜੀ।

ਚੁੱਕਕੇ ਜਨੌਰ ਮੁੜ ਆਗੇ ਸੱਥ ਨੂੰ,
ਸੁੱਚੇ ਨਾਲ ਚੋਬਰ ਮਲੌਂਦੇ ਹੱਥ ਨੂੰ।

ਐਤਨੇ ਨੂੰ ਹਿੱਕ 'ਚ ਘੁੱਕਰ ਵੱਜਿਆ,
ਜੀਹਨੇ ਲਾਹੀ ਸੁੱਚੇ ਦੀ ਸ਼ਰਮ ਲੱਜਿਆ।

ਫੇਰ ਕਿਤੋਂ ਆ ਗਿਆ ਵਚੋਲਾ ਭਾਗ ਜੀ,
ਜੀਹਦੇ ਨਾਲ ਰੱਖ ਦੇ ਜਵੰਦੇ ਲਾਗ ਜੀ।

ਦੋਵੇਂ ਵੈਰੀ ਸਾਹਮਣੇ ਅੱਖਾਂ ਦੇ ਖੜ੍ਹੇ ਐ,
ਸੁੱਚੇ ਦੇ ਸਰੀਰ ਝਰਨਾਟ ਚੜ੍ਹੇ ਐ।

ਮਾਰ ਲਲਕਾਰਾ ਦੇਹ ਜਵੰਦਾ ਧਮਕੀ,
ਰੰਨਾਂ ਨੂੰ ਮਖ਼ੌਲ ਕਰਨੇ ਦਾ ਕੰਮ ਕੀ।

ਪਿੱਛੋਂ ਦਾਬੇ ਦਿੰਦਾ ਸੈਂ ਨਰੈਣੇ ਮਾੜੇ ਨੂੰ,
ਵੀਰੋ ਕੋਲੋਂ ਲੌਉਂਦੇ ਜਲਸੇ ਦੇ ਖਾੜੇ ਨੂੰ।

ਪੀਂਦਾ ਸੀ ਸ਼ਰਾਬ ਵਿੱਚ ਬਹਿਕੇ ਘਰ ਦੇ,
ਹੁਝ ਕੇਰਾਂ ਗਲੀ 'ਚ ਕਦਮ ਧਰ ਦੇ।

ਅੱਜ ਦੁੱਧ ਪੀਜੇਂ ਜੇ ਸੁੱਚੇ ਦੀ ਬੂਰੀ ਦਾ,
ਮੈਨੂੰ ਜਾਣੀਂ ਘੁੱਕਰਾਂ ਜਣਿਆ ਵਿਆ ਸੂਰੀ ਦਾ।

ਹੁਣ ਸਾਲਿਉ ਸਾਡੇ ਜੇ ਉਗਾੜ ਟੱਕਰੇ,
ਗਿੱਠ-ਗਿੱਠ ਦੋਹਾਂ ਦੇ ਬਣਾ ਦੂੰ ਡੱਕਰੇ।

ਥੋਨੂੰ ਮਾਰਨੇ ਨੂੰ ਰਫ਼ਲ ਲਿਆਂਦੀ ਐ,
'ਰਜਬਲੀ' ਫੂਕ ਦੂੰ ਦਿਹਾੜੀ ਜਾਂਦੀ ਐ।

॥ਦੋਹਿਰਾ॥

ਭਰੇ ਜਵੰਦੇ ਹਰਖ ਸੇ, ਦੇਣ ਤੜਾ ਤੜ ਗਾਲ੍ਹ।
ਚਹਿਲ ਜ਼ੁਬਾਨੋਂ ਆਖਦੇ, ਬੋਲ ਜ਼ਬਾਨ ਸੰਭਾਲ।

**ਮੁਕੰਦ ਛੰਦ—32**

ਸੁੱਚਾ ਤੇ ਨਰੈਣਾ ਸੀ ਹਰਖ ਵਿੱਚ ਜੀ,
ਜਾਣਦੇ ਕੰਗਾਲਾਂ ਨੂੰ ਚਹਿਲ ਟਿੱਚ ਜੀ।
ਡਰਦਾ ਸੀ ਮੱਲ ਸੀ ਵਥੇਰੇ ਖੱਪਦੇ
ਖੜ੍ਹੇ ਨਾ ਸੁੱਚਾ ਸਾਹਮਣੇ ਘੁੱਕਰ ਸੱਪ ਦੇ।

ਸਾੜ ਦੂੰਗਾ ਝੁੱਗੀਆਂ ਸਭਾਂ 'ਚੋਂ ਪੱਟ ਦੂੰ,
ਫੇਰ ਗਾਲ੍ਹ ਕੱਢੀ ਤਾਂ ਜ਼ਬਾਨ ਕੱਟ ਦੂੰ।
ਪੈਣਗੇ ਫ਼ਸਾਦ ਵੰਜਲੀ ਨੂੰ ਠੱਪ ਦੇ,
ਖੜ੍ਹੇ ਨਾ ਸੁੱਚਾ ਸਾਹਮਣੇ ਘੁੱਕਰ ਸੱਪ ਦੇ।

ਕੀਹਦੇ ਨਾਲ ਮਾਰੀ ਤੈਂ ਤਲੰਗਿਆ ਠੱਗੀ ਐ,
ਟੰਬਾ ਲੈ ਪੁਰਾਣਾ ਜਿਹਾ ਜੰਗਾਲ ਲੱਗੀ ਐ।
ਵੇਖ-ਵੇਖ ਏਸ ਨੂੰ ਕੰਗਾਲ ਟੱਪ ਦੇ,
ਖੜ੍ਹੇ ਨਾ ਸੁੱਚਾ ਸਾਹਮਣੇ ਘੁੱਕਰ ਸੱਪ ਦੇ।

ਜਦੋਂ ਤੱਕ ਏਸਨੂੰ ਅਗਨ ਲੱਗਲੇ,
ਪੌਂਹਚਦਾ ਮਰਦ ਜਾ ਕੇ ਗਾਮ ਅਗਲੇ।
ਕਾਰਤੂਸ ਭੰਨੇ ਨਾ ਕਮਾਣੀ ਨੱਪ ਦੇ,
ਖੜ੍ਹੇ ਨਾ ਸੁੱਚਾ ਸਾਹਮਣੇ ਘੁੱਕਰ ਸੱਪ ਦੇ।

ਪੀਵਾਂਗੇ ਸ਼ਰਾਬ ਤੇ 'ਸਮਾਂਹ' ਮੇਂ ਰਹਾਂਗੇ,
ਸੁੰਦਰ ਮਾਸ਼ੂਕ ਕੋਲੇ ਜਾਕੇ ਬਹਾਂਗੇ।
ਹਿੱਕ ਕੱਢ ਫਿਰਾਂਗੇ ਕਿਤੇ ਨਾ ਛਪਦੇ,
ਖੜ੍ਹੇ ਨਾ ਸੁੱਚਾ ਸਾਹਮਣੇ ਘੁੱਕਰ ਸੱਪ ਦੇ।

ਵੀਰੋ ਨੂੰ ਵਸਾਲੂੰਗਾ ਲਿਆ ਕੇ ਘਰ ਮੇਂ,
ਲੱਗਜੂ ਜਵੰਦਿਆਂ ਦੇ ਪਿੱਪਲ ਦਰ ਮੇਂ।
'ਬਾਬੂ ਜੀ' ਨੇ ਬੁਰਜ ਉਸਾਰੇ ਗੱਪ ਦੇ,
ਖੜ੍ਹੇ ਨਾ ਸੁੱਚਾ ਸਾਹਮਣੇ ਘੁੱਕਰ ਸੱਪ ਦੇ।

॥ਦੋਹਿਰਾ॥

ਵਿੱਚ ਸਮਾਂਹ ਦੇ ਆ ਗਿਆ, ਗਾਵਣ ਵਾਲਾ ਏਕ।
ਨਾਲ ਸ਼ੌਂਕ ਦੇ ਸੁਨਣਗੇ, ਮੱਲ ਦੇ ਯਾਰ ਅਨੇਕ।

**ਮੁਕੰਦ ਛੰਦ—33**

ਸੇਰੋਂ ਵਾਲਾ ਮੁਨਸ਼ੀ, ਸਦਾ ਲਿਆ ਸਾਈ ਤੇ,
ਗੱਲ ਛੇੜੇ ਮੱਲ ਨਾ ਰਹੇ ਸਮਾਈ ਤੇ।
ਖਾੜਾ ਲੱਗੂ ਪਿੰਡ ਮੇਂ ਦਲੀਲ ਡਾਹਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਭੁੰਨ ਲੇ ਕਬਾਬ ਬੱਕਰੇ ਕਟਾਕੇ ਤੇ,
ਸਭਾ ਵਿੱਚ ਬੈਠਗੇ ਕਚਿਹਰੀ ਲਾਕੇ ਤੇ।
ਬੋਟ ਲਿਆਂਦਾ ਦਾਰੂ ਦਾ ਘੁਸਾਕੇ ਗਾਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਨੇੜੇ-ਤੇੜੇ ਬਾਸਕ ਨਗਰ ਚੈਹਲਾਂ ਦੇ,
ਦਾਰੂ, ਮਾਸ, ਵੇਸਵਾ ਪੱਟੇ ਵੇ ਵੈਲਾਂ ਦੇ।
ਚੋਬਰ ਬੁਲਾ ਲਏ ਸਾਰੇ ਦੇ ਕੇ ਵਾਢੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਕੋਲ ਪਿਆਲੇ ਬੋਤਲਾਂ ਗਲਾਸ ਕੱਚ ਦੇ,
ਡਾਟ ਖੋਲ੍ਹ ਮੱਲ ਨੇ ਭਰਾ ਤੇ ਡੱਚ ਦੇ।
ਦਾਰੂ ਪੀ ਕੇ ਜੁਆਨ ਕਰਦੇ ਉਕਾਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਮੱਲ ਚਮਲ੍ਹਾਤਾ ਮੁੰਡਿਆਂ ਦੇ ਕੇ ਫੂਕ ਨੂੰ,
ਅੱਜ ਤੇਰੀ ਅਸੀਂ ਵੇਖਣਾਂ ਮਾਸ਼ੂਕ ਨੂੰ।
ਨਾਲ ਲੈ ਕੇ ਵੀਰੋ ਦੇ ਕਰਨ ਲਾਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਜਿੱਥੇ ਕਿਤੇ ਗੱਲਾਂ ਦੂਰ ਤੀਕ ਸੁਣੀਆਂ,
ਪਲ ਵਿੱਚ ਆਗੀ ਐ ਤਮਾਮ ਦੁਨੀਆਂ।
ਅੱਗੇ ਬਹਿਗੇ ਚੈਹਲ ਤੇ ਜਵੰਦੇ ਫਾਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਖਾੜੇ ਵਿੱਚ ਫਿਰਦਾ ਘੁੱਕਰ ਦੌੜਿਆ,
ਵੇਖ ਕੇ 'ਕੱਟੇ-ਦੋ' ਸਾਹਨੂੰ ਵਾਂਗੂੰ ਕੌੜਿਆ।
ਜਿਵੇਂ ਨਿਆਣੇ ਸ਼ੋਹਰ ਖੇਡ ਦੇ ਕਬਾਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

ਭਾਗ ਤੇ ਘੁੱਕਰ ਤਾਈਂ ਕੇਹੜਾ ਟੋਕ ਦੇ,
'ਰਜਬਲੀ' ਜ਼ੋਰ ਦੀ ਘੰਗੂਰੇ ਠੋਕਦੇ।
ਸੁੱਚਾ ਪ੍ਰਤਿਉਣਾ ਇਹ ਦਲੀਲ ਸਾਡੀ ਐ,
ਘੁੱਕਰ ਪਿੰਡ ਵਾਲੇ ਨੇ ਸਦਾ ਲੇ ਢਾਡੀ ਐ।

॥ਦੋਹਿਰਾ॥

ਵੀਰੋ ਹਾਰ ਸ਼ਿੰਗਾਰ ਲਾ ਪੈਹਨ ਜ਼ੰਜੀਰੀ ਨੱਥ।
ਲੰਘਦੀ ਨਾਲ ਸਹੇਲੀਆਂ ਜੰਗ ਕਰੌਂਦੀ ਲੱਥ।

**ਮੁਕੰਦ ਛੰਦ—34**

ਲੱਗਿਆ ਸਮਾਂਹ ਦੇ ਵਿੱਚ ਖਾੜਾ ਗੌਣ ਦਾ,
ਵੇਲ਼ਾ ਹੋ ਗਿਆ ਵੀਰਨੋਂ ਪਰੀ ਦੇ ਆਉਣ ਦਾ।
ਸੱਚ ਦਾ ਬਚਨ ਨਾ ਲਗਾ ਕੇ ਗੱਪ ਗਈ,
ਸ਼ੁਕੀਨੀ ਲਾ ਸ਼ੁਕੀਨਣ ਅੱਗੋਂ ਦੀ ਟੱਪ ਗਈ।

ਵਲਦਾਰ ਮੋਤੀਆ ਦੁਪੱਟਾ ਹਲਕਾ,
ਖੋਲ੍ਹਕੇ ਤੋਂ ਬੁੱਕਲ ਵਿਖਾਗੀ ਝਲਕਾ।
ਹਿੱਕ ਤੋਂ ਲਤਾੜਦੀ ਸਮਾਨ ਸੱਪ ਗਈ,
ਸ਼ੁਕੀਨੀ ਲਾ ਸ਼ੁਕੀਨਣ ਅੱਗੋਂ ਦੀ ਟੱਪ ਗਈ।

ਘੁੱਟਮਾਂ ਪਜਾਮਾ ਅਸਮਾਨੀ ਰੰਗ ਦਾ,
ਖਹੇ ਨਾਲ ਪੱਟਾਂ ਦੇ ਰਤਾ ਨਾ ਸੰਗਦਾ।
ਸੁੱਚਾ ਨਾਲਾ ਖੇਡਦਾ ਕਦਮ ਨੱਪ ਗਈ,
ਸ਼ੁਕੀਨੀ ਲਾ ਸ਼ੁਕੀਨਣ ਅੱਗੋਂ ਦੀ ਟੱਪ ਗਈ।

ਅੰਗੀ ਪਾਕੇ ਕੱਸੀਆਂ ਨਰਮ ਛਾਤੀਆਂ,
ਅੱਖੀਆਂ ਚੁਰਾਕੇ ਲੋਕ ਪੌਣ ਝਾਤੀਆਂ।
ਪੈਲ ਪਾਕੇ ਮੋਰਨੀ ਕਿਤੇ ਨੂੰ ਛੱਪ ਗਈ,
ਸ਼ੁਕੀਨੀ ਲਾ ਸ਼ੁਕੀਨਣ ਅੱਗੋਂ ਦੀ ਟੱਪ ਗਈ।

ਹੁੰਦਾ ਜਾਵੇ ਚਾਨਣ ਚੁਫੇਰੇ ਮੋਰੀ ਦੇ,
ਮੋਢੇ ਤੋਂ ਪਲ੍ਹਮਦੇ ਫੁੰਮਣ ਡੋਰੀ ਦੇ।
ਮੋਤੀਏ ਗੁਲਾਬ ਦੇ ਫੁੱਲਾਂ ਦੀ ਗੱਪ ਗਈ,
ਸ਼ੁਕੀਨੀ ਲਾ ਸ਼ੁਕੀਨਣ ਅੱਗੋਂ ਦੀ ਟੱਪ ਗਈ।

ਸਾਰੀ ਕੱਢੀ ਜੁੱਤੀ, ਜ਼ੇਵਰ ਸੁਨਹਿਰੀ ਐ,
ਦੰਗ ਰਹਿਗੀ ਸਾਰੀ ਵੇਖਕੇ ਕਚਹਿਰੀ ਐ।
'ਰਜਬਲੀ' ਸ਼ਾਇਰ ਦਾ ਕਲੇਜਾ ਕੱਪ ਗਈ,
ਸ਼ੁਕੀਨੀ ਲਾ ਸ਼ੁਕੀਨਣ ਅੱਗੋਂ ਦੀ ਟੱਪ ਗਈ।

॥ਦੋਹਿਰਾ॥
ਦੇਖੀ ਨਾਰ ਜਵੰਦਿਆਂ, ਪੈਣ ਕਾਲਜੇ ਹੌਲ।
ਘੁਕਰ ਕਹੇ ਮਾਸ਼ੂਕ ਨੂੰ, ਪਕੜ ਨਸ਼ੇ ਦਾ ਕੌਲ।

**ਡੂਢਾ ਛੰਦ—35**

ਘੁੱਕਰ ਚੈਹਲ ਨੇ ਰਮਜ਼ ਮਾਰੀ ਐ, ਬਚਨ ਮੰਨ ਵੀਰੋ ਨੀ।
ਕਿੱਥੇ ਜਾਣ ਵਾਸਤੇ ਕਰੀ ਤਿਆਰੀ ਐ, ਸੋਹਣੀ ਸਾਹਿਬਾਂ ਹੀਰੋਂ ਨੀ।
ਚਾਰ ਚੀਜਾਂ ਮੰਗਦਾ ਜ਼ਰੂਰ ਹਾਣੀਂ ਲਿਆ, ਮੁੜੀਂ ਤੂੰ ਮਾਰ ਮੋੜਾ ਜਿਆ।
ਪਿਆਜ਼, ਆਂਡੇ ਉਬਲੇ, ਅਚਾਰ, ਪਾਣੀ ਲਿਆ, ਨਸ਼ਾ ਪੀਜਾ ਥੋੜਾ ਜਿਆ।

ਫੰਬਾ ਲਾ ਅਤਰ ਜੇਬੋਂ ਕੱਢ ਡੱਬੀ ਦੇ, ਹੈ ਚਾਹੀਦਾ ਮੁਸ਼ਕ ਨੀਂ।
ਦੋਵੇਂ ਲੜ ਭਿਉਂਲਾਂ ਦਸਤਾਰ ਛੱਬੀ ਦੇ, ਬੜੇ ਮੁਸ਼ੈਹਰੇ ਖੁਸ਼ਕ ਨੀ।

ਕੱਲ ਜੇਹੜੀ ਲਿਆਂਦੀ ਮੈਂ ਮਠਿਆਈ ਖਾਣੀ ਲਿਆ, ਲੱਡੂਆਂ ਦਾ ਜੋੜਾ ਜਿਆ।
ਪਿਆਜ਼, ਆਂਡੇ ਉਬਲੇ, ਅਚਾਰ, ਪਾਣੀ ਲਿਆ, ਨਸ਼ਾ ਪੀਜਾ ਥੋੜਾ ਜਿਆ।

ਬੰਨ੍ਹੀਆਂ ਨਾ ਲੈਂਚੀਆਂ ਦੁਪੱਟੇ ਲੜ ਜੇ, ਤੂੰ ਪੰਜ ਸੱਤ ਭੋਰ ਦੇ।
ਇੱਕ ਵਾਰੀ ਹੱਸੇਂ ਤੇ ਸ਼ਰਾਬ ਚੜ੍ਹਜੇ, ਕੋਲੇ ਹੋ ਕੇ ਮੋਰ ਦੇ।
ਕੋਲੇ ਹੈ ਨਾ ਦੌੜਕੇ ਦੁਕਾਨੋਂ ਜਾ ਨੀ ਲਿਆ, ਬੈਠਾ ਹੋਊ ਰੋੜਾ ਜਿਆ।
ਪਿਆਜ਼, ਆਂਡੇ ਉਬਲੇ, ਅਚਾਰ, ਪਾਣੀ ਲਿਆ, ਨਸ਼ਾ ਪੀਜਾ ਥੋੜਾ ਜਿਆ।

ਆ ਗਿਆ ਸਮਾਂਹ 'ਚ ਮੇਲਾ ਜੋਗੀ ਪੀਰਾਂ ਤੋਂ, ਜੋ ਤੇਰੇ ਵੇਖਣੇ ਲਈ।
ਹੌਲੀ-ਹੌਲੀ ਚੀਰ ਚੱਕਣੇ ਸਰੀਰਾਂ ਤੋਂ, ਮਰ ਜਾਣਗੇ ਕਈ।
ਢਾਣੀਂ ਆਖੇ ਮੱਲ ਨੂੰ ਵਖੌਣੀ, ਰਾਣੀ ਲਿਆ, ਜੋ ਨਰਮ ਗੋਹੜਾ ਜਿਆ।
ਪਿਆਜ਼, ਆਂਡੇ ਉਬਲੇ, ਅਚਾਰ, ਪਾਣੀ ਲਿਆ, ਨਸ਼ਾ ਪੀਜਾ ਥੋੜਾ ਜਿਆ।

ਘੁੰਡ ਚੱਕ ਦੇਣਾ ਤੂੰ ਦੀਦਾਰ ਔਰਤੇ, ਇਹ ਦਿਹਾੜਾ ਔਣਾ ਨ੍ਹੀਂ।
ਸੱਚ ਦੱਸ ਫੁੱਲ ਜੇ ਨਰਾਜ਼ ਭੌਰਤੇ, ਜਾਨ ਦੇਣੋਂ ਭੌਣਾ ਨ੍ਹੀਂ।
ਅਸੀਂ ਉਚੀ ਦਿਲ ਮੇਂ ਦਲੀਲ ਠਾਣੀ ਲਿਆ, ਦੇ ਜੀ ਨਾ ਝੰਜੋੜਾ ਜਿਹਾ।
ਪਿਆਜ਼, ਆਂਡੇ ਉਬਲੇ, ਅਚਾਰ, ਪਾਣੀ ਲਿਆ, ਨਸ਼ਾ ਪੀਜਾ ਥੋੜਾ ਜਿਆ।

ਚੱਕ ਦੇ ਭਰਮ ਤੂੰ ਸਮਾਂਹ 'ਚੋਂ ਨ੍ਹਿੱਤਰੀਏ, ਮੱਲ ਮਾਰੇ ਚੁੱਟਕੀ।
ਤਾੜ-ਤਾੜ ਬੋਲਣਾ \ਸਭਾਨੀ ਤਿਤਰੀਏ, ਕੈਂਹਦੇ ਸਾਰ ਗੁਟਕੀ।
'ਰਜਬਲੀ' ਸ਼ੈਰ ਨੇ ਕਹਾਣੀ ਪਾਈ ਲਿਆ, ਪਾਈਂ ਨਾ ਵਿਛੋੜਾ ਜਿਹਾ।
ਪਿਆਜ਼, ਆਂਡੇ ਉਬਲੇ, ਅਚਾਰ, ਪਾਣੀ ਲਿਆ, ਨਸ਼ਾ ਪੀਜਾ ਥੋੜਾ ਜਿਆ।

**ਬਾਬੂ ਚਾਲ ਛੰਦ—36**

ਵੀਰੋਂ ਘਰੇ ਜਾ ਕੇ ਤੇ ਲਿਉਂਦੀ ਚੀਜ਼ਾਂ ਨੂੰ, ਲਿਆ ਫੜੌਂਦੀ ਮੱਲ ਲੈ, ਪਿਆਰੇ ਯਾਰ ਜੀ,
ਅੰਡੇ ਦੋ ਉਬਾਲਦੀ ਲਗਾਕੇ ਰੀਝਾਂ ਨੂੰ, ਤੇ ਠੰਡੇ ਜੇ ਜਲ ਲੈ, ਪਿਆਜ਼ ਤੇ ਅਚਾਰ ਜੀ।
ਲੈਚੀਆਂ ਤੇ ਰਿੜਉੜੀਆਂ ਮਖਾਣੇ ਬਾਲੇ ਦੇ, ਤੇ ਪਤਾਸੇ ਪੇੜੇ ਜੀ, ਬਹਿ ਮਿੱਤਰ ਛਕਗੇ,
ਮੂਨ ਬਹਿਗੀ ਆਣਕੇ ਸਰ੍ਹਾਣੇ ਕਾਲੇ ਦੇ, ਤੇ ਰੱਤੜ ਨੇੜੇ ਸੀ, ਦੋ ਬਘਿਆੜ ਤੱਕਗੇ।

ਦੇਵੇ ਮੱਲ ਵੀਰੋ ਨੂੰ ਪਿਆਲਾ ਦਾਰੂ ਦਾ, ਨਸ਼ਾ ਚੜ੍ਹੇ ਰੰਨ ਨੂੰ, ਵਿਸਕੀ ਫਰਾਂਸੀ ਐ,
ਰਲ਼ ਮਾਸ ਖਾਂਦੇ ਨਰਮ ਪਠਾਰੂ ਦਾ, ਵੇਖ ਜੀਵੇ ਚੰਨ ਨੂੰ, ਬਹਿ ਕਰਨ ਹਾਸੀ ਐ।
ਸਾਰੇ ਉਤੇ ਬੈਠ ਗਏ ਸ਼ਰਾਬ ਖਾਲੇ ਦੇ, ਕਈ ਲੌਂਦੇ ਗੇੜੇ ਸੀ, ਪੀਂਦੇ-ਪੀਂਦੇ ਡੱਕਗੇ,
ਮੂਨ ਬਹਿਗੀ ਆਣਕੇ ਸਰ੍ਹਾਣੇ ਕਾਲੇ ਦੇ, ਤੇ ਰੱਤੜ ਨੇੜੇ ਸੀ, ਦੋ ਬਘਿਆੜ ਤੱਕਗੇ।

ਮੁੱਖੋਂ ਕਹਿੰਦੀ ਔਰਤ ਮਸਤ ਹੋਕੇ ਤੇ, ਮੈਂ ਗੁਲਾਮ ਘੁੱਕਰ ਦੀ, ਸਰਦਾਰ ਚਹਿਲਾਂ ਮੇਂ,
ਮੈਨੂੰ ਘਰੇ ਰੱਖ ਕੰਗਲਿਆ ਤੋਂ, ਖੋਹਕੇ ਤੇ, ਵੇ ਕਦੇ ਨਾ ਮੁੱਕਰਦੀ, ਤੇਰੇ ਵਸੂੰ ਮੈਹਲਾਂ ਮੇਂ।
ਚੜ੍ਹਗੇ ਦਿਮਾਗ ਅਸਮਾਨੇ ਸਾਲੇ ਦੇ, ਉਹ ਜਵੰਦੇ ਕਿਹੜੇ ਸੀ, ਅਸੀਂ ਵੇਂਹਦੇ ਅੱਕਗੇ,
ਮੂਨ ਬਹਿਗੀ ਆਣਕੇ ਸਰ੍ਹਾਣੇ ਕਾਲੇ ਦੇ, ਤੇ ਰੱਤੜ ਨੇੜੇ ਸੀ, ਦੋ ਬਘਿਆੜ ਤੱਕਗੇ।

ਪੀਂਘ ਵਾਂਗੂੰ ਖਾਂਦੀ ਵੀ ਹੁਲਾਰੇ ਲੋਰ ਸੇ, ਡਿੱਗੀ ਮੱਲ ਦੇ ਉਤੇ, ਜੀ ਪ੍ਰੇਮ ਦੀ ਭਰੀ,
ਮੱਲ ਵੇਖ ਮਾਰੇ ਲਲਕਾਰੇ ਜ਼ੋਰ ਸੇ, ਅਸੀਂ ਸ਼ੇਰ ਉਹ ਕੁੱਤੇ, ਅੱਜ ਖੋਹਲਾਂਗੇ ਪਰੀ।
ਸੁਣ-ਸੁਣ ਤਪ ਗਿਆ ਸਮਾਨ ਫਾਲ਼ੇ ਦੇ, ਜ਼ਖਮ ਉਚੇੜੇ ਸੀ, ਲੈ ਕਦਮ ਚੱਕਗੇ,
ਮੂਨ ਬਹਿਗੀ ਆਣਕੇ ਸਰ੍ਹਾਣੇ ਕਾਲੇ ਦੇ, ਤੇ ਰੱਤੜ ਨੇੜੇ ਸੀ, ਦੋ ਬਘਿਆੜ ਤੱਕਗੇ।

ਮਾਰਿਆ ਸ਼ਰਮ ਦਾ ਘਰਾਂ ਨੂੰ ਜਾਂਦਾ ਸੀ, ਜਾਕੇ ਲਾਲੀ ਚਾਬੀ ਐ, ਲੋਹੇ ਦੇ ਸੰਦੂਕ ਨੂੰ,
ਸੱਪ ਵਾਂਗੂੰ ਵਲ ਤਾਂ ਦੁਖਿਆ ਵਿਆ ਖਾਂਦਾ ਸੀ, ਬਦਕਾਰ ਭਾਬੀ ਐ, ਚੱਕ ਲਿਆ ਬੰਦੂਕ ਨੂੰ।
ਮੋਢੇ ਤੇ ਲਗਾਲੀ ਨੇੜੇ ਆਕੇ ਟਾਲੇ ਦੇ, ਕਾਰਤੂਸ ਛੇੜੇ ਸੀ, ਅੱਖ-ਪੱਟ ਜੱਕਗੇ,
ਮੂਨ ਬਹਿਗੀ ਆਣਕੇ ਸਰ੍ਹਾਣੇ ਕਾਲੇ ਦੇ, ਤੇ ਰੱਤੜ ਨੇੜੇ ਸੀ, ਦੋ ਬਘਿਆੜ ਤੱਕਗੇ।

॥ਦੋਹਿਰਾ॥

ਸੁੱਚੇ ਬੁੱਕਲ ਖੋਲਕੇ, ਦੂਰ ਹਟਾਤਾ ਖੇਸ।
ਸ਼ਸਤਰ ਪਹਿਨੇ ਜੁਆਨ ਦੇ, ਕੀਆ ਲੜਨ ਕਾ ਭੇਸ।

**ਦੋ ਭਾਗ ਛੰਦ—37**

ਸੁੱਚਾ ਸਿਉਂ ਨੇ ਖੋਲ੍ਹਤੀ ਬੁੱਕਲ ਖੇਸ ਦੀ,
ਅੱਜ ਦੀਂਹਦੀ ਬਦਲੀ ਦਲੀਲ ਏਸ ਦੀ।

ਗਲ ਵਿੱਚ ਪੇਟੀ ਬਕਸੂਏ ਲਾਏ 'ਵੇ,
ਪੱਚੀ ਛੱਬੀ ਰੌਂਦ ਗੋਲੀਆਂ ਦੇ ਪਾਏ ਵੇ।

ਹੱਥ ਵਿੱਚ ਰਫ਼ਲ ਦੁਨਾਲੀ ਫੜੀ ਵੀ,
ਝੂਲ-ਝੂਲ ਚਲਦਾ ਸ਼ਰਾਬ ਚੜ੍ਹੀ 'ਵੀ।

ਲੰਮੀਆਂ ਜੁਰਾਬਾਂ ਤੇ ਸਜਾਈ ਨਿੱਕਰ ਜੀ,
ਫੁੱਲ ਬੂਟ-ਬੂਟ ਪਾਏ ਗਿੱਟਿਆਂ ਤਿੱਕਰ ਜੀ।

ਟੂਲ ਦੀ ਕਮੀਜ਼ ਦੇ ਬਟਨ ਖੋਲ੍ਹੇ ਵੇ,
ਲਾਕੇ ਤੇ ਜੁਆਨ ਨੇ ਅਤਰ ਡੋਲ੍ਹੇ 'ਵੇ।

ਲਾਈ ਨਕਟਾਈ ਤੇ ਰੁਮਾਲ ਚੀਨ ਦਾ,
ਦੰਗ ਰਹਿਗੇ ਵੇਖ ਹੌਂਸਲਾ ਸ਼ੁਕੀਨ ਦਾ।

ਦਾਹੜੀ ਬੱਧੀ ਚਾਕਵੀਂ ਮੁਛੈਹਰੇ ਮੋੜੇ 'ਵੇ,
ਪਗੜੀ ਦੇ ਲੜ ਜੋ ਪਿਛਾਂਹ ਨੂੰ ਛੋੜੇ 'ਵੇ।

ਥਰ-ਥਰ ਲੋਕ ਕੰਬਦੇ ਕਚਿਹਰੀ ਦੇ,
ਬੁਰੇ ਹਾਲ ਹੋਣਗੇ ਘੁੱਕਰ ਵੈਰੀ ਦੇ।

ਤੱਪਦੇ ਤੰਦੂਰ ਸੇਕ ਮਾਰੇ ਦੂਰ ਤੋਂ,
ਡਰਦੇ ਤਮਾਮ ਨੰਘਦੇ ਨਾ ਮੂਹਰ ਤੋਂ।

ਗੁੱਸੇ ਵਿੱਚ ਖੜ੍ਹੇ ਹੋਗੇ ਰੋਮ-ਧੌਣ ਦੇ,
ਗੌਣ ਵਾਲੇ ਭੁੱਲਗੇ ਲਫ਼ਜ਼ ਗੌਣ ਦੇ।

ਕੁਛ ਪਤਾ ਚੱਲੇ ਨਾ ਸਰੰਗੀ ਢੱਡਾਂ ਦਾ,
ਖਿੰਡਗੇ ਤਮਾਮ ਛਾਬੜਾ ਜਿਉਂ ਡੱਡਾਂ ਦਾ।

ਦਾਰੂਪੀਣੇ ਭੱਜਗੇ ਮਿੱਤਰ ਮੱਲ ਦੇ,
ਹੌਲੀ-ਹੌਲੀ ਖਾੜੇ 'ਚੋਂ ਖਿਸਕ ਚੱਲਦੇ।

ਇੱਜੜ 'ਚ ਜਿਵੇਂ ਆ ਗਿਆ ਬਘਿਆੜ ਜੀ,
ਆਵੇ ਨਾ ਨਜ਼ਰ ਮਾਗਵੀਂ ਜ੍ਹੀ ਧਾੜ ਜੀ।

ਸਿੱਟ੍ਹ ਜਾਣ ਛਵੀਆਂ ਗੰਡਾਸੇ ਛੋੜਗੇ,
ਪਲ ਵਿਚ ਸਾਰੇ ਹੀ ਯਰਾਨੇ ਤੋੜਗੇ।

ਭੁੰਨਮੇਂ ਕਬਾਬ ਦੇ ਪਤੀਲੇ ਭਰੇ 'ਵੇ,
ਪਈਆਂ ਰਹੀਆਂ ਬੋਤਲਾਂ ਭੱਜਜ਼ ਡਰੇ 'ਵੇ।

ਬੈਲਟ ਗਲੇ 'ਚ ਕਾਰਤੂਸ਼ ਸਣਗੇ,
ਵੇਖ ਕੇ ਰਫ਼ਲ ਨੂੰ ਹਵਾਈਆਂ ਬਣਗੇ।

ਸਾਰੇ ਕਹਿੰਦੇ ਚੈਹਲ ਨੂੰ ਸੁਆਦ ਲੈਣਦੇ,
ਕੋਈ ਅੱਗੇ ਹੋ ਕੇ ਨਾ ਖੜ੍ਹੋਵੇ ਡੈਣ ਦੇ।

ਮੂਨ ਤੇ ਰੱਤੜ ਗਏ ਰਹਿ ਗਿਆ ਕਾਲਾ ਜੀ,
ਸੁੱਚਾ ਮਾਰੂ ਲਾਊਗਾ ਨਰੈਣਾ ਟਾਲਾ ਜੀ।

'ਰਜਬਲੀ' ਪਲ 'ਚ ਵਹੀਰ ਪੈ ਗਿਆ,
ਘੁੱਕਰ ਖੜ੍ਹੋਤਾ ਸਹੇ ਵਾਂਗੂੰ ਛਹਿ ਗਿਆ।

॥ਦੋਹਿਰਾ॥

ਸੁੱਚਾ ਭਰੇ ਬੰਦੂਕ ਨੂੰ, ਹੁੰਦੀ ਬੜੀ ਅਦੌਤ।
ਘੁੱਕਰ ਕੱਲਾ ਰਹਿ ਗਿਆ, ਫਿਰੇ ਉਦਾਲੇ ਮੌਤ।

**ਦੋ ਭਾਗ ਛੰਦ—38**

ਭੱਜ ਜਾਂਦੇ ਸਾਰੇ ਤੇ ਖੜ੍ਹੋਤਾ ਘੁੱਕਰ ਐ,
ਸੁੱਚਾ ਲੱਖ ਰਾਮ ਦਾ ਗੁਜ਼ਾਰੇ ਸ਼ੁਕਰ ਐ।

ਮਾਰਦਾ ਸੀ ਬੋਲੀਆਂ ਮਿੱਤਰ ਮੱਲ ਨੂੰ,
ਲਾਈ ਕਾਹਨੂੰ ਅੱਗ ਸੀ ਸਰਾਂ ਦੇ ਝੱਲ ਨੂੰ?

ਪਗੜੀ ਵਟਾਕੇ ਖਾਕੇ ਏਕ ਥਾਲੀ ਮੇਂ,
ਛਾਂਵੇਂ ਬਹਿਕੇ ਮਾਰੀ ਤੈਂ ਘੁਹਾੜੀ ਡਾਲੀ ਮੇਂ।

ਦਾਰੂ ਪੀਕੇ ਬੋਤਲਾਂ ਲਗਾਕੇ ਮੇਜ਼ ਤੇ,
ਲੈ ਲਿਆ ਕੀ ਵੀਰੋ ਨੂੰ ਬਹਾਕੇ ਸੇਜ ਤੇ।

ਮੇਰੇ ਪਿੱਛੋਂ ਮੇਰੀਆਂ ਲੁਹਾਕੇ ਸ਼ਰਮਾਂ,
ਝੋਲੀ ਭਰੀ ਚੁਗ ਕੇ ਨਰਮ-ਨਰਮਾ।

ਪਲੰਘ ਵਿਛਾ ਕੇ ਉਤੇ ਪੈ ਗਿਆ ਊਂਗ ਕੇ,
ਖੱਟ ਲਿਆ ਕੀ ਅੰਬ, ਅਮਰੂਦ ਠੂੰਗ ਕੇ।

ਥੋੜੀ ਘਣੀ ਪੱਗ ਦੀ ਲਿਹਾਜ਼ ਰੱਖਦਾ,
ਹੋ ਗਿਆ ਹੌਲਾ ਕੌਡੀਉਂ ਨਰੇਲ ਲੱਖ ਦਾ।

ਮਾਰਦਾ ਸੈਂ ਫੋਕੀਆਂ ਚਲਾ ਲੈ ਵਾਰ ਨੂੰ,
ਖੋਲ੍ਹ ਦੂੰ ਭਰਾੜ ਮੈਂ ਨਘਾ ਦੂੰ ਪਾਰ ਨੂੰ।

ਰਾਤ-ਦਿਨ ਭੋਗ ਕੇ ਪਰਾਈਆਂ ਤੀਵੀਆਂ,
ਸੂਰਮਾ ਸਦਾਵੇਂ ਹੁਣ ਪਾਈਆਂ ਨੀਵੀਆਂ।

ਮੱਲ ਕਹੇ ਰੱਖ ਲੈ ਲਿਹਾਜ਼ ਪੱਗ ਦੀ,
ਐਤਨੀ ਬਥੇਰੀ ਐ ਨਮੋਸ਼ੀ ਜੱਗ ਦੀ।

ਸੁੱਚਾ ਸਿਉਂ ਸੁਣਾਵੇ ਸਰਦਾਰ ਦਿਆ ਪੁੱਤਾ,
ਹੋਜਾ ਹੁਸ਼ਿਆਰ ਕਾਹਤੋਂ ਸਾਰਦਾ ਬੁੱਤਾ।

ਭੁੱਲ ਗਈ ਮੌਤ ਨਾ ਅਜਲ ਚੇਤੇ ਐ,
ਤੇਰੇ ਖੇਤ ਮੱਲਾ ਪੱਕਗੇ ਅਗੇਤੇ ਐ।

ਧੱਕੇ ਖਾਵੇ ਨੈਣਾਂ, ਤੂੰ ਅਨੰਦ ਭੋਗੇ ਜੀ,
ਅਸੀਂ ਏਸ ਪਿੰਡ ਨਾ ਵਸਣ ਜੋਗੇ ਜੀ।

ਪਾਈ ਨਾ ਕਦਰ ਲਾਲ ਦੀ ਪਰਖ ਕੇ,
ਲਾਲ ਸੂਹਾ ਹੋ ਗਿਆ ਸੂਰਮਾਂ ਹਰਖ ਕੇ।

ਮੋਢੇ ਨਾਲ ਲਾਵੇ ਚੱਕ ਕੇ ਮਸ਼ੀਨ ਨੂੰ,
ਦੱਬਕੇ ਸਟੌਂਡ ਭਰੇ ਮੈਗਜ਼ੀਨ ਨੂੰ।

ਮੱਲ ਵੰਨੀਂ ਛੱਡੇ ਜੋੜ-ਜੋੜ ਸ਼ਿਸਤਾਂ,
ਦੇਰ ਨਾ ਲਗਾਵੇ ਤਾਰ ਦੇਵੇ ਕਿਸ਼ਤਾਂ।

ਘੋੜੇ ਦੋ ਵਰ੍ਹਾਤੇ ਖੋਲ੍ਹ ਦੇਵੇ ਫੱਟ ਨੂੰ,
ਸਿੱਟ੍ਹਤਾ ਜ਼ਮੀਨ ਤੇ ਗੁਬੱਣ ਜੱਟ ਨੂੰ।

'ਰਜਬਲੀ' ਘੜੀ 'ਚ ਉੜਾਤੀ ਗਰਦ ਐ,
ਅੱਖਾਂ 'ਚ ਸ਼ਰਮ ਜੀਹਦੇ ਜਾਣੋਂ ਮਰਦ ਐ।

॥ਦੋਹਿਰਾ॥

ਮਾਰਿਆ ਮੱਲ ਜਵੰਦਿਆਂ, ਘਰੀ ਗਿਆ ਸੀ ਭਾਗ।
ਤੁਰਤ ਗਲਾਸੀ ਚਾਹੜਦਾ, ਲੱਗੀ ਕਾਲਜੇ ਆਗ।
ਭੈਣ ਅਤਰ ਕੁਰ ਵਰਜਦੀ, ਤੂੰ ਸੁਣ ਮੇਰੇ ਵੀਰ।
ਅੱਜ ਨਾ ਜਾਣਾ ਬਾਹਰ ਨੂੰ, ਅੱਖੀਉਂ ਸਿੱਟ੍ਹਦੀ ਨੀਰ।

**ਮੁਕੰਦ ਛੰਦ—39**

ਅਤਰੋ ਪੁਕਾਰੇ ਹਟ ਬੈਠ ਵੀਰਨਾ,
ਤੇਰੇ ਬਿਨਾਂ ਜੱਗ ਤੇ ਹਮਾਰਾ ਸੀਰ ਨਾ।
ਰੋਵਾਂ ਕੁਰਲਾਵਾਂ ਮਾਰਾਂ ਕੂਕ ਪਾਗ ਵੇ,
ਸੁੱਚੇ ਹੱਥ ਚੰਦਰੀ ਬੰਦੂਕ, ਭਾਗ ਵੇ।

ਦੂਰੋਂ ਗੋਲੀ ਮਾਰੂ ਨਾ ਗੰਡਾਸੀ ਚਲਣੀ,
ਮੱਲ ਵੀਰਾ, ਆਵਦੀਂ ਜ਼ਬਾਨੋਂ ਗੱਲ ਨੀ।
ਸੱਪ ਨਾ ਹੰਕਾਰੇ ਵਾਂਗ ਚੂਕ ਭਾਗ ਵੇ,
ਸੁੱਚੇ ਹੱਥ ਚੰਦਰੀ ਬੰਦੂਕ, ਭਾਗ ਵੇ।

ਜਿਹੜੇ ਯਾਰ ਸੱਦੇ ਸੀ ਲਿਖਾਕੇ ਚਿੱਠੀਆਂ,
ਦਾਰੂ ਪੀਕੇ ਗੱਲਾਂ ਸੀ ਸਣੌਂਦੇ ਮਿੱਠੀਆਂ।
ਘੱਤਗੇ ਵਹੀਰ ਪੈਗੀ ਘੂਕ ਭਾਗ ਵੇ,
ਸੁੱਚੇ ਹੱਥ ਚੰਦਰੀ ਬੰਦੂਕ, ਭਾਗ ਵੇ।

ਮੋਂਹਢੇ ਤੋਂ ਦੀ ਮੱਲ ਥੁੱਕਦਾ ਚੈਹਲ ਸੀ,
ਦਿਲ 'ਚ ਉਸਾਰੇ ਰੇਤ ਦੇ ਮੈਹਲ ਸੀ।
ਗੋਲੀਆਂ ਚਲਾ ਕੇ ਦਿੱਤਾ ਫੂਕ ਭਾਗ ਵੇ,
ਸੁੱਚੇ ਹੱਥ ਚੰਦਰੀ ਬੰਦੂਕ, ਭਾਗ ਵੇ।

ਸੂਰਮਾ ਸਦੌਂਦਾ ਸੀ ਚਹਿਲ ਕਮਲਾ,
ਸੁੱਚੇ ਦਾ ਸਹਾਰਿਆ ਨਾ ਇੱਕ ਹਮਲਾ।
ਉਵੇਂ ਕਰੂ ਤੇਰੇ ਨਾ ਸਲੂਕ ਭਾਗ ਵੇ,
ਸੁੱਚੇ ਹੱਥ ਚੰਦਰੀ ਬੰਦੂਕ, ਭਾਗ ਵੇ।

'ਰਜਬਲੀ' ਖੜੀ ਸਮਝਾਵੇ ਅਤਰੀ,
ਪਤਾ ਲੱਗੂ ਖੱਲ ਜਾਂ ਬਾਰੀਕ ਕਤਰੀ।
ਮਰੇਂਗਾ ਕਤੂਰੇ ਵਾਂਗੂੰ ਚੂਕ ਭਾਗ ਵੇ,
ਸੁੱਚੇ ਹੱਥ ਚੰਦਰੀ ਬੰਦੂਕ, ਭਾਗ ਵੇ।

### ਕਬਿੱਤ—40

ਹੋਣਾ ਦਿਲਗੀਰ ਨਾ, ਅੱਖਾਂ 'ਚੋਂ ਸਿੱਟੀ' ਨੀਰ ਨਾ,
ਰਹੂਗਾ ਭਾਗ ਵੀਰ ਨਾ, ਕਦੇ ਨਾ ਪਿੱਛੇ ਹੱਟਣਾ।
ਮੇਰਾ ਮਾਰਿਆ ਯਾਰ ਮੱਲ, ਲਾਇਆ ਕਾਲਜੇ ਨੂੰ ਸੱਲ,
ਮੂਲ ਜਾਵਣਾ ਨਾ ਟੱਲ, ਸੀਸ ਸੁੱਚੇ ਵਾਲਾ ਕੱਟਣਾ।
ਅੱਜ ਕਰਾਂ ਜੇ ਬਹਾਨਾ, ਲੋਕ ਦੇਣ ਮੈਨੂੰ ਤਾਹਨਾ।
ਨੀ-ਮੈਂ ਪਾਲਣਾ ਯਰਾਨਾ, ਤੇ ਜ਼ਰਾ ਨਾ ਮੁੱਖ ਵੱਟਣਾ।
ਇੱਕ ਦਿਨ ਛੱਡ ਜਾਣੀ, ਤੇ ਬਹਾਰ ਬਹੁਤ ਮਾਣੀ,
'ਰਜਬਲੀ' ਬੁਰਾ ਨਾ-ਨੀ ਜੱਗ 'ਚੋਂ ਨਾ ਖੱਟਣਾ।

### ਕਬਿੱਤ—41

ਭੈਣ ਸਮਝਾਵੇ ਭਾਗ ਹਟਿਆ ਨਾ ਹਿੰਡ ਖੋਰ,
ਸਭਾ ਵਿਚ ਲਲਕਾਰੇ ਮਾਰੇ ਬੋਲ-ਬੋਲ।
ਜਾਰੋ-ਜਾਰ ਰੋਵੇ ਵੇਖ ਮਰੇ 'ਵੇ ਮਿੱਤਰ ਵੱਲ,
ਭੁੰਨਮੇਂ ਕਬਾਬ ਤੇ ਸੁਰਾਹੀਆਂ ਪਈਆਂ ਕੋਲ-ਕੋਲ।
ਸੁੱਚਾ ਸਿੰਘ ਰੱਜ ਕੇ ਸ਼ਰਾਬ ਨਾਲ ਗੋਠ ਮਾਰੀ,
ਪਾਸੇ ਤੇ ਬੰਦੂਕ ਕਾਰਤੂਸ ਪਏ ਗੋਲ-ਗੋਲ।
'ਰਜਬਲੀ' ਉਠਿਆ ਭੁਮਕ ਵੇਖ ਭਾਗ ਤਾਈਂ,
ਕੰਧੇ ਨੂੰ ਰਫ਼ਲ ਲਾਂਵਦਾ ਜੁਆਨ ਤੋਲ-ਤੋਲ।

॥ਦੋਹਿਰਾ॥

ਸੁੱਚਾ ਸਿਉਂ ਨੇ ਸੁਣ ਲਿਆ, ਜਦੋਂ ਭਾਗ ਦਾ ਬੋਲ।
ਸ਼ੇਰ ਵਾਂਗਰਾਂ ਭਮਕ ਕੇ, ਉਠੇ ਅੱਖਾਂ ਨੂੰ ਖੋਲ੍ਹ।

## ਮੁਕੰਦ ਛੰਦ—42

ਸੁਣਿਆ ਸੁੱਚੇ ਨੇ ਜਦੋਂ ਬੋਲ ਭਾਗ ਦਾ,
ਉਠਿਆ ਬੁੜ੍ਹਕ ਜਿਉਂ ਕੇਹਰ ਜਾਗਦਾ।
ਜ਼ੋਰ ਨਾਲ ਮਾਰ ਲਲਕਾਰਾ ਬੋਲਿਆ,
ਪੱਗ ਲੈ ਜਾ ਭਾਗ, ਮੱਲ ਦਿਆ ਵਚੋਲਿਆ।

ਮੇਰੇ ਨਾਲ ਰੁੱਸਿਆ ਕਰੇ ਨਾ ਗੱਲ ਨੂੰ,
ਖੈਰ-ਸੁੱਖ ਪੁੱਛ ਜਾ ਮਿੱਤਰ ਮੱਲ ਨੂੰ।
ਬਦਮਾਸ਼ਾ ਗੰਦਿਆ ਚੰਡਾਲ ਦੋਲਿਆ,
ਪੱਗ ਲੈ ਜਾ ਭਾਗ, ਮੱਲ ਦਿਆ ਵਚੋਲਿਆ।

ਪਗੜੀ ਵਟਾ ਕੇ ਖਾਕੇ ਏਕ ਥਾਲੀ ਤੂੰ,
ਵੇਖ ਕੈਸੀ ਭਾਗ ਸਿਆਂ ਲਿਹਾਜ਼ ਪਾਲੀ ਤੂੰ।
ਸਾਡੇ ਖਾਣੇ ਵਿੱਚ ਤੂੰ ਜ਼ਹਿਰ ਘੋਲਿਆ,
ਪੱਗ ਲੈ ਜਾ ਭਾਗ, ਮੱਲ ਦਿਆ ਵਚੋਲਿਆ।

ਪਹਿਲੀ ਗੋਲ਼ੀ ਭਾਗ ਦੇ ਮੱਥੇ ਨੂੰ ਚੱਟ ਗੀ,
ਪਗੜੀ ਦੇ ਪੇਚ ਸੀ ਤਮਾਤ ਕੱਟ ਗੀ।
ਦੂਜੀ ਮਾਰ ਸ਼ੇਰ ਨੇ ਭਰਾੜ ਖੋਲ੍ਹਿਆ,
ਪੱਗ ਲੈ ਜਾ ਭਾਗ, ਮੱਲ ਦਿਆ ਵਚੋਲਿਆ।

ਤੀਸਰੀ ਖਵਾਵੇ ਭਾਗ ਨੂੰ ਗਿਰਦੀਆਂ,
ਟੰਗਾਂ ਬਾਹਾਂ ਲਾਹਮੀ ਸੀਸ ਦੇ ਫਿਰਦੀਆਂ।
ਖ਼ਾਕ ਵਿੱਚ ਸ਼ੇਰ ਨੇ ਬਣਾ-ਕੇ ਰੋਲਿਆ,
ਪੱਗ ਲੈ ਜਾ ਭਾਗ, ਮੱਲ ਦਿਆ ਵਚੋਲਿਆ।

ਕੀਤਾ ਤੈਂ ਹਰਾਮ ਜੱਟਾ ਖਾਕੇ ਲੂਣ ਨੂੰ,
'ਰਜਬਲੀ' ਤੇਰੇ ਪੀਕੇ ਛੱਡੂ ਖ਼ੂਨ ਨੂੰ।
ਤੈਨੂੰ ਮਾਰ ਜੜੂਗੀ ਕਹਾਣੀ ਗੋਲਿਆ,
ਪੱਗ ਲੈ ਜਾ ਭਾਗ, ਮੱਲ ਦਿਆ ਵਚੋਲਿਆ।

॥ਦੋਹਿਰਾ॥

ਭਾਗ ਘੁੱਕਰ ਨੂੰ ਮਾਰ ਕੇ, ਸੀਸ ਪੈਰ ਸੋ ਰੋਹੜ।
ਸੁੱਚਾ ਜਾਵੇ ਘਰਾਂ ਨੂੰ ਫੇਰ ਮੁਹਾਰਾਂ ਮੋੜ।

ਵੇਖ ਰਫ਼ਲ ਨੂੰ ਨਾਰ ਦਾ, ਥਰ-ਥਰ ਕੰਬੇ ਸਰੀਰ।
ਹੱਥ ਬੰਨ੍ਹ ਕਹਿੰਦੀ ਦਿਉਰ ਨੂੰ, ਗੇਰ ਅੱਖਾਂ 'ਚੋਂ ਨੀਰ।

**ਮੁਕੰਦ ਛੰਦ—42**

ਨਾਲੇ ਵੀਰੋ ਰੋਵੇ ਨਾਲ ਹੱਥ ਬੰਨ੍ਹਦੀ,
ਸੁੱਕ ਕੇ ਤਵੀਤ ਦੇਹੀ ਹੋ ਗਈ ਰੰਨ ਦੀ।
ਐਸੀ ਨਾਰ ਸੁੰਦਰੀ ਹੱਥਾਂ 'ਚੋਂ ਖੋਹਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

ਦੂਰੋਂ ਸੇਕ ਮਾਰੇ ਦੇਖਕੇ ਦੋਨਾਲੀ ਨੂੰ,
ਪਰ੍ਹੇ ਤੂੰ ਹਟਾ ਲੈ ਕਾਲੇ ਮੁੱਖ ਵਾਲੀ ਨੂੰ।
ਬੌਹੜੀ ਮੇਰੇ ਰਫ਼ਲ ਨਜ਼ੀਕ ਢੋਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

ਕੇਸਾਂ ਨੂੰ ਵਖੇਰ ਕੇ ਕੰਨਾਂ ਨੂੰ ਝਾੜਨਾ,
ਮੂੰਨ ਮੈਂ ਨਰਮ ਬਘਿਆੜਾ ਪਾੜ ਨਾ।
ਪਾਲ਼ੀ ਪੱਠ ਹਰੇ ਦੀ ਕਸਾਈਆਂ ਕੋਹਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

ਛੱਡ ਮੇਰੀ ਜਾਨ, ਮੈਂ ਸ਼ਿੰਗਾਰ ਘਰ ਦਾ,
ਜਾਣ ਬੁੱਝ ਕਾਸ ਨੂੰ ਕਤਲ ਕਰਦਾ?
ਕੱਚੇ ਫੁੱਟ ਚੁੱਗਦੀ ਸਿਆਣੀ ਚੋਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

ਵਿਗੜਿਆ ਅਜੇ ਨੀ ਕੁੱਝ ਡੁੱਲਿਆਂ ਬੇਰਾਂ ਦਾ,
ਔਰਤਾਂ ਸ਼ਿਕਾਰ ਹੋਣ ਨਾ ਦਲੇਰਾਂ ਦਾ।
ਹਾੜੇ ਮੁਰਗਾਬੀ ਤੀਰਾਂ 'ਚ ਪਰੋਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

ਭਾਗ ਮੱਲ ਭੋਗਗੇ ਕਰੀ ਵੀ ਕਰਨੀ,
ਡਰਦੇ ਕਿਸੇ ਨੇ ਨਾ ਗਵਾਹੀ ਭਰਨੀ।
ਬਰੀ ਹੋ ਜੇ ਚੱਕੀ ਤੂੰ ਸਜਾ 'ਚ ਝੋਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

ਅੱਜ ਤੋਂ ਤਿਆਗ ਤੇ ਗਿੱਦੜ ਚੋਹਲ ਮੈਂ,
ਥੋੜੀ ਦੋਹਾਂ ਵੀਰਾਂ ਦੀ ਕਰੂੰਗੀ ਟਹਿਲ ਮੈਂ।
'ਰਜਬਲੀ' ਕੰਮੋ ਜ਼ਿੰਦਗੀ ਲਕੋਣੀ ਨਾ,
ਮੇਰੇ ਜੈਸੀ ਮਿਲੂਗੀ ਜਨਾਨੀ ਸੋਹਣੀ ਨਾ।

॥ਦੋਹਿਰਾ॥
ਸੁੱਚਾ ਸਿੰਘ ਪੁਕਾਰਦਾ, ਤੂੰ ਸੁਣ ਵੀਰੋ ਨਾਰ।
ਜਾਨ ਬਚੌਣੀ ਭਾਬੀਏ, ਤੂੰ ਲਾ ਲੈ ਹਾਰ ਸ਼ਿਗਾਰ।

**ਮੁਕੰਦ ਛੰਦ—43**

ਜਾਨ ਬਚੌਣੀ ਮੈਂ ਸੁਣਾਵਾਂ ਭਾਬੀਏ,
ਕਹਿਣਾ ਮੇਰਾ ਮੰਨ ਫੁੱਲ ਤੂੰ ਗੁਲਾਬੀਏ।
ਟੂਮਾਂ ਪਾ ਕੇ ਜਿਵੇਂ ਤੂੰ ਚਹਿਲ ਠੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਉਸੇ ਤਰ੍ਹਾਂ ਬੈਠ ਜਾ ਸ਼ੁਕੀਨ ਬਣਕੇ,
ਮੱਥੇ ਬਿੰਦੀ ਹਿੱਕ ਤੇ ਜ਼ੰਜੀਰੀ ਛਣਕੇ।
ਜਿਹੜੇ ਮੱਲ ਯਾਰ ਨੂੰ ਪਿਆਰੇ ਲੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਪੈਰਾਂ ਵਿੱਚ ਝਾਂਜਰਾਂ, ਸਜਾਈਆਂ ਹੱਥ ਮੇਂ,
ਹੌਲੀ-ਹੌਲੀ ਹੱਲਣ ਬਲਾਕ ਨੱਥ ਮੇਂ।
ਗਲ਼ ਵਿੱਚ ਹਾਰ ਤੇ ਸੁਨਿਹਰੀ ਤੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਪਾਲੈ ਛਣ ਕੰਗਣ ਛਣਨ ਕਰਦੇ,
'ਸਮਾਂਹ' ਵਿੱਚੋਂ ਲੰਗ ਜਾ ਅਡੌਂਦੀ ਗਰਦੇ।
ਨੱਕ ਵਿੱਚੋਂ ਲੌਂਗ ਜਿਉਂ ਮਤ੍ਹਾਬੀ ਦੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਕੁੜਤੀ ਬੰਗਾਲੀ ਤੇ ਉਤੋਂ ਦੀ ਜਾਕਟਾਂ,
ਜੀਹਦੇ ਵਿੱਚ ਦੂਹਰੀਆਂ ਲਵਾਈਆਂ ਪਾਕਟਾਂ।

ਜੇਬ ਵਿੱਚ ਰੱਖ ਲੈ ਰੁਮਾਲ ਬੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਸੋਹਣੇ-ਸੋਹਣੇ ਕੱਪੜੇ ਸਜਾਲੈ ਅੰਗ ਮੇਂ,
ਸੀਸ ਉਤੇ ਮੂੰਗੀਆਂ ਦੁਪੱਟੇ ਰੰਗ ਮੇਂ।
ਸੂਫ ਦਾ ਪਜਾਮਾ ਰੇਸ਼ਮਾਂ ਦੇ ਝੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਝੂਲ-ਝੂਲ ਚੱਲ ਜਿਉਂ ਨਰਮ ਕੈਲ ਨੀ,
ਉਸੇ ਤਰ੍ਹਾਂ ਪਾਈਂ ਮੋਰ ਵਾਂਗੂ ਪੈਲ ਨੀ।
ਸ਼ੌਕ ਲਾਲ ਤੁਰੇ ਜਿਉਂ ਸਹੇਲੀ ਸੱਗੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

ਨਵੇਂ-ਨਵੇਂ ਫੁੱਲ ਤੂੰ ਲਗਾ ਕੇ ਡੋਰੀ ਨੂੰ।
ਖੂਹੇ ਵਲ ਚੱਲ ਸਮਝਾਵੇ ਗੋਰੀ ਨੂੰ।
'ਰਜਬਲੀ' ਸੀਸ ਤੇ ਉਠਾ ਲੈ ਮੱਘੇ ਨੀ,
ਲੌਂਦੀ ਸੀ ਸ਼ਿਗਾਰ ਜਿਉਂ ਘੁੱਕਰ ਅੱਗੇ ਨੀ।

॥ਦੋਹਿਰਾ॥

ਚੱਕ ਘੜੋਲਾ ਆਂਵਦੀ, ਵੀਰੋ ਨਾਰ ਮਦੀਨ।
ਸੁੱਚਾ ਸਿਉਂ ਨੇ ਵੇਖਕੇ ਦਿੱਤੀ ਫੇਰ ਮਸ਼ੀਨ।

**ਮੁਕੰਦ ਛੰਦ—44**

ਸੁੱਚਾ ਸਿਉਂ ਨੇ ਆਉਂਦੀ ਬਦਕਾਰ ਤੱਕ ਲੀ,
ਕੰਧ ਉਹਲੇ ਰੱਖੀ ਵੀ ਰਫ਼ਲ ਚੱਲ ਲੀ।
ਬੰਨ੍ਹਦਾ ਸ਼ਿਸ਼ਤ ਕੌਣ ਠੱਲ੍ਹੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਪਹਿਲੀ ਗੋਲੀ ਮਾਰਦਾ ਧਿਆਕੇ ਰੱਬ ਜੇ,
ਦੂਜੀ ਨਾਲ ਝਾੜਤੇ ਕੰਨਾਂ ਦੇ ਸੱਬਜੇ।
ਦਿਉਰ ਭਰਜਾਈ ਰਹਿਗੇ ਕੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਤੀਜੀ ਵਾਰ ਸ਼ੇਰ ਨੇ ਚਲਾਤੀ ਮੱਥਕੇ,
ਚੌਥੀ ਮਾਰ ਗੇਰਤੇ ਬਲਾਕ ਨੱਥਕੇ।
ਚਾਹੜ ਅਸਮਾਨ ਮਿੱਟੀ ਥੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਪੰਜਵੀਂ ਚਲਾਂਵਦਾ ਲਗਾਕੇ ਜ਼ੋਰਾਂ ਨੂੰ,
ਛੀਵੀਂ ਨਾਲ ਭੰਨੇ ਚੂੜੀਆਂ ਦੇ ਬੋਰਾਂ ਨੂੰ।
ਵਰਮੇਂ ਸਮਾਨ ਹੱਥ ਚੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਸੱਤਮੀਂ ਸੇ ਗੇਰੇ ਤੁੰਗਲਾਂ ਦੇ ਮੋਤੀ ਐ,
ਉਂਗਲਾਂ ਮਰੋੜੇ ਯਾਰੋ-ਯਾਰ ਰੋਤੀ ਐ।
ਜਿੱਥੇ ਪਾਏ ਦੋਸਤਾਂ ਦੇ ਛੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਅੱਠਮੀ ਦੇ ਨਾਲ ਭੰਨ ਸਿੱਟੇ ਪੱਠੇ ਜੀ,
ਵੀਰੋ ਤੇ ਘੜੋਲਾ ਡਿੱਗ ਪੈਣ ਕੱਠੇ ਜੀ।
ਪੈ ਗਿਆ ਭੜਾਕਾ ਕੌਣ ਝੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਨੇੜੇ ਦੂਰ ਵਾਲੇ ਮੱਲ ਦੇ ਜੋ ਯਾਰ ਸੀ,
ਆਗੇ ਵੀਰੋ ਰੰਨ ਦੀ ਕਰੌਣ ਵਾਹਰ ਸੀ।
ਫੋਕੀ ਛੱਡ ਸੁੱਚੇ ਨੇ ਦਵੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

ਆਣਕੇ ਨਰੈਣ ਸਿੰਘ ਦੇਵੇ ਥਾਪੀਆਂ,
'ਰਜਬਲੀ' ਸ਼ਾਇਰ ਨੇ ਕਤਾਬਾਂ ਛਾਪੀਆਂ।
ਦੇਸ ਵਿੱਚ ਹੋ ਗਈ ਬੱਲੇ-ਬੱਲੇ ਸੱਜਣੋਂ,
ਸਰੜ-ਸਰੜ ਗੋਲੀ ਚੱਲੇ ਸੱਜਣੋਂ।

॥ਦੋਹਿਰਾ॥

ਵੀਰੋ ਮੱਲ ਨੂੰ ਮਾਰ ਕੇ, ਜ਼ਖਮੀ ਕੀਤਾ ਭਾਗ।
ਡਰਦੇ ਲੋਕੀ ਦੌੜ ਗਏ, ਲੱਗੀ ਨਗਰ ਮੇਂ ਆਗ।

## ਦੋ ਭਾਗਤ ਛੰਦ—45

ਫੱਟ ਦਿੱਤਾ ਭਾਗ, ਵੀਰੋ-ਮੱਲ ਵੱਢਤੇ,
ਫੇਰ ਸੁੱਚਾ ਸਿੰਘ ਨੇ ਨਗਰ ਛੱਡਤੇ।

ਝੋਲ਼ਾ ਤੇ ਰਫ਼ਲ ਲੈ ਭਜਾ ਲਿਆ ਉੱਠ ਨੂੰ,
ਰੋਹੀ ਰੰਜ ਪੈ ਗਿਆ ਸੁੰਨੀ ਸੀ ਗੁੱਠ ਨੂੰ।

ਸੁਰਤ ਭੁਲਾਤੀ ਮਾਰ-ਮਾਰ ਬੋਤੇ ਨੂੰ।
ਮੁਕਸਰ ਛਕੇ ਪ੍ਰਸਾਦ ਸੋਤੇ ਨੂੰ।

ਠਾਣੇ ਜਾ ਰਿਪੋਟ ਦੇ ਨੰਬਰਦਾਰਾਂ ਨੇ,
ਲੈਕੇ ਲੋਕ ਲਾਹਮ ਦੇ ਚੜ੍ਹਾਈਆਂ ਵਾਹਰਾਂ ਨੇ।

ਐਤਨੇ ਨੂੰ ਤਾਰ ਪਹੁੰਚ ਗਈ ਪਟਿਆਲੇ ਐ,
ਜ਼ੋਰ ਲਾ ਕੇ ਚੜ੍ਹਦੇ ਪੁਲਸ ਵਾਲੇ ਐ।

ਸੁੱਚੇ ਰਾਤ ਕੱਟੀ 'ਸੈਦੋ' ਕਿਆਂ ਦੇ ਚੱਕ ਮੇਂ,
ਉਠਕੇ ਸਵੇਰੇ ਵੜ ਜਾਂਦਾ ਢੱਕ ਮੇਂ।

ਘੇਰੇ ਪਾਲੇ ਖੇਡੇ ਜਿਉਂ ਖਡਾਰੀ ਸੋਚੀਆਂ,
ਭਾਲ਼ਕੇ ਤੇ ਗਾਰਦਾਂ ਨਜ਼ੀਕ ਪੌਹਚੀਆਂ।

ਢਿੱਲੇ ਹੋ ਗਏ ਕੋਈ ਨਾ ਉਠੌਂਦਾ ਵਾਗ ਨੂੰ,
ਅਕਲ ਦੜੌਂਦੇ ਕਿਹੜਾ ਫੜੇ ਨਾਗ ਨੂੰ।

ਗੀਟਣ ਨੇ ਚੱਕ ਦੇਤੀ ਐ ਪਠਾਨ ਨੂੰ,
ਲੈ ਲੈ ਤੂੰ ਇਨਾਮ ਅੱਗੋਂ ਰੋਕ ਜੁਆਨ ਨੂੰ।

ਮੂਰਖ ਪਠਾਨ ਗਿੱਝਿਆ ਅਨਾਮ ਦਾ,
ਸੁੱਚੇ ਕੋਲੇ ਘੋੜੇ ਨੂੰ ਭਜਾ ਕੇ ਜਾਮਦਾ।

ਮਾਰੇ ਲਲਕਾਰੇ ਮੈਲਾ ਬੰਦਾ ਕੌਣ ਤੂੰ?
ਛੇਤੀ ਦੇਕੇ ਦੱਸ ਜੇ ਬਚੌਣੀ ਧੌਣ ਤੂੰ।

ਸੁੱਚਾ ਸਿੰਘ ਸੋਚੇ ਵਿੱਚ ਆ ਗਿਆ ਵੇਟੀ ਦੇ,
ਵਿੱਚੇ-ਵਿੱਚ ਖੋਹਲਦਾ ਬਟਨ ਪੇਟੀ ਦੇ।

ਲੋੜ ਲਿਆ ਰਫ਼ਲ ਨੂੰ ਅੰਦਰ ਖੇਸ ਦੇ,
ਹੁਣੇ ਨਾਮ ਲਿਖ ਦਿਆਂ ਮੁਰੱਬੇ ਏਸ ਦੇ।

ਲੋਭ ਪਿੱਛੇ ਨੀਤ ਡੋਲ ਗਈ ਹਰਾਮੀ ਦੀ,
ਖ਼ਾਨ ਨੂੰ ਦੁਆ ਦਿਆਂ ਚਿੱਠੀ ਨੇਕ ਨਾਮੀ ਦੀ।

ਮਾਰਕੇ ਦੁਗਾੜਾ ਚੱਕਕੇ ਮਸ਼ੀਨ ਤੇ,
ਲੇਫ਼ ਵਾਂਗ ਮਾਰਿਆ ਖਿੱਚਕੇ ਜ਼ਮੀਨ ਤੇ।

ਗੱਠੜੀ ਬਣਾਤੀ ਸੂਰਮੇ ਨੇ ਪਲ ਮੇਂ,
'ਜਿਉਂਦੇ ਵਾਂਗੂੰ' ਝਾੜ 'ਚ ਬਹਾ ਗਿਆ ਝੱਲ ਮੇਂ।

ਦੇਕੇ ਤੇ ਘਝਾਨੀ ਚੜ੍ਹ ਜਾਂਦਾ ਰੋਹੀਆਂ ਨੂੰ,
ਰਿਆਸਤਾਂ ਨੂੰ ਚਲੋ ਕੀ ਬਨੌਣਾ ਠੋਹੀਆਂ ਨੂੰ।

'ਰਜਬਲੀ' ਠਾਣੇ ਤਾਂ ਫਿਰਨ ਹੌਂਕ ਦੇ,
ਸੁੱਚਾ ਰਹਿਣ ਲੱਗਿਆ ਵਿੱਚ ਗਾਹੜੇ ਟੌਂਕਦੇ।

॥ਦੋਹਿਰਾ॥

ਬਰਸ ਏਕ-ਦੋ ਗੁਜ਼ਰਗੇ, ਵਤਨ ਆ ਗਿਆ ਯਾਦ।
ਹੋਵੇ ਤੰਗ ਨਰੈਣ ਸਿਉਂ, ਕਰਨ ਸ਼ਰੀਕ ਫਸਾਦ।
ਪਿੰਡ ਬਰਗਾੜੀ ਪਹੁੰਚ ਗਿਆ, ਹੱਦ ਪੰਜਾਬ ਨਜ਼ੀਕ।
ਪਾਣੀ ਪੀਣੇ ਵੜ ਗਿਆ, ਮੁਸਲਮਾਨ ਵਸਨੀਕ।
ਬੁੱਢੀ ਬਾਹਮਣੀ ਬੋਲਦੀ, ਗੇਰ ਅੱਖਾਂ 'ਚੋਂ ਨੀਰ।
ਲਹੂ ਭਰਿਆ ਵਿੱਚ ਗਾਗਰਾਂ, ਨਹੀਂ ਪੀਣ ਦਾ ਨੀਰ।

**ਮੁਕੰਦ ਛੰਦ—46**

ਕਹੇ ਪੰਡਤਾਣੀ ਵੇ ਪੰਜਾਬੀ ਹਨਸਾ,
ਤੇਰਾ ਪੁੱਤ ਧਿਆਏ ਦਾ ਬਥੇਰਾ ਸਨਸਾ।

ਸੁਣ ਲੈ ਕਹਾਣੀ ਪੈਹਲਾਂ ਲਾਕੇ ਉੜਿਆ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

ਸਿੱਖਾ ਗੁਰੂ ਘਰ ਦਿਆ ਹਰੀ ਨੂੰ ਧਿਉਣਿਆਂ,
ਹੋਰ ਕਿਤੇ ਪਿਆਸ ਜਾ ਬੁਝਾ ਲੈ ਸਿਉਨਿਆਂ।
ਮਿੱਟੀ ਨੂੰ ਘੜੀਸ ਦੀ ਕੁਤੀੜ ਕੂੜਿਆ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

ਤੌੜਿਆਂ 'ਚ ਰੱਤ ਚੌਕਿਆਂ ਤੇ ਹੱਡੀਆਂ,
ਰੋਜ ਗਾਈਆਂ ਜਾਂਦੀਆਂ ਅਨੇਕਾਂ ਵੱਢੀਆਂ।
ਕਈ ਵਾਰ ਮਾਸ ਤਾਂ ਚਕਾਇਆ ਮੂੜਿਆ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

ਬੈਠਦੇ ਬਨੇਰੇ ਕਾਗ ਲੈ ਕੇ ਬੋਟੀਆਂ,
ਉਡਦੇ ਨਾ ਔਤਰੇ ਦੇ ਚਲਾਈਆਂ ਸੋਟੀਆਂ।
ਮੋਦਿਆਂ ਪਰੌਂਠੇ ਤੈਨੂੰ ਪੋਲੇ ਪੂੜਿਆਂ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

ਘਰ ਵਿੱਚ ਰਾਜ ਤਾਂ ਬਣਾ ਲਿਆ ਲੰਡਰਾਂ,
ਕੱਟੇ, ਵੱਛੇ, ਵੈਹੜਕੇ ਕੱਟਣ ਫੰਡਰਾਂ।
ਆਵੇ ਵੇਖ ਤਰਸ ਜਨੌਰ ਨੂੜਿਆਂ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

ਵਗੇ ਨਹਿਰ ਲਹੂ ਦੀ ਬੁੱਚੜ-ਖਾਨੇ ਮੇਂ,
ਜ਼ੋਰ ਛੁੱਥ ਜਾਣਿਆ ਦਾ ਤਹਿਸੀਲ ਠਾਣੇ ਮੇਂ।
ਮਾਰਨਗੇ ਮੋਮਨ ਭਮਾਕੇ ਜੂੜਿਆਂ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

'ਰਜਬਲੀ' ਜੱਗ 'ਚ ਅਸਾਂ ਜਿਆ ਰੋਗੀ ਨਾ,
ਮੇਰੀ ਗੱਲ ਸੂਰਮਿਆਂ ਸੁਨਣ ਜੋਗੀ ਨਾ।
ਬੱਸ ਕਰ ਲੈਣਾ ਕੀ ਪੁਆਕੇ ਗੂਹੜਿਆਂ ਤੋਂ,
ਅਸੀਂ ਜਿਉਣ ਜੋਗਿਆਂ ਨਕੱਮੇ ਚੂਹੜਿਆਂ ਤੋਂ।

## ਕਬਿੱਤ—47

ਬੁੱਢੀ ਤੋਂ ਗੱਲ ਬੁੱਝ ਜੀ, ਕਲੇਜਾ ਗਿਆ ਭੁੱਜ ਜੀ,
ਜੁਆਨ ਗਿਆ ਸੁੱਜ, ਜਿਉਂ ਭਰਿੰਡ ਲੜੀ ਗਲ਼ ਤੇ।
ਧੌਣ ਉਤੇ ਖੜ੍ਹੀ ਝੰਡ, ਆ ਗ਼ਮਾਂ ਦੀ ਟਿੱਕੀ ਪੰਡ,
ਲਾਂ ਬੁੜੀ ਦੇ ਦੁੱਖ ਵੰਡ, ਮੈਂ ਸਹਾਰਾਂ ਚੋਟਖੱਲ ਤੇ।
ਜਾਕੇ ਜ਼ਾਲਮਾ ਨੂੰ ਆਖਾਂ, ਸਮਝਾਵਾਂ ਦੇਕੇ ਸਾਖਾਂ,
ਕਿਉਂ ਜਨੌਰ ਮਾਰੋ ਲਾਖਾਂ, ਰਹਾਂ ਚੰਗਾ ਜੇ ਪਾਪੋਂ ਠੱਲ੍ਹਤੇ
ਕਹੇ 'ਰਜਬਲੀ' ਦਾਸ, ਸੁੱਚਾ ਹੋ ਗਿਆ ਉਦਾਸ,
ਫੜ ਢੱਕਤਾ ਗਲਾਸ, ਤੇ ਰੁਮਾਲ ਦੇਤਾ ਜਲ ਤੇ।

## ਕਬਿੱਤ—48

ਸੁੱਚਾ ਪੈ ਗਿਆ ਲੰਮੀ ਗਲੀ, ਸੀ ਬਾਹਰ ਲੰਗ ਵਲੀ,
ਟੋਲੀ ਬੁੱਚੜਾ ਦੀ ਖਲੀ, ਤੇ ਫੰਡਰ ਢਾਈ ਜਾਂਦੇ ਸਨ।
ਗਾਈਆਂ ਬੰਨੀਆਂ ਸੀ ਕਈ, ਇਕ ਹੇਠ ਢਾਈ ਪਈ,
ਤੇ ਕਸਾਈਆਂ ਛੁਰੀ ਉਤੇ, ਗਲ਼ ਦੇ ਘਸਾਂਦੇ ਸਨ।
ਟੰਗਾਂ ਵਿੱਚ ਰੱਸੇ ਬਾਹਲੇ, ਸੀ ਉਦਾਲੇ ਘੇਰੇ ਪਾਲੇ,
ਜੀ ਪਰਾਂਤਾ ਪਈਆਂ ਨਾਲੇ, ਤੇ ਬੱਠਲ ਕਈ ਲਿਆਂਦੇ ਸਨ।
'ਰਜਬਲੀ' ਗਾਈਆਂ ਵੱਢ, ਜੋੜੇ ਹੱਡ ਨਾਲ ਹੱਡ
ਸੁੱਚਾ ਦੇਖੇ ਖੜਾ ਅੱਡ, ਤੇ ਰਫ਼ਲ ਝੋਲਾ ਕਾਂਧੇ ਸਨ।

## ਕਬਿੱਤ—49

ਸੁੱਚਾ ਕਹਿੰਦਾ ਸਰਦਾਰੋ, ਨਾ ਗ਼ਰੀਬ ਪਸ਼ੂ ਮਾਰੋ,
ਨੀਤ ਪਾਪ ਤੇ ਨਾ ਧਾਰੋ, ਤੇ ਲੁਹਾਦਿਓ ਗਲੋਂ ਰੱਸੀਆਂ।
ਲਿਆਏ ਜਿੰਨੇ ਦੇ ਖਰੀਦ, ਪੈਸੇ ਲੈਲੋ ਦੇ ਰਸੀਦ,
ਥੋਡਾ ਬਣਾਂ ਮੈਂ ਮੁਰੀਦ, ਜੀ ਛੁਡਾਕੇ ਗਾਈਆਂ ਫੱਸੀਆਂ।
ਮਾੜਾ ਪਾਪ ਦਾ ਕਰਮ, ਬੀਜੋ ਜੱਗ ਤੇ ਧਰਮ,
ਮੇਰੀ ਰਖਣੀ ਸ਼ਰਮ, ਤੇ ਨਰਮ ਗੱਲਾਂ ਦੱਸੀਆਂ।
ਮੇਰੇ ਜਾਣਾ ਕਹੇ ਲੱਗ, ਸਾਬ ਕਹੂ ਸਾਰਾ ਜੱਗ,
'ਰਜਬਲੀ' ਵੱਟੂ ਪੱਗ, ਤੇ ਮੁੰਡਿਆਂ ਨੂੰ ਪਾਉ ਹੱਸੀਆਂ।

## ਕਬਿੱਤ—50

ਰਖੀ ਪੈਰੀਂ ਲਾਹਕੇ ਖੇਸੀ, ਮੈਂ ਕਿਤੋਂ ਦਾ ਪਰਦੇਸੀ,
ਦੂਰ ਕਰੋ ਛੁਰੀ, ਤੇਸੀ, ਤੇ ਹਟਾਦਿਓ ਦੂਰ ਗਰਮੀ।

ਭਲੇ ਮਾਨਸ ਮਨੁੱਖ, ਸੋਹਣੇ ਮੋਮਨਾਂ ਦੇ ਮੁੱਖ,
ਕਿਉਂ ਗਊਆਂ ਨੂੰ ਦਿੰਦੇ ਦੁੱਖ, ਜੀ ਮੇਹਰ ਰੱਖੋ ਨਰਮੀਂ।
ਮੋਮ-ਮੋਮਨਾ ਦੇ ਚਿੱਤ, ਨੀਵੇਂ ਹੋਕੇ ਲੈਂਦੇ ਜਿੱਤ,
ਤੇ ਨਮਾਜ਼ ਪੜ੍ਹੋਂ ਨਿੱਤ, ਜੀ ਜਹਾਨ ਕੌਮ ਧਰਮੀਂ।
ਰੱਖੋ ਰੱਬ ਉੱਤੇ ਓਟ, ਮੈਥੋਂ ਲੈਲੋ ਬਾਹਲੇ ਨੋਟ,
'ਰਜਬਲੀ' ਕਾਹਦੀ ਟੋਟ, ਨਾ ਸੱਧਾਂ ਤੋਂ ਖਾਲੀ ਵਰਗੀਂ।

।।ਦੋਹਿਰਾ।।

ਬੁੱਚੜ ਕਹਿੰਦੇ ਜੁਆਨ ਨੂੰ ਕਿਉਂ ਕਰਦਾ ਬਕਵਾਸ।
ਰਸਤਾ ਪੁੱਛ ਓਸ ਸ਼ਹਿਰ ਦਾ, ਜਹਾਂ ਜਾਣ ਕੀ ਆਸ।

**ਡੂਡਾ ਛੰਦ—51**

ਬੋਲਦੇ ਕਸਾਈ ਮਲਵੀਆ ਲੁਚਿਆ, ਓਏ ਪੰਜਾਬੀ ਢੱਗਿਆ,
ਐਵੇਂ ਸਿੱਖਾ ਵੱਧ ਗਿਆ ਓਤਾਂ ਨੂੰ ਉਚਿਆ, ਜਾ ਘਰਾਂ ਨੂੰ ਵੱਗਿਆ।
ਕਰਦਾ ਜਨੌਰ ਜਿਬ੍ਹਾ ਜੱਗ ਕੁੱਲ ਲੈ, ਵੈਹੜੀ ਵਾਂਗ ਹਰਨ ਦੇ,
ਬੁਝੜਾ ਜਿਆ ਜੱਟਾ ਨਾ ਲੜਾਈ ਮੁੱਲ ਲੈ, ਗਾਂ ਹਲਾਲ ਕਰਨ ਦੇ।

ਕਰੀ ਤਰਕਾਰੀ ਹਾਕਮਾਂ ਦੇ ਵਾਸਤੇ, ਕਿਉਂ ਲਗਾਈਆਂ ਦੇਰੀਆਂ,
ਤੇਰੇ ਜੱਟਾ ਲੜਗੇ ਭਰਿੰਡ ਕਾਸਤੇ, ਪੌਂਦਾ ਫਿਰੇ ਫੇਰੀਆਂ।
ਕੀਤੀ ਛੁਰੀ ਤੇਜ਼ ਕਿਉਂ ਅਟੇਰੇ ਬੁੱਲ ਲੈ, ਧੌਣ ਉਤੇ ਧਰਨ ਦੇ,
ਬੁਝੜਾ ਜਿਆ ਜੱਟਾ ਨਾ ਲੜਾਈ ਮੁੱਲ ਲੈ, ਗਾਂ ਹਲਾਲ ਕਰਨ ਦੇ।

ਜਿੰਦੜੀ ਗਮਾਵੇਂ ਨਾ ਛਡਾਵੇ ਵੱਗ ਨੂੰ, ਬੇਸਮਝ ਰਾਹੀਆਂ ਓਏ,
ਮਾਰਾਂਗੇ ਚਲਾਕੇ ਤੇਰੇ ਜੈਸੇ ਠੱਗ ਨੂੰ, ਵਿੱਚ ਜ਼ੋਰ ਪਾਈਆਂ ਓਏ।
ਕਾਹਨੂੰ ਖਾਵੇਂ ਐਂਵੇਂ ਤੂੰ ਲਫੇੜੇ ਭੁੱਲ ਲੈ, ਤੂੰ ਜਨੌਰ ਮਰਨ ਦੇ,
ਬੁਝੜਾ ਜਿਆ ਜੱਟਾ ਨਾ ਲੜਾਈ ਮੁੱਲ ਲੈ, ਗਾਂ ਹਲਾਲ ਕਰਨ ਦੇ।

ਤੇਰੇ ਜੈਸੇ ਮਰਗੇ ਬਥੇਰੇ ਆਖਦੇ, ਲੰਘੀ ਜਾਣ ਲਾਗ ਦੀ,
ਅਸੀਂ ਵੱਡੇ ਵੱਡਿਆਂ ਦੇ ਨਾਲ ਰਾਖਦੇ, ਤੂੰ ਮੂਲੀ ਕਿਹੜੇ ਬਾਗ਼ ਦੀ,
ਸਾਨੂੰ ਭਾਈ ਮਿਲੀ ਸਰਕਾਰੋਂ ਖੁੱਲ ਲੈ, ਤੂੰ ਪਰਾਤਾਂ ਭਰਨ ਦੇ।
ਬੁਝੜਾ ਜਿਆ ਜੱਟਾ ਨਾ ਲੜਾਈ ਮੁੱਲ ਲੈ, ਗਾਂ ਹਲਾਲ ਕਰਨ ਦੇ।

ਹੋਗੀ ਬਾਂਗ ਅਸੀਂ ਰਹਿ ਜੀਏ ਨਮਾਜਾਂ ਤੋਂ, ਕਾਹਨੂੰ ਪਾਵੇਂ ਝਗੜਾ?
ਫੜੇ 'ਵੇ ਕਬੂਤਰ ਛੁਡਾਵੇਂ ਬਾਜ਼ਾਂ ਤੋਂ, ਤੂੰ ਪਰ੍ਹੇ ਹੋਜਾ ਲਗੜਾ।

ਬੂਥੜੀ ਨੂੰ ਢਕ ਨਾ ਉਤਾਰ ਜੁੱਲ ਲੈ, ਨਾ ਪਹਾਰੂ ਭਰਨ ਦੇ।
ਬੂਝੜਾ ਜਿਆ ਜੱਟਾ ਨਾ ਲੜਾਈ ਮੁੱਲ ਲੈ, ਗਾਂ ਹਲਾਲ ਕਰਨ ਦੇ।

'ਰੱਜਬਅਲੀ' ਮੋਮਨਾਂ ਸ਼ਰਾਂ ਤੇ ਚਲਣਾ, ਬੇ ਸਮਝ ਚੌਬਰਾ,
ਹੁਣ ਤੇਰੇ ਸਾਹਮਣੇ ਉਤਾਰੀ ਖੱਲ ਨਾ, ਉਏ ਢਿਲਿਆ ਜਿਆ ਗੋਬਰਾ।
ਗਊ, ਊਠ, ਮੱਝ, ਬੱਕਰੀ ਦੇ ਤੁਲ ਲੈ, ਵਿੱਚ ਸਾਡੇ ਵਰਨ ਦੇ।
ਬੂਝੜਾ ਜਿਆ ਜੱਟਾ ਨਾ ਲੜਾਈ ਮੁੱਲ ਲੈ, ਗਾਂ ਹਲਾਲ ਕਰਨ ਦੇ।

॥ਦੋਹਿਰਾ॥

ਕਹੇ ਸੂਰਮਾਂ ਹਰਖ ਕੇ, ਕਿਉਂ ਰੱਖਦੇ ਬਦਨੀਤ।
ਫੜਲੋ ਰਸਤਾ ਧਰਮ ਦਾ, ਭਲੀ ਧਰਮ ਦੀ ਰੀਤ।

**ਮਨੋਹਰ ਭਵਾਨੀ ਛੰਦ—52**

ਜੁਆਨ ਹੋਵੇ ਪੁੱਠਾ ਸਿੱਧਾ, ਮੈਂ ਖਾਵਾਦੂੰ ਮਾਸ ਰਿੱਧਾ, ਸੀ, ਛਲੋੜੀ ਵਾਂਗੂੰ ਬਿੱਧਾ,
ਮੱਥੇ ਪਾਈਆਂ ਤਿਓੜੀਆਂ। ਜੇ ਮੈਂ ਸੁੱਚਾ ਸਿੰਘ ਤਾਂ ਖੁਲਾਦੂੰ ਜਿਓੜੀਆਂ।
ਹੋ ਗਿਆ ਭੁੱਜ ਕੇ ਤੇ ਕੋਲੇ, ਸੱਪ ਵਾਂਗੂੰ, ਵਿਸ ਘੋਲੇ, ਔਂਦੇ ਅੱਗ ਦੇ ਬਰੋਲੇ,
ਇੱਕ-ਇੱਕ ਬੋਲ ਤੇ। ਤੁਸੀਂ ਝੂਟ ਰਹੇ ਪਾਪ ਦੀ ਚੰਡੋਲ ਤੇ।

ਕਰੇ ਪੁੱਜ ਕੇ ਕੁਪੱਤ, ਚੱਕ-ਚੱਕ ਮਾਰੇ ਲੱਤ, ਗਿਰੇ ਨੇਤਰਾਂ 'ਚੋਂ ਰੱਤ,
ਸ਼ੇਰ ਵਾਂਗੂੰ ਝਾਕਦਾ। ਅੰਗ-ਅੰਗ ਟੱਪੇ ਚੋਬਰ ਚਲਾਕ ਦਾ।
ਆਵੇ ਸੂਰਮੇਂ ਨੂੰ ਜੋਸ਼, ਤੁਸੀਂ ਕਰਦੇ ਨੀ ਹੋਸ਼, ਫੇਰ ਦੇਣਾ ਮੈਨੂੰ ਦੋਸ਼,
ਜਾ ਭਰਾੜ ਖੋਲ੍ਹਤੇ। ਤੁਸੀਂ ਝੂਟ ਰਹੇ ਪਾਪ ਦੀ ਚੰਡੋਲ ਤੇ।

ਪਾਪ ਨਸ਼ੇ 'ਚ ਗਰਕ, ਮਾਸ ਖਾਣ ਦਾ ਠਰਕ, ਥੋਨੂੰ ਦਿੱਸੇ ਨਾ ਨਰਕ,
ਹੱਥ ਤੇਜ਼ ਕਰਦਾਂ। ਸਾਰੇ ਫੰਦ ਖੋਲ੍ਹ ਦਿਉਂ ਉਡਾਦੂੰ ਗਰਦਾਂ।
ਰੱਬ ਦੇਵੇ ਨਾ ਦਰਸ, ਹੱਥ ਛੁਰੇ ਬੇ ਤਰਸ, ਰੰਗੇ ਖ਼ੂਨ ਦੇ ਫ਼ਰਸ਼,
ਕਿਉਂ ਜਨੌਰ ਰੋਲ ਤੇ। ਤੁਸੀਂ ਝੂਟ ਰਹੇ ਪਾਪ ਦੀ ਚੰਡੋਲ ਤੇ।

ਹਿੰਦੂ ਬਹਿਗੇ ਹੱਥ ਧੋਕੇ, ਮਹਿੰਗੇ ਹੋਗੇ ਪਸ਼ੂ ਗੋਕੇ, ਹੁਣੇਂ ਦੇਉਂ ਥੋਨੂੰ ਡੋਕੇ,
ਮਾਰਕੇ ਨਸਾਲ ਦੂੰ। ਮੰਨਦੇ ਨਾ ਗੱਲ ਤਾਂ ਕੁਠਾਲੀ ਗਾਲ ਦੂੰ।
ਮਾਰ-ਮਾਰ ਲਾਹਾਂ ਆਹੂ, ਭੰਨਾ ਸਾਰਿਆਂ ਦੇ ਬਾਹੂ, ਸੱਦੋ ਸਾਰੇ ਹਮਰਾਹੂ,
ਡੱਗਾ ਲਾਕੇ ਢੋਲ ਤੇ। ਤੁਸੀਂ ਝੂਟ ਰਹੇ ਪਾਪ ਦੀ ਚੰਡੋਲ ਤੇ।

ਮੁੱਕੇ ਦੀਂਹਦੇ ਅੰਨ ਜੱਲ, ਮੌਤ ਚਾੜ੍ਹੀ ਆਵੇ ਬੱਲ, ਇੱਕ ਲੱਗਣਾ ਨਾ ਪਲ,
ਮੈਂ ਲਗਦੂੰ ਗੁੱਠ ਤੇ, ਖੋਲ੍ਹ ਦੂੰ ਮਘੋਰੇ ਗੋਲੀ ਮਾਰ ਪੁੱਠ ਤੇ।
ਮੈਨੂੰ ਮਾਰਦੇ ਕੀ ਛੱਪੇ, ਮਾਸ ਖਾ ਕੇ ਬਣੇਂ ਭੱਪੇ, ਕਿਵੇਂ ਗੇਂਦ ਅੱਗੇ ਟੱਪੇ,
ਮੈਂ ਖੜ੍ਹੋ ਗਿਆ ਗੋਲ ਤੇ। ਤੁਸੀਂ ਝੂਟ ਰਹੇ ਪਾਪ ਦੀ ਚੰਡੋਲ ਤੇ।

ਮੇਰਾ ਆਖਣਾਂ ਅਖ਼ੀਰ, ਜੀ ਸਮਝ ਕਰੋ ਵੀਰ, ਮੈਂ ਕਰੂੰਗਾ ਲੀਰ-ਲੀਰ,
ਤੇ ਬਣਾਦੂੰ ਫਾਕੜਾਂ। ਅੱਗੇ ਕਈ ਹੋਰ ਵੀ ਕਰਨ ਆਕੜਾਂ।
'ਰਜਬਅਲੀ ਮਾਰੂੰ ਧੌਲ, ਥੋਡੀ ਹੁਣੇ ਲਾਹਦਿਆਂ ਔਲ, ਕਰੋਂ ਬੁੱਚੜਾ ਮਖ਼ੌਲ,
ਹਸਦੇ ਬਲੋਲ ਤੇ। ਤੁਸੀਂ ਝੂਟ ਰਹੇ ਪਾਪ ਦੀ ਚੰਡੋਲ ਤੇ।

॥ਦੋਹਿਰਾ॥

ਫੇਰ ਕਸਾਈ ਬੋਲਦੇ, ਹਟਦਾ ਨਹੀਂ ਨਲੈਕ।
ਨਾਲ ਪਠਾਣਾਂ ਝਗੜਦਾ, ਓਡ, ਧਾਨਕਾ, ਨੈਕ।

**ਮੁਕੰਦ ਛੰਦ—53**

ਸੂਰਮਾ ਦਲੇਰ ਤੂੰ ਕਦੋਂ ਦਾ ਜੰਮਿਆ,
ਗਊਆਂ ਨੂੰ ਛਡੌਣ ਆ ਗਿਆ ਨਕੰਮਿਆਂ।
ਐਤਨਾਂ ਜਵਾਬ ਤਾਂ ਕਸਾਈ ਕਹਿਗੇ ਸੀ,
ਉਦੋਂ ਤੁਸੀਂ ਸੂਰਮੇਂ ਕਿੱਧਰ ਰਹਿਗੇ ਸੀ?

ਬੁੱਤ ਸੋਮਨਾਥ ਦਾ ਅਸਾਂ ਨੇ ਭੰਨਿਆ,
ਟਕੇ-ਟਕੇ ਵਿਕੀ ਗਜ਼ਨੀ ਮੇਂ ਕੰਨਿਆਂ।
ਮਥਰਾ ਦੇ ਤਾਕ ਜੋ ਕੰਧਾਰ ਲੈਗੇ ਸੀ,
ਉਦੋਂ ਤੁਸੀਂ ਸੂਰਮੇਂ ਕਿੱਧਰ ਰਹਿਗੇ ਸੀ?

ਮੋਮਨ ਇਕੱਲੇ ਰਾਜੇ ਸਾਰੇ ਹਿੰਦ ਦੇ,
ਹਾਰ ਗੇ ਚੁਹਾਨ ਵਿੱਚ ਇੱਕ ਬਿੰਦ ਦੇ।
ਕਹਿੰਦੇ ਤੇ ਕਹੌਂਦਿਆਂ ਦੇ ਵਹੀਰ ਪੈਗੇ ਸੀ,
ਉਦੋਂ ਤੁਸੀਂ ਸੂਰਮੇਂ ਕਿੱਧਰ ਰਹਿਗੇ ਸੀ?

ਤਿੰਨ ਵਾਰ ਅਸਾਂ ਨੇ ਚੜ੍ਹੌਤ ਤੋੜਤੀ,
ਫ਼ੌਜ ਰਾਜਪੂਤਾਂ ਦੀ ਪਛਾੜੀ ਮੋੜਤੀ।

ਅਗਨੀ ਦੀ ਚਿਖਾ 'ਚ ਜਨਾਨੇ ਬਹਿਗੇ ਸੀ,
ਉਦੋਂ ਤੁਸੀਂ ਸੂਰਮੇਂ ਕਿੱਧਰ ਰਹਿਗੇ ਸੀ?

ਬੀੜੀਆਂ ਸੀ ਤੋਪਾਂ ਜਾਂ ਚਲਾਏ ਗੋਲੇ ਜੀ,
ਹੱਥ ਬੰਨ੍ਹ ਦੇਤੇ ਸੀ ਧੀਆਂ ਦੇ ਡੋਲੇ ਜੀ।
ਕਿਲੇ ਜੋ ਪਹਾੜ ਤੇ ਤਮਾਮ ਢਹਿਗੇ ਸੀ,
ਉਦੋਂ ਤੁਸੀਂ ਸੂਰਮੇਂ ਕਿੱਧਰ ਰਹਿਗੇ ਸੀ?

ਬੁੱਤ-ਖ਼ਾਨੇ ਤੋੜਤੇ ਤਮਾਮ ਸਿੰਧ ਦੇ,
ਕੰਧਾਂ 'ਚ ਚਣਾਤੇ ਬੇਟੇ ਜੋ ਗੋਬਿੰਦ ਦੇ।
ਮਾਰ ਦਿੱਤੇ ਜਿਹੜੇ ਮੋਮਨਾਂ ਸੇ ਖੈਹਗੇ ਸੀ,
ਉਦੋਂ ਤੁਸੀਂ ਸੂਰਮੇਂ ਕਿੱਧਰ ਰਹਿਗੇ ਸੀ?

'ਰਜਬਲੀ' ਸਾਥੋਂ ਕੀ ਪਛੌਂਦੇ ਖਰੀਆਂ,
ਜਿਨ੍ਹਾਂ ਘਰ ਘਈਆਂ, ਵਸਾਈਆਂ ਪਰੀਆਂ।
ਐਹੋ ਜੇਹੇ ਸੂਰਮੇਂ ਬਥੇਰੇ ਹੈਗੇ ਸੀ,
ਉਦੋਂ ਤੁਸੀਂ ਸੂਰਮੇ ਕਿੱਧਰ ਰਹਿਗੇ ਸੀ?

॥ਦੋਹਿਰਾ॥

ਰੰਜ ਵਿੱਚ ਆਕੇ ਜੁਆਨ ਨੇ, ਚੱਕ ਲੀ ਫੇਰ ਬੰਦੂਕ।
ਖੜ੍ਹਾ ਫੁਕਾਰੇ ਮਾਰਦਾ, ਜਿਵੇਂ ਨਾਗ ਰਿਹਾ ਸ਼ੂਕ।

**ਮੁਕੰਦ ਛੰਦ—54**

ਸੁੱਚਾ ਗੁੱਸੇ ਹੋ ਗਿਆ ਪਾਪੀਆਂ ਦੇ ਟੋਲੇ ਤੇ,
ਮਾਰੇ ਹੱਥ ਜਲਦੀ ਜੁਆਨ ਝੋਲੇ ਤੇ।
ਫਿਰੀਆਂ ਬਗੌੜਾਂ ਰਫ਼ਲਾਂ ਦਿਖਾਈਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

ਇੱਕੋ ਵਾਰੀ ਗੋਲੀਆਂ ਗਿਆਰਾਂ ਭਰਕੇ,
ਮੋਢੇ ਨਾਲ ਲਾਲੀ ਗੋਡਿਆਂ ਤੇ ਧਰਕੇ।
ਦੇਖ ਕੇ ਤੇ ਆ ਗਿਆ ਤਰਸ ਗਾਈਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

ਦੱਬਿਆ ਟਰੈਗ਼ਰ ਹਟਾਕੇ ਸੇਫ਼ ਜੇ,
ਕੱਠੇ ਕਰ ਰੱਖ ਤੇ ਕਸਾਈ ਲੇਫ਼ ਜੇ।
ਲੱਗ ਗੇ ਜਨੌਰਾਂ ਨੂੰ ਚੜ੍ਹੌਣ ਫਾਹੀਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

ਪਲ ਵਿੱਚ ਚਲਗੀ ਨਹਿਰ ਖ਼ੂਨ ਦੀ,
ਖਾਰਤੇ ਬੁੱਚੜ ਡਲੀ ਜਿਵੇਂ ਲੂਣ ਦੀ।
ਅੱਗ ਦਾ ਝਖੇੜਾ ਵਗਦਾ ਸ਼ੁਦਾਈਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

ਦੂਰ-ਦੂਰ ਸੁਨਣ ਦਙੂਣਾਂ ਪੈਂਦੀਆਂ,
ਅੱਜ ਘਟਾ ਪਿੰਡ ਬਰਗਾੜੀ ਲੈਂਹਦੀਆਂ।
ਡਿੱਗ-ਡਿੱਗ ਲੱਗਗੇ ਲਿਟਣ ਖਾਈਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

ਸੁਣਕੇ ਧੜੂਕੇ ਭੱਜ ਚਲੇ ਗਾਮ ਦੇ,
ਸੁੱਚਾ ਉਠ ਜਾਵੇ ਕੁੱਲ ਨੂੰ ਅਨਾਮ ਦੇ।
ਭੱਜੇ ਜੋ ਬਕਲੀਆਂ ਚੱਬਣ ਘਾਈਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

'ਬਾਬੂ ਜੀ' ਤੋਂ ਪੜ੍ਹਦੇ ਬਥੇਰੇ ਹੋਰ ਜੀ,
ਫਤਿਹ ਖਾ ਅਜੀਜ਼ ਦੋ ਬਠਿੰਡਿਉਂ ਸ਼ੇਹਰ ਜੀ।
ਛੋਟੀ ਜੀ ਉਮਰ 'ਚ ਚੜ੍ਹਨ ਸਾਈਆਂ ਤੇ,
ਗੋਲੀਆਂ ਦਾ ਜਾਲ ਤਾਣਤਾ ਕਸਾਈਆਂ ਤੇ।

## ਕਬਿੱਤ—55

ਸੂਰਮਾ ਸੁੱਚਾ ਸਿਓਂ ਝੱਟ, ਪਿੰਡ ਵਿੱਚ ਪਾਕੇ ਪੱਟ,
ਕੱਢ ਵੈਰੀਆਂ ਦੇ ਵੱਟ, ਤੇ ਜੁਆਨ ਕਿਤੇ ਟਲ ਗਿਆ।
ਡੋਬੀ ਵੈਰੀਆਂ ਦੀ ਬੇੜੀ, ਲਾਹਕੇ ਗੋਕਿਆਂ ਦੀ ਬੇੜੀ,
ਗੱਲ ਪਿਛਲੀ ਨਬੇੜੀ, ਨਾ ਲਗਾ ਕੇ ਇੱਕ ਪਲ ਗਿਆ।
ਪਿੱਛੋਂ ਮਾਰੇ ਵੀਰੋ ਮੱਲ, ਤੇ ਬੁਚੜ ਦਿੱਤੇ ਘੱਲ,
ਫੇਰ ਲਵੇ ਮੱਲ ਝੱਲ, ਦੌੜ ਡਾਕੂਆਂ ਦੇ ਵਲ ਗਿਆ।

ਮਾਰ ਬਾਬੂ ਵਾਂਗੂੰ ਗੇੜਾ, ਕਈ ਦਾ ਬਹਾਤਾ ਵੇੜਾ
ਦੱਸ ਬੱਚ ਜਾਵੇ ਕੇਹੜਾ, ਫੇਰ ਜੀਦੇ੍ਹ ਉਤੇ ਚੱਲ ਗਿਆ।

**ਕਬਿੱਤ—56**

ਕੋਲੇ ਸੂਰਮਿਆਂ ਦੇ ਬਲ, ਜਿੱਥੇ ਲੈਂਦੇ ਧੰਨ ਕਲ,
ਓਠੌਂਦੇ ਉਥੇ ਕਲ, ਤੇ ਲਗੜ ਵਾਂਗੂੰ ਟੁੱਟਦੇ।
ਡਾਕੇ ਮਾਰਨ ਨੂੰ ਜਾਣ, ਖ਼ੂਨ ਕੀਤੇ ਜਾਣ-ਜਾਣ,
ਰੱਖੀ ਤਲ਼ੀ ਉਤੇ ਜਾਨ, ਜਾਂ ਦੁਸ਼ਮਨਾਂ ਨੂੰ ਕੁੱਟਦੇ।
ਡੀਲ ਡੌਲ ਭਾਰੀ ਤੰਨ, ਸਾਰੇ ਹੋਈ ਧਨ-ਧਨ,
ਜਾ ਲਿਓਂਦੇ ਬਾਲੇ ਧਨ, ਸ਼ਾਹੂਕਾਰਾਂ ਤਾਈਂ ਲੁੱਟਦੇ।
'ਰਜਬਲੀ' ਸ਼ੇਰ ਸਨ, ਮਾਰ-ਮਾਰ ਪੈਂਦੇ ਸਨ,
ਤੇ ਚਲੌਂਦੇ ਨਵਾਂ ਸੰਨ, ਦਾਰੂ ਮਾਸ ਨਾ ਨਖੁੱਟ ਦੇ।

**ਕਬਿੱਤ—57**

ਮਿਲੇ ਸੂਰਮਾਂ ਚਮਨ, ਦੋਵੇਂ ਲੱਗਗੇ ਥਮਨ,
ਹੌਲ ਦਿਲ਼ਾਂ ਨੂੰ ਪਵਨ, ਤੇ ਰਹਿਣ ਲੱਗੇ 'ਕੱਠੇ ਦੋ।
ਮਿਲੇ ਡੂਮਣੇ ਭਰਿੰਡ, ਬੁਰੀ ਸੂਰਮਿਆਂ ਦੀ ਹਿੰਡ,
ਤੇ ਉਜਾੜੇ ਲੁੱਟੇ ਪਿੰਡ, ਸੀ ਦਲੇਰ ਬੜੇ ਲੱਠੇ ਦੋ।
ਔਣ ਜਦੋਂ ਨੇਹਰੀਆਂ, ਟਿੱਬਿਆਂ 'ਚ ਜਾਨਾ ਘੇਰੀਆਂ,
ਦੁਹਾਈਆਂ ਸਾਰੇ ਫੇਰੀਆਂ, ਉੱਠਣ ਨਵੇਂ ਪੱਠੇ ਦੋ।
'ਰਜਬਲੀ' ਚੜ੍ਹੀ ਵਾਹਰ, ਪਿੱਛੇ ਫਿਰੇ ਸਰਕਾਰ,
ਜੁਆਨ ਕਈ ਬੰਦੇ ਮਾਰ ਸੀ, ਘਰਾਂ ਦੇ ਵਿੱਚੋਂ ਨੱਠੇ ਦੋ।

॥ਦੋਹਿਰਾ॥

ਡਾਕੇ ਮਾਰਨ ਸੂਰਮੇਂ, ਲੁੱਟ-ਲੁੱਟ ਖਾ ਲਿਆ ਦੇਸ਼।
ਭਾਜੜ ਪੈਗੀ ਰਿਆਸਤੀਂ, ਘਰ-ਘਰ ਰਹੇ ਕਲੇਸ਼।

**ਮੁਕੰਦ ਛੰਦ—58**

ਹੋਗੇ ਜੁਆਨ ਸੂਰਮੇਂ ਇਕੱਠੇ ਇੱਕ ਜਾ,
ਆਖਦਾ ਚਮਨ ਮੇਰੇ ਕੋਲੇ ਟਿੱਕ ਜਾ।
ਪੱਗ ਵੱਟ ਧਾਰਲੀ ਦਲੀਲ ਵਾਕਿਆ ਤੇ,
ਸੁੱਚਾ ਤੇ ਚਮਨ ਲਾਲ ਹੋਗੇ ਡਾਕਿਆਂ ਤੇ।

ਹੱਥੀ ਦੇਵੇ ਚਮਨ ਪਿਆਲਾ ਦਾਰੂ ਦਾ,
ਕਰੋ ਧਨ ਕੱਠਾ ਜਿਓਂ ਖਜ਼ਾਨਾ ਕਾਰੂੰ ਦਾ।
ਜਿਉਣੇਂ ਮੌੜ ਵਾਂਗੂੰ ਕੰਮ ਸੀ ਭੜਾਕਿਆ ਤੇ,
ਸੁੱਚਾ ਤੇ ਚਮਨ ਲਾਲ ਹੋਗੇ ਡਾਕਿਆਂ ਤੇ।

ਨਾਭਾ, ਬੀਕਾਨੇਰ ਲੁੱਟ ਕੇ ਪਟਿਆਲੇ ਨੂੰ,
ਨਾਲੇ ਪਾਤੀ ਭਾਜੜ 'ਬਹੌਲ ਵਾਲੇ' ਨੂੰ।
ਜ਼ਿਆਦਾ ਜ਼ੋਰ ਦਿੰਦੇ ਰਿਆਸਤੀ ਅਲਾਕਿਆਂ ਤੇ,
ਸੁੱਚਾ ਤੇ ਚਮਨ ਲਾਲ ਹੋਗੇ ਡਾਕਿਆਂ ਤੇ।

ਭੁੰਨਮੇਂ ਕਬਾਬ ਛਕਦੇ ਸ਼ਰਾਬ ਨੂੰ,
ਲੁੱਟ-ਲੁੱਟ ਖਾਵੇ ਮਾਲਵੇ ਪੰਜਾਬ ਨੂੰ।
ਦੱਖਣ ਬੰਗਾਲ ਤੇ ਬਿਹਾਰ ਢਾਕਿਆ ਤੇ,
ਸੁੱਚਾ ਤੇ ਚਮਨ ਲਾਲ ਹੋਗੇ ਡਾਕਿਆਂ ਤੇ।

ਦੌਲਤਾਂ ਲਿਜਾਕੇ ਜ਼ਿਮੀਂ ਮੇਂ ਦਬਾਤੀਆਂ,
ਸਿਓਨੇਂ ਦੀਆਂ ਇੱਟਾਂ ਦੋ ਸਮਾਂਹ ਮੇਂ ਲਿਆਤੀਆਂ।
ਬਾਦਸ਼ਾਹ ਬਣਾਤਾ ਸੀ ਨਰੈਣਾ ਫਾਕਿਆਂ ਤੇ,
ਸੁੱਚਾ ਤੇ ਚਮਨ ਲਾਲ ਹੋਗੇ ਡਾਕਿਆਂ ਤੇ।

ਇੱਕ ਜਗਾ, ਜੁਆਨ ਨਾਂ ਰੱਖਣ ਡੇਰੇ ਸੀ,
ਆਕੇ ਕਿਤੇ ਪੁਲਸ ਰਸਾਲੇ ਘੇਰੇ ਜੀ।
'ਬਾਬੂ' ਜ਼ਿਲ੍ਹੇਦਾਰ ਜਿਉਂ ਫਿਰਨ ਨਾਕਿਆਂ ਤੇ,
ਸੁੱਚਾ ਤੇ ਚਮਨ ਲਾਲ ਹੋਗੇ ਡਾਕਿਆਂ ਤੇ।

॥ਦੋਹਿਰਾ॥

ਦੱਸਿਆ ਆਕੇ ਚਮਨ ਨੂੰ, ਮੋਹਰ ਸਿੰਘ ਇੱਕ ਜਾਟ।
ਕਾਲਾ ਟਿੱਬਾ ਲੁਟਣਾ, ਬੀਸ-ਤੀਸ ਕੋਹ ਵਾਟ।

**ਮੁਕੰਦ ਛੰਦ—59**

ਦੱਸਿਆ ਚਮਨ ਨੂੰ ਸ਼ਰੀਕ ਖੋਟੇ ਐ,
ਕਾਲੇ ਟਿੱਬੇ ਮੋਹਰ ਸਿਓਂ ਗੁਜ਼ਾਰੇ ਮੋਟੇ ਐ।

ਪੱਟੇ ਲੋਕ ਮੂਰਖ ਪੁਰਾਣੇ ਖੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

ਹੋਕੇ ਤੇ ਸਵਾਰ ਰਫ਼ਲਾਂ ਸ਼ਿੰਗਾਰੀਆਂ,
ਚਾਨਣੇਂ 'ਚ ਦੂਰੋਂ ਦਿਸਣ ਅਟਾਰੀਆਂ।
ਬੱਗੂ, ਸੁੱਚਾ ਸਿੰਘ ਜੇਹੇ ਅਨਾਮੀ ਚੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

ਆਕੇ ਨੇੜੇ ਪਿੰਡ ਦੇ, ਚਲੌਂਦੇ ਫੋਕੀਆਂ,
ਕਰਤੇ ਮਘੋਰੇ ਤਖ਼ਤਿਆਂ 'ਚ ਠੋਕੀਆਂ।
ਜਮ ਦੇਖ ਪਾਲਿਆ ਕੂਕਾਰਾਂ ਮੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

ਤਰਥੱਲ ਪੈ'ਗਿਆ ਨਗਰ ਸਾਰੇ ਮੇਂ,
ਘਰ ਦੀਆਂ ਨਾਰਾਂ ਲੁਕਣ ਚੁਬਾਰੇ ਮੇਂ।
ਪੱਕੇ ਮਹਿਲ ਘੱਤਿਆ ਚੁਕਾਟ ਚੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

ਹੱਥ ਬੰਨ੍ਹ ਕੱਢਕੇ ਫੜਾਈਆਂ ਚਾਬੀਆਂ,
ਧੰਨ ਲੈ ਜੋ ਹੋਰ ਨਾ ਕਰੋ ਖ਼ਰਾਬੀਆਂ।
ਕੱਢਣੀਂ ਕੀ ਹੁੱਤ ਸਰਦਾਰ ਢੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

ਪੇਟੀਆਂ ਸੰਦੂਕ ਭੰਨਤੇ ਚੁਬੱਚੇ ਜੀ,
ਜੇਵਰ ਕਢਾਲੇ ਲਾਲਟੈਣ ਮੱਚੇ ਜੀ।
ਪਾਤੀਆਂ ਵਹੀਰਾਂ ਡਾਕੂਆਂ ਦੇ ਜ਼ੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

'ਰਜਬਲੀ' ਮਾਰਿਆ ਗੱਭਰ ਵਧਕੇ,
ਧਨ ਲੈਗੇ ਸੂਰਮੇਂ ਊਠਾਂ ਤੇ ਲੱਦਕੇ।
ਮੁੜਗੇ ਥਲੀ ਨੂੰ ਖਿੱਚਕੇ ਮਹੋਰਾਂ ਨੇ,
ਕਾਲਾ ਟਿੱਬਾ ਲੁੱਟਿਆ ਚਮਨ ਹੋਰਾਂ ਨੇ।

### ਕਬਿੱਤ—60

ਸੁੱਚਾ ਨਾਲਦਿਆਂ ਨੂੰ ਕੇਂਹਦਾ, ਮੈਂ ਨੀ ਹਿੱਸਾ ਥੋਥੋਂ ਲੈਂਦਾ,
ਤੇ ਕਦੀ ਨੀ ਏਥੇ ਰੈਂਹਦਾ, ਜਾ ਲਿਆਵਾਂ ਪਤਾ ਗਾਮ ਦਾ।
ਮੈਨੂੰ ਲੱਗ ਗੀ ਉਦਾਸੀ, ਮਿਲੀ ਸੁਫਨੇ 'ਚ ਮਾਸੀ,
ਨਾ ਨਰੈਣਾ ਦੇਵਾਂ ਫਾਂਸੀ, ਹੈ ਫ਼ਿਕਰ ਮੈਨੂੰ ਖਾਂਮਦਾ।
ਡਾਕ ਲੌਂਦੇ ਜ਼ੋਰ ਤਾਨ, ਬੁਰੀ ਸੂਰਮਿਆਂ ਦੀ ਬਾਨ,
ਉਥੋਂ ਚੱਲ ਪਿਆ ਜੁਆਨ, ਝੀਡੇ ਵਾਲੀ ਪਿੰਡ ਆਮਦਾ।
'ਰਜਬਲੀ' ਆਗੀ ਹਾਰ, ਸੋਭਾ ਸਿੰਘ ਸਰਦਾਰ,
ਰਾਤੀਂ ਸੱਦ ਠਾਣੇਦਾਰ, ਤੇ ਪੁਲਸ ਨੂੰ ਫੜਾਂਮਦਾ।

### ਕਬਿੱਤ—61

ਫੜ ਲੈਗੇ ਅੰਗਰੇਜ਼, ਜੀ ਹੁਕਮ ਬੜਾ ਤੇਜ਼,
ਪਟਿਆਲੇ ਦਿੱਤਾ ਭੇਜ, ਤੇ ਚੜ੍ਹਾਕੇ ਜੁਆਨ ਰੇਲ ਮੇਂ।
ਪਿੱਛੇ ਕੀਤੇ ਤਿੰਨ ਖ਼ੂਨ, ਭਾਗ ਮੱਲ, ਵੀਰੋ ਮੂੰਨ,
ਚੰਗੂ ਦੇਖ ਕੇ ਕਾਨੂਨ, ਜੀ ਅੜਾਦਿਓ ਜੇਲ ਖਾਨੇ ਮੇਂ।
ਇੱਕ ਮਾਰਤਾ ਪਠਾਣ ਸੀ, ਅਨਾਮੀ ਭਾਰਾ ਜੁਆਨ,
ਤੇ ਬੁੱਚੜ ਦਿੱਤੇ ਗਾਨ ਸੀ, ਸਰਪ ਵਾਂਗੂੰ ਮੇਹਲਦੇ।
'ਰਜਬਲੀ' ਹੱਥ ਵਾਹੇ, ਛੇਤੀ ਚਾਹੜ ਦੇਵਾਂ ਫਾਹੇ
ਦੇ ਉਮਰ ਕੈਦ ਚਾਹੇ, ਨਹੀਂ ਸਾੜੇ ਪਾਕੇ ਤੇਲ ਮੇਂ।

॥ਦੋਹਿਰਾ॥

ਫੜ ਦਸਤਾਰੀ ਬਾਦਸ਼ਾਹ, ਦੀਆ ਜੇਲ੍ਹ ਮੇਂ ਗੇਰ।
ਗਊਆਂ ਆਣ ਛਡੌਂਦੀਆਂ, ਹੋਣ ਸਹਾਈ ਫੇਰ।

### ਮੁਕੰਦ ਛੰਦ—62

ਰਾਜੇ ਨਾਲ ਗੱਲ ਹੋਣ ਲੱਗੀ ਚਰਜ ਦੀ,
ਲਗਦੀ ਨਾ ਖ਼ਬਰ ਕਿਸੇ ਨੂੰ ਮਰਜ਼ ਦੀ।
ਭੱਜ-ਭੱਜ ਪੈਣ ਜਿਉਂ ਸਪਾਹੀ ਟਿੱਕ ਤੇ,
ਸੁਫਨੇ 'ਚ ਗਾਈਆਂ ਆ ਚੜ੍ਹਨ ਹਿੱਕ ਤੇ।

ਅੱਧੀ ਰਾਤ ਰਹਿਜੇ ਪਿਛਲੀ ਗੁਜ਼ਰ ਜੇ,
ਰਾਜੇ ਵਿੱਚ ਰਹੇ ਰਤੀ ਨਾ ਉਜਰ ਜੇ।

ਕਰਨ ਨਿਢਾਲ ਸਿੰਗ ਮਾਰ ਤਿੱਕ ਤੇ,
ਸੁਫਨੇ 'ਚ ਗਾਈਆਂ ਆ ਚੜ੍ਹਨ ਹਿੱਕ ਤੇ।

ਵਹਿੜਾਂ ਰਲ ਪਲੰਘ ਓਦਾਲੇ ਭਜਦੀਆਂ,
ਮਾਰਕੇ ਬੜਕ ਜ਼ੋਰ ਨਾਲ ਗੱਜਦੀਆਂ।
ਛੜ ਮਾਰ ਖੁਰ ਜਾ ਘਸੌਣ ਵਿੱਕ ਤੇ,
ਸੁਫਨੇ 'ਚ ਗਾਈਆਂ ਆ ਚੜ੍ਹਨ ਹਿੱਕ ਤੇ।

ਉਠਕੇ ਸਵੇਰੇ ਸੱਦ ਲੈਂਦਾ ਮੰਤਰੀ,
ਪੰਡਿਤ ਬਲਾਲੇ ਖੋਹਲ ਲੋ ਜੰਤਰੀ।
ਸਿੱਟ੍ਰਿਆ ਫੁੱਟਬਾਲ ਜਿਓਂ ਚੜ੍ਹਾਕੇ ਕਿੱਕ ਤੇ,
ਸੁਫਨੇ 'ਚ ਗਾਈਆਂ ਆ ਚੜ੍ਹਨ ਹਿੱਕ ਤੇ।

ਦਸਦੇ ਨਜੂਮੀਂ ਖੋਹਲਕੇ ਨਜੂਮ ਨੂੰ,
ਜੇਲ੍ਹ 'ਚ ਅੜਾਇਆ ਜੱਟ ਤੂੰ ਮਾਸੂਮ ਨੂੰ।
ਰਾਜ ਵਿੱਚ ਹੋਂਵਦਾ ਜ਼ੁਲਮ ਇੱਕ ਤੇ,
ਸੁਫਨੇ 'ਚ ਗਾਈਆਂ ਆ ਚੜ੍ਹਨ ਹਿੱਕ ਤੇ।

## ਕਬਿੱਤ—63

ਗੈਹਰੀ ਵਿੱਚ ਹੋਰ ਭਰਜਾਈ ਇੱਕ ਸੂਰਮੇਂ ਦੀ,
ਵੀਰੋ ਨਾਲੋਂ ਵੱਧਕੇ ਖ਼ਰਾਬ ਹੋਗੀ ਵੈਲਣ।
ਰੇਸ਼ਮੀ ਪੁਸ਼ਾਕ ਸੋਲਾਂ ਹਾਰ ਤੇ ਸ਼ਿੰਗਾਰ ਲਾਵੇ,
ਮੇਮਾਂ ਵਾਂਗੂੰ ਲਗਦੀ ਬਜ਼ਾਰ ਵਿੱਚ ਟਹਿਲਣ।
ਹੱਟ ਤੇ ਤੰਦੂਰ, ਭੱਠ, ਸੱਥ 'ਚ ਵਿਚਾਰ ਹੋਵੇ,
ਸਾਕ-ਸੈਨ ਵਿੱਚ ਤਾਂ ਚੁਫੇਰੇ ਗੱਲਾਂ ਫੈਲਣ।
'ਰਜਬਲੀ' ਆਰਜਾ ਜ਼ਿਆਦਾ ਚਾਲੀ ਸਾਲ ਨਾਲੋਂ,
ਪੰਜ ਚਾਰ ਜੁਆਕ ਨਾ ਜ਼ਨਾਨੀ ਅਜੇ ਪਹਿਲਣ।

## ਕਬਿੱਤ—64

ਗੰਦਮੀ ਜਾ ਰੰਗ ਧੌਣ ਕੱਚ ਦੀ ਸੁਰਾਹੀ ਜੈਸੀ,
ਗੁੰਦਮਾਂ ਸਰੀਰ ਤੇ ਮਿਆਨਾ ਕੱਦ ਮੱਧਰੀ।
ਹਰ ਗੱਲ ਨਾਲ ਹਸ-ਹਸ ਕੇ ਮਖ਼ੌਲ ਕਰੇ,
ਮੇਲ੍ਹ-ਮੇਲ੍ਹ ਚਲਦੀ ਹਨਸ ਵਾਂਗੂੰ ਪੱਧਰੀ।

ਘੁੱਟਮਾਂ ਪਜਾਮਾ ਜੋੜਾ ਪਹਿਨਦੀ ਮੜਕਦਾਰ,
ਪਤਲੀ ਕਮੀਜ਼ ਦੇ ਉੱਤੋਂ ਦੀ ਸਜੇ ਸੱਧਰੀ।
ਖੁੰਮਰੇ ਦੇ ਵਾਂਗ ਰੰਨ ਗੁੰਦਕੇ ਪਿਆਰ ਨਾਲ,
'ਰਜਬਲੀ' ਕੋਇਲ ਤੋਂ ਜ਼ਬਾਨ ਮਿੱਠੀ ਵੱਧਰੀ।

**ਕਬਿੱਤ—65**

ਹੱਥ ਹੋ ਗਿਆ ਤੰਗ ਭਾਰੀ ਲੋੜ ਪੈਗੀ ਮਾਮਲੇ ਦੀ,
ਮਿਲੇ ਨਾ ਉਧਾਰ ਤੇ ਫਿਰਨ ਪਿੰਡ ਸਾਰੇ 'ਚੈ।
ਜਿਤਨੇ ਸ਼ਰੀਕ ਸੀ ਜਵੰਦੜੇ ਗਰੀਬ ਸਾਡੇ,
ਆਦੀ ਸਰਦਾਰ ਜੱਟ ਗੱਜਣ ਗੁਜ਼ਾਰੇ 'ਚੈ।
ਦਾਰੂ ਮਾਸ ਖਾਣੇ ਤੇ ਗੋਗੜ ਵਿੱਚ ਵੱਟ ਪੈਂਣ,
ਮੁੜਦੀ ਨਾ ਧੌਣ ਤੇ ਤਰਾਟ ਸੀ ਹੰਕਾਰੇ 'ਚ।
ਉਸ ਤੋਂ ਲਿਆਕੇ ਦੇ ਲਿਆ ਮਾਮਲਾ ਚਿਤਰਨੀ ਨੇ,
'ਰਜਬਲੀ' ਡੋਲ ਜਾਵੇ ਲੋਭ ਦੇ ਹੁਲਾਰੇ 'ਚ।

**ਕਬਿੱਤ—66**

ਇੱਕ ਦੀ ਜੇ ਲੋੜ ਝੱਟ-ਪਟ ਅਕਤਾਲੀ ਦੇਵੇ,
ਹੌਂਸਲੇ 'ਚ ਜੱਟ ਨਾ ਦਰਜ ਕਰੇ ਵਹੀ ਤੇ।
ਤਿੰਨ ਮੇਲ ਖੀਰ ਮਠਿਆਈ ਚੂਰੀ ਖਾਣ ਲੱਗੀ,
ਮੁੜ ਚੱਲਿਆ ਮੁੱਖ ਜੋ ਮੱਖਣ ਦੁੱਧ ਦਹੀਂਤੇ
ਖਾਕੇ ਤੇ ਖੁਰਾਕ ਰੰਨ ਪਾਟਗੀ ਦਿਨਾਂ ਦੇ ਵਿੱਚ,
ਲੱਗ ਗਿਆ ਇਸ਼ਕ ਜੀ ਬਣੂੰ ਕੀ ਲਾਜ ਲਹੀ ਤੇ।
'ਰਜਬਲੀ' ਛੱਡ ਕੇ ਹਲਾਲ ਨੂੰ ਹਰਾਮ ਖਾਵੇ,
ਆਪੇ ਸਹੁਰਾ ਮਰੂ ਜੇ ਰੱਖੂਗਾ ਧੌਣ ਕਹੀ ਤੇ।

॥ਦੋਹਿਰਾ॥

ਖੁਆ ਮਠਿਆਈ ਜੱਟ ਨੇ, ਨਾਰ ਲਗਾਲੀ ਚਾਟ।
ਫਿਰੇ ਖੰਘੂਰੇ ਠੋਕਦਾ ਝੱਲੇ ਕੌਣ ਤਰਾਟ?

**ਮੁਕੰਦ ਛੰਦ—67**

ਜਾਲ 'ਚ ਫਸਾਲੀ ਗੂਹੜੇ ਦੇਕੇ ਲਾਲਚ,
ਲੱਗ ਗਿਆ ਪਲੰਘ ਕੋਲੇ ਡੌਹਣ ਸਿਆਲ 'ਚ।
ਦੋਵੇਂ ਲੱਗੇ ਚੜ੍ਹਨ ਇਸ਼ਕ ਘਾਟੀ ਐ,
ਮਾਰਦਾ ਖੰਗੂਰਾ ਗੱਜਣ ਤਰਾਟੀ ਐ।

ਪੀਣ ਲੱਗੀ ਦੁੱਧ ਤੇ ਮਲਾਈ ਗਾਈਂ ਦੀ,
ਭਰੀ ਰਹੇ ਰੋਜ਼ ਕੱਤਣੀ ਮਠਿਆਈਆ ਦੀ।
ਤਿੰਨ ਮੇਲ ਕੁਣਕਾ ਕਰੌਂਦੋ ਬਾਟੀ ਐ,
ਮਾਰਦਾ ਖੰਗੂਰੇ ਗੱਜਣ ਤਰਾਟੀ ਐ।

ਜਿਹੜੀ ਚੀਜ਼ ਮੰਗਦੀ ਲਿਆ ਕੇ ਝੱਟ ਦੇ,
ਪਿਸਤੇ ਬਦਾਮ ਪਾ ਮੱਖਣ ਚੱਟ ਦੇ।
ਕਰਕੇ ਨਸ਼ਾਸਤਾ ਭਰਾਲੀ ਚਾਟੀ ਐ,
ਮਾਰਦਾ ਖੰਗੂਰੇ ਗੱਜਣ ਤਰਾਟੀ ਐ।

ਪੱਲੇ ਲੌਂਗ, ਲੈਚੀਆਂ ਰੁਮਾਲ ਜੇਬ ਮੇਂ,
ਮੂੰਹ ਤੇ ਲਾਲੀ ਆਗੀ ਜਿਉਂ ਪੱਕੇ ਜ੍ਹੇ ਸੇਬ ਮੇਂ।
ਕਾਬਲੀ ਅਨਾਰ ਵਾਂਗੂੰ ਖਾ ਕੇ ਪਾਟੀ ਐ,
ਮਾਰਦਾ ਖੰਗੂਰੇ ਗੱਜਣ ਤਰਾਟੀ ਐ।

ਦਾਰੂ ਦੇ ਗਲਾਸ ਭਰੇ ਰਹਿੰਦੇ ਮੇਜ਼ ਤੇ,
ਸਾਰੀ ਰਾਤ ਲੁੱਟਦੇ ਅਨੰਦ ਸੇਜ ਤੇ।
ਹੱਸ-ਖੇਡ ਦੋਹਾਂ ਨੇ ਦਿਹਾੜੀ ਕਾਟੀ ਐ,
ਮਾਰਦਾ ਖੰਗੂਰੇ ਗੱਜਣ ਤਰਾਟੀ ਐ।

ਦੇਵੇ ਜੇ ਹੁਕਮ ਮਹਾਰਾਜ-ਰਾਣੀ ਦਾ,
ਫੇਰ ਲਾਉਂਦੀ ਮੁੱਖ ਨੂੰ ਗਲਾਸ ਪਾਣੀ ਦਾ।
ਝਾਕਦੀ ਨਾ ਲੌਣੋਂ ਜੇ ਬਣਾ-ਕੇ ਡਾਟੀ ਐ,
ਮਾਰਦਾ ਖੰਗੂਰੇ ਗੱਜਣ ਤਰਾਟੀ ਐ।

ਹੌਂਸਲੇ 'ਚ ਵਧਗੀ ਗੋਗੜ ਫੱਬਕੇ,
ਥੁਕਦਾ ਉਤਾਂਹ ਨੂੰ ਗੱਲ ਕਰੇ ਚੱਬ ਕੇ।
'ਰਜਬਲੀ' ਠੇਕੇਦਾਰ ਜਿਉਂ ਘਰਾਟੀ ਐ,
ਮਾਰਦਾ ਖੰਗੂਰਾ ਗੱਜਣ ਤਰਾਟੀ ਐ।

॥ਦੋਹਿਰਾ॥

ਰੋਣ ਨਿਆਣੇ ਬਾਲ ਦੋ, ਮਾਤਾ ਨੂੰ ਸਮਝੌਣ।
ਲਾਜੋ ਦਾਗ ਜਵੰਦਿਆਂ, ਪੁਰਸ਼ ਜਗਤ ਵਿੱਚ ਕੌਣ।

## ਮੁਕੰਦ ਛੰਦ—68

ਹੱਥ ਬੰਨ੍ਹ ਆਖਿਆ ਮਛੋਹਰਾ ਪੁੱਤਾਂ ਨੇ,
ਹੁਣ ਨਾ ਸ਼ੁਕੀਨੀ ਲੌਣ ਦੀਆਂ ਰੁੱਤਾਂ ਨੇ।
ਸਾਨੂੰ ਪਤਾ ਲੱਗ ਗਿਆ ਚਸ਼ਮ ਮੈਲੀ ਦਾ,
ਛੱਡ ਮਾਂ ਲਿਹਾਜ ਤੂੰ ਗੱਜਣ ਵੈਲੀ ਦਾ।

ਹੋਗੀ ਐ ਸਿਆਣੀ ਟੱਪ ਚੱਲੀ ਚਾਲੀ ਤੂੰ,
ਨਾਲ ਬੋਕ ਜੱਟ ਦੇ ਲਿਹਾਜ਼ ਪਾਲ਼ੀ ਤੂੰ।
ਵੇਸਵਾ ਦੇ ਵਾਂਗ ਨੀਂ ਬਜ਼ਾਰੀ ਟਹਿਲੀ ਦਾ,
ਛੱਡ ਮਾਂ ਲਿਹਾਜ ਤੂੰ ਗੱਜਣ ਵੈਲੀ ਦਾ।

ਸ਼ਰ੍ਹਾਂ 'ਚ ਸ਼ਰਮ ਕੀ ਪਤੀ ਦੀ ਥੋੜ੍ਹ ਜੇ,
ਕਰ ਲੈ ਕਰੇਵਾ ਚਾਚੇ ਨਾਲ ਲੋੜ ਜੇ।
ਮੋਟਰਾਂ ਦੇ ਨਾਲ ਕੀ ਦੜੌਣਾ ਬੈਹਲੀ ਦਾ,
ਛੱਡ ਮਾਂ ਲਿਹਾਜ ਤੂੰ ਗੱਜਣ ਵੈਲੀ ਦਾ।

ਕੱਢਦਿਆਂ ਗੇ ਵਿੰਗ ਜੇ ਚੱਲੇਂਗੀ ਟੇਢੀ ਨੀ,
ਮਨ ਵਿੱਚ ਸੋਚ ਜੇ ਚਲਾਕੀ ਖੇਡੀ ਨੀ।
ਦੇਖ ਲਾਗੇ ਸਾਰਾ ਨੀ ਤਰਾਟ ਮੈਲ਼ੀ ਦਾ,
ਛੱਡ ਮਾਂ ਲਿਹਾਜ ਤੂੰ ਗੱਜਣ ਵੈਲੀ ਦਾ।

ਚਿੱਠੀ ਪਾਕੇ ਸੱਦਾਂਗੇ ਲੜਾਕੇ ਚਾਚੇ ਨੂੰ,
ਭਾਗ ਮੱਲ ਮਾਰੇ-ਮਾਰ ਕੇ ਤਮਾਚੇ ਨੂੰ।
ਤੈਨੂੰ ਪਤਾ ਵੀਰੋ ਦੀ ਕਹਾਣੀ ਪਹਿਲੀ ਦਾ,
ਛੱਡ ਮਾਂ ਲਿਹਾਜ ਤੂੰ ਗੱਜਣ ਵੈਲੀ ਦਾ।

ਬਾਰਾਂ ਖ਼ੂਨ ਕੀਤੇ ਵੇ ਜਵੰਦੇ ਸ਼ੇਰ ਨੇ,
ਏਹਦੇ ਜੈਸੇ ਜੱਟ ਕੀ ਢਿੱਡਲ ਵੇਹਰਨੇ।
'ਰਜਬਲੀ' ਵੈਰ ਨੀ ਬਥੇਰਾ ਲੈਲੀ ਦਾ,
ਛੱਡ ਮਾਂ ਲਿਹਾਜ ਤੂੰ ਗੱਜਣ ਵੈਲੀ ਦਾ।

॥ਦੋਹਿਰਾ॥

ਸਾਹਿਬ ਕੌਰ ਮਾਂ ਬੋਲਦੀ, ਕੀਹਦਾ ਕਰੋ ਘੁਮੰਡ।
ਸ਼ੇਰ ਬੜ੍ਹਕਣੋਂ ਨਾ ਰਹੇ, ਪੌਣ ਗਿੱਦੜ ਜੇ ਡੰਡ।

### ਮੁਕੰਦ ਛੰਦ—69

ਸਾਹਿਬ ਕੌਰ ਕਹਿੰਦੀ ਨਿੱਜ ਜੰਮੇਂ ਛੋਕਰੇ,
ਮਾਵਾਂ ਨੂੰ ਨਿਉਲਦੇ ਨੇ ਮਰਨ ਜੋਕਰੇ।
ਹੁਣੇ ਛੇਡ ਰਹੇ ਜੰਗ ਦੇ ਦਬਾਚੇ ਨੂੰ,
ਸੁੱਚਾ ਸਿਉਂ ਦੇਓ ਹੇਜਲਿਉ ਸਦਾਲੋ ਚਾਚੇ ਨੂੰ।

ਮੇਰੇ ਜਿਉਂਦੀ ਕਿਹੜਾ ਵੇ ਹਟਾਦੇ ਔਣ ਤੋਂ,
ਰੇਸ਼ਮਾਂ ਦੀ ਛੇਜ ਤੇ ਚੁਬਾਰੇ ਸੌਣ ਤੋਂ।
ਛੇਤੀ ਦੇ ਕੇ ਲਿਆਉ ਭਾਲਕੇ ਗਮਾਚੇ ਨੂੰ,
ਸੁੱਚਾ ਸਿਉਂ ਦੇਓ ਹੇਜਲਿਉ ਸਦਾਲੋ ਚਾਚੇ ਨੂੰ।

ਹੋਗੀ ਐਂ, ਬਿਰਧ ਦਿਲ ਮੇਰਾ ਜੁਆਨ ਵੇ,
ਕੱਪੜੇ, ਜਿਉਰ ਬਿਨਾ ਕਾਹਦਾ ਸ਼ਾਨ ਵੇ?
ਚੂੜੀਆਂ ਚੜ੍ਹਾਲੂੰ ਸੱਦਕੇ ਪਰਾਚੇ ਨੂੰ,
ਸੁੱਚਾ ਸਿਉਂ ਦੇਓ ਹੇਜਲਿਉ ਸਦਾਲੋ ਚਾਚੇ ਨੂੰ।

ਏਹਦੇ ਜਿਆ ਸਨਤ ਕੇਹੜਾ ਸ਼ੇਰ ਬੱਗਾ ਵੇ,
ਜੀਹਨੇ ਮੈਨੂੰ ਲਾਤਾ ਡੋਲਦੀ ਨੂੰ ਡੱਗਾ ਵੇ।
ਠਾਣੇ ਵਿੱਚ ਜ਼ੋਰ ਵੇ, ਚਲਾ ਲੂੰ ਢਾਂਚੇ ਨੂੰ,
ਸੁੱਚਾ ਸਿਉਂ ਦੇਓ ਹੇਜਲਿਉ ਸਦਾਲੋ ਚਾਚੇ ਨੂੰ

ਏਥੇ ਬੰਦਾ ਮਾਰਨੋਂ ਡਰਨ ਲੋਕ ਨਾ,
'ਗੈਹਰੀ' ਜੱਮੇਂ ਸ਼ੇਰ ਵੇ 'ਸਮਾਂਹ' ਦੇ ਬੋਕ ਨਾ।
ਮਾਰਕੇ ਤੇ ਡਾਂਗ ਭੰਨ ਦੂੰ ਤਮਾਚੇ ਨੂੰ,
ਸੁੱਚਾ ਸਿਉਂ ਦੇਓ ਹੇਜਲਿਉ ਸਦਾਲੋ ਚਾਚੇ ਨੂੰ

'ਰਜਬਲੀ' ਚੋਰ ਨੂੰ ਫਿਰਨ ਦੇਣਾ ਨਾ,
ਐਵੇਂ ਜਾਣੀ, ਵੀਰੋ ਦਾ ਉਤਾਰਿਆ ਮੇਹਣਾਂ ਨਾ।
ਬੁੱਢੀ ਮੂੰਹੋਂ ਬੱਗੜ ਨਲੈਕ ਨਾਚੇ ਨੂੰ,
ਸੁੱਚਾ ਸਿਉਂ ਦੇਓ ਹੇਜਲਿਉ ਸਦਾਲੋ ਚਾਚੇ ਨੂੰ

॥ਦੋਹਿਰਾ॥

ਗੱਜਣ ਕੋਲੇ ਜਾਇਕੇ, ਗੇਰ ਨੇਤਰੋਂ ਨੀਰ।
ਹੁਬਕੀਂ-ਹੁਬਕੀਂ ਰੋ ਪਈ, ਦਿਲ ਨਾ ਬੰਨ੍ਹਦਾ ਧੀਰ।

## ਮੁਕੰਦ ਛੰਦ—70

ਗੋਡੇ ਮੁੱਢ ਬੈਠਕੇ ਗੱਜਣ ਮਿੱਤ ਦੇ,
'ਸਾਹਬ ਕੁਰ' ਕੱਢਦੀ ਗੁਬਾਰ ਚਿੱਤ ਦੇ।
ਰੱਜ ਖੱਟ ਖੁਆਤਾ ਹੁਸ਼ਿਆਰ ਹੋ ਗਿਆ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਨਿੱਜ ਜੰਮੇਂ ਮਾਵਾਂ ਦੇ ਪੁਤਰ ਪੁਣ ਦੇ,
ਸੱਚ ਪੁੱਛੇਂ ਪੁੱਤਰ ਹਰਾਮੀ ਹੁਣ ਦੇ।
ਕੀਤੀ ਨਾ ਅਕਲ ਬੇਸਮਝ ਘੋਗਿਆਂ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਔਖੀ ਹੋਕੇ ਪਾਲੇ ਦੇਖੇ ਸਾਰੇ ਗਾਮ ਨੇ,
ਕਰਨ ਘਰੋੜਾਂ ਟੁੱਟ ਪੈਣੇ ਸਾਹਮਣੇ।
ਨਫ਼ਾ ਦਿੱਤਾ ਮੁੱਖ 'ਚ ਚੁਗਾਇਆ ਚੋਗਿਆਂ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਤੇਰਾ ਨਾਮ ਲੈ ਕੇ ਤੇ ਸੁਣਾਏ ਮੇਹਣੇਂ ਵੇ,
ਅਸੀਂ ਕਿਹੜਾ ਥੱਲੇ ਹੈ ਨਿਓਂਦੇ ਦੇਣੇਂ ਵੇ।
ਉਹਨਾਂ ਖੱਟ ਖਾਣਾ ਕੀ ਅਸਾਂ ਤੋਂ ਖੋਗਿਆਂ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਉਹਨਾਂ ਨੇ ਕੀ ਆਖਣਾ ਥਕਾਏ-ਥੱਕਦੇ,
ਦਿਨ ਰਾਤ ਰਹਿੰਦੇ ਐ ਸ਼ਰੀਕ ਚੱਕਦੇ।
ਪੱਟ ਦੇਣੇਂ ਘਰ ਵੇ ਬਣਾਇਆ ਗੋਗਿਆਂ ਨੇ।
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਫੜ ਹੱਥ ਯਾਰ ਦਾ ਲੋਗੌਂਦੀ ਅੱਖਾਂ ਨੂੰ,
ਐਹੋ ਜੇਹੇ ਹੱਕ ਨਾ ਮਿਲਣ ਲੱਖਾਂ ਨੂੰ।
ਕੀਤੀ ਮੈਂ ਖ਼ਰਾਬ ਵੇ ਆਨੰਦ ਭੋਗਿਆ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਨੈਣੋਂ ਨੀਰ ਚੱਲੇ ਲੱਪ ਭਰੀ ਜੱਟ ਦੀ,
ਥੱਕ ਗਿਆ ਵਰੌਂਦਾ ਨਾ ਹਟਾਈ ਹੱਟਦੀ।

ਉਹਨਾਂ ਨੇ ਕੀ ਰੋਕਣਾਂ ਢਿਆ ਵਿਆ ਤੋਰਿਆਂ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

ਜਿਓਂਦੇ ਰਹਿਣ ਬੱਚੇ ਰਾਜੇ ਅੰਗਰੇਜ਼ ਦੇ,
ਪਾਣੀ, ਲੈਣ, ਨਹਿਰ, ਰਜਬਾਹੇ ਭੇਜ ਦੇ।
'ਰਜਬਲੀ' ਦੇਸ਼ ਨੂੰ ਵਸਾਤਾ ਮੋਘਿਆਂ ਨੇ,
ਮੈਨੂੰ ਗਾਲ੍ਹਾਂ ਕੱਢੀਆਂ ਮਰਨ ਜੋਗਿਆਂ ਨੇ।

**ਕਬਿੱਤ—71**

ਸਾਹਿਬ ਕੌਰ ਲੈ ਕੇ ਭਾਖਿਆ, ਆਕੇ ਗੱਜਣ ਨੂੰ ਆਖਿਆ,
ਜਾ ਸਨੌਂਦੀ ਸਾਰੀ ਸਾਖਿਆ, ਵੇ ਲਿਓਂਦੇ ਦਸਤਾਰੀ ਨੂੰ।
ਮੇਰੇ ਪੁੱਤ੍ਰ ਕੁਪੱਤੇ, ਹੈ ਸੁਭਾ ਦੇ ਬੜੇ ਤੱਤੇ,
ਕਹਿੰਦੇ ਮੋੜ ਲੀੜੇ ਲੱਤੇ, ਸਣੇ ਟੂਮਾ ਦੀ ਪਟਿਆਰੀ ਨੂੰ।
ਚੱਕੇ ਬਾਲਕੇ ਸ਼ਰੀਕਾਂ, ਰੋਣ ਮਾਰਕੇ ਤੇ ਚੀਕਾਂ,
ਤੇ ਲਗੌਣ ਮੈਨੂੰ ਲੀਕਾਂ, ਜਾਂ ਸਨੌਂਦੀ ਗੱਲ ਸਾਰੀ ਨੂੰ।
'ਰਜਬਲੀ' ਦੀ ਦਲੀਲ, ਵਿੱਚ ਪੈ ਗਿਆ ਵਕੀਲ,
ਬੰਦਾ ਬਣ ਜਾ ਅਸੀਲ, ਜੇ ਨਭੌਣਾ ਜੱਟਾ ਯਾਰੀ ਨੂੰ।

**ਕਬਿੱਤ—72**

ਬਾਹੋਂ ਗੱਜਣ ਨੇ ਫੜੀ, ਨੀ ਜਮਾ-ਜੂ ਕੇਹੜਾ ਤੜੀ,
ਬੈਹ ਮੰਜੇ ਤੇ ਕਾਹਤੋਂ ਖੜ੍ਹੀ, ਜਦੋਂ ਤੀਕ ਮੇਰੀ-ਮੇਰ ਜੇ।
ਤੈਨੂੰ ਕਹਿਣ ਕੀ ਜਵੰਦੇ, ਸਾਲੇ ਲਾਗੀਆਂ ਤੋਂ ਗੰਦੇ,
ਮੇਰੇ ਵਸ ਛੱਡ ਧੰਦੇ, ਤੇ ਪਿੰਡੇ ਤੇ ਹੱਥ ਫੇਰ ਜੇ।
ਗਾਲ੍ਹਾਂ ਦਿੰਦੇ ਓਹਲੇ-ਓਹਲੇ, ਮੈਨੂੰ ਜਾਣਦੇ ਨੀ ਗੋਲੇ,
ਮੈਨੂੰ ਦੱਸੀਂ ਆਕੇ ਕੋਲੇ, ਨਾ ਲਗੌਣੀ ਰਤੀ ਦੇਰ ਜੇ।
ਚੁੱਪ ਰੋ ਨਾ ਹੋ ਜਾ ਬੰਦ, ਲੁੱਟ ਸਾਹਮਣੇ ਆਨੰਦ,
'ਰਜਬਲੀ' ਚੱਬੇ ਦੰਦ, ਜਿਓਂ ਸਿਆਲੇਂ ਉੱਠ ਵੇਹਰ ਜੇ।

॥ਦੋਹਿਰਾ॥

ਬੀਣੀਂ ਪਕੜ ਬਹਾ ਲਈ, ਔਰਤ ਨਾਲ ਪਿਆਰ।
ਲੁਟ ਬਹਾਰਾਂ ਸਾਹਮਣੇ, ਲਾਕੇ ਹਾਰ ਸ਼ਿਗਾਰ।

### ਮੁਕੰਦ ਛੰਦ—73

ਪਿਆਰ ਨਾਲ ਹੱਥ ਫੇਰ ਕੇ ਸਰੀਰ ਨੂੰ,
ਰੇਸ਼ਮੀ ਰੁਮਾਲ ਪੂੰਜ ਦੇਵੇ ਨੀਰ ਨੂੰ।
ਮੇਰੀ ਜਿੰਦ ਜਾਵੇ ਨਾ ਸੁਣਾਵੀਂ ਕੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਕੇਹੜੀ ਮਾਂ ਨੂੰ ਜੰਮੇਂ ਪਰਤਾਪ, ਸਨਤਾ,
ਓਦੋਂ ਪਤਾ ਲੱਗੂ ਜਾ ਬੁਥਾੜ ਭੰਨ ਤਾ।
ਕੋਈ ਨਾ ਓਲੰਘੇ ਸੂਰਮੇਂ ਦੀ ਥੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਮੇਰੇ ਘਰ ਵੜ ਜਾ ਆਨੰਦ ਲੈਣੇਂ ਜੇ,
ਝਾਂਜਰਾਂ ਭਨਾਦੇ ਵਿੱਚ ਥੋੜੇ ਰੈਣੇ ਜੇ।
ਸਾਂਭਲੈ ਚੁਬਾਰਾ ਰੱਖ ਕੇ ਸੰਦੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਦੁੱਧ ਖੰਡ ਬਾਫਰ ਰਲਾਲੈ ਖੋਏ ਨੀ,
ਕੁੱਕੜ ਦੇ ਮਾਸ ਤੇ ਪਰੌਂਠੇ ਮੋਏ ਨੀ।
ਸਾਂਭ-ਸਾਂਭ ਰੱਖੀਂ ਜਿਸਮ ਮਲੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਭੱਜ ਜਾਣ ਡਰ ਸੂਰਮੇਂ ਦੀ ਸੋਟੀ ਤੋਂ,
ਡੇਲੇ ਜਿਓਂ ਰੁੜਨ ਬਾਜਰੇ ਦੀ ਰੋਟੀ ਤੋਂ।
ਸੱਥ 'ਚ ਖੜੋਗਿਆ ਜਦੋਂ ਪਾ ਕੇ ਘੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਬਾਂਦਰਾਂ ਸਮਾਨ ਮਾਰਦੇ ਐ ਕਿਲਕਾਂ,
ਗੰਨੇਂ ਵਾਂਗੂੰ ਛਿਲਕੇ ਖੰਡਾ ਦੂੰ ਛਿਲਕਾ।
ਕਰਦੂ ਭਸਮ ਮਾਰਕੇ ਤੇ ਫੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਸੁੱਚਾ ਨੰਗ ਫਿਰਦਾ ਲਕੋਂਦਾ ਜਿੰਦ ਨੂੰ,
ਠਾਣੇ 'ਚ ਫੜਾਦੂੰ ਨਾ ਲਗਾਊਂ ਬਿੰਦ ਨੂੰ।

ਮਾਰਕੇ ਤੇ ਡਾਂਗ ਭੰਨ ਦੂੰ ਬੰਦੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

ਮੇਰੇ ਜਿਓਂਦੇ ਝੂਟ ਲੈ ਪੰਘੂੜਾ ਪੱਟਦਾ,
ਏਸ ਪਿੰਡ ਹੁਕਮ ਗੱਜਣ ਜੱਟ ਦਾ।
'ਰਜਬਲੀ' ਛੱਡ ਪੁੱਤਾਂ ਸੇ ਸਲੂਕ ਨੂੰ,
ਕੇਹੜਾ ਹੱਥ ਲਾਜੇ ਜੁਆਨ ਦੀ ਮਸ਼ੂਕ ਨੂੰ।

॥ਦੋਹਿਰਾ॥

ਕਹਿਣਾ ਮੰਨਦੀ ਨਾਰ ਨਾ, ਹੋਣ ਜਵੰਦੇ ਤੰਗ।
ਚਾਚੇ ਕੋਲ ਭਤੀਜ ਗਿਆ, ਕਈ ਖਿੜਨਗੇ ਰੰਗ।
ਦੂਰੋਂ ਜਾਕੇ ਸੰਤ ਸਿਓਂ, ਖੜਾ ਮਛੋਹਰਾਂ ਵਾਂਗ।
ਰੋ-ਰੋ ਧਾਹਾਂ ਮਾਰਦਾ, ਚੜ੍ਹੀ ਗ਼ਮਾਂ ਦੀ ਕਾਂਗ।

**ਮੁਕੰਦ ਛੰਦ—74**

ਤੰਗ ਕੀਤੇ ਗੱਜਣ ਗ਼ਰਕ ਜਾਣੇਂ ਨੇ,
ਦੂਰੋਂ ਭੁੱਬ ਮਾਰੀ ਆਣਕੇ ਨਿਆਣੇਂ ਨੇ।
ਇੱਕ ਪਲ ਨੰਗ੍ਹੇ ਨਾਂ ਅਸਾਂ ਦਾ ਖੈਰੀ ਦਾ,
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

ਪਤਾ ਨੀ ਕੀ ਬੇਬੇ ਨੂੰ ਕਰਾਤਾ ਲੱਟ ਨੇ,
ਲੇਲੇ ਵਾਂਗੂੰ ਮਗਰ ਲਾਗਲੀ ਜੱਟ ਨੇ।
ਸਾਨੂੰ ਡੰਗ ਲੱਗਿਆ ਸਰਪ ਜ਼ੈਹਰੀ ਦਾ,
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

ਦਸਦਾ ਕਹਾਣੀ ਤੇ ਦੋਬਾਰਾ ਰੋ ਪੜੇ,
ਸਾਡੀ ਰੋਟੀ ਭੁੱਲਕੇ ਕਦੇ ਨਾ ਚੋਪੜੇ।
ਸੇਰ ਕੱਚਾ ਮੱਖਣ ਹਮੇਸ਼ ਵੈਰੀ ਦਾ,
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

ਅਸੀਂ ਦੋਵੇਂ ਜਣੇਂ ਹੋਗੇ ਐਂ ਬਰਾਬਰ ਦੇ,
ਰਖਦੀ ਨਾ ਸ਼ਰਮ ਬਥੇਰਾ ਘਾਬਰਦੇ।

ਆਂਵਦਾ ਨਾ ਅੰਤ ਸ਼ੁਕੀਨੀ ਡੈਰੀ ਦਾ।
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

ਸਾਨੂੰ ਦੇਖ ਗੱਜਣ ਥੰਗੂਰੇ ਠੋਕ ਦਾ,
ਰਣ ਸਿੰਘ ਫਿਰੇ ਜਿਉਂ ਹੰਕਾਰਿਆ ਡੋਹਕ ਦਾ।
ਸੱਥ ਵਿੱਚ ਲਾਗੀਆਂ ਸਮਾਨ ਬੈਹਰੀ ਦਾ,
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

ਕਿਹੜਾ ਮਹਾਰਾਜ-ਰਾਜ ਓਸੇ ਜਾਟਦਾ,
ਓਹਦੇ ਜਿੰਨਾ ਤੱਪ ਨਾ ਲਹੌਰੀ ਲਾਟ ਦਾ।
ਇੱਕ ਵੀ ਨਾ ਬੰਦਾ ਕੁਸਕੇ ਕਚਹਿਰੀ ਦਾ,
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

'ਰਜਬਲੀ' ਦਿਲ ਦੀ ਦਲੀਲ ਦੱਸ ਦੇ।
ਅਸੀਂ ਤੇਰੇ ਸੂਰਮਿਆਂ ਵਸਾਏ ਵਸਦੇ।
ਬੋਹੜੀ ਚਾਚਾ ਦੇਵੀਂ ਜਾ ਡਰਾਵਾ ਨੈਹਰੀ ਦਾ,
ਸਾਨੂੰ ਔਖਾ ਹੋ ਗਿਆ ਵਸਣ ਗੈਹਰੀ ਦਾ।

॥ਦੋਹਿਰਾ॥

ਸੁਣੀਂ ਕਹਾਣੀ ਬਾਲ ਤੋਂ, ਗਿਆ ਨੇਤਰੋਂ ਜਲ।
ਬੈਠਾ ਲਵੇ ਉਦਾਸੀਆਂ, ਨਹੀਂ ਔੜਦੀ ਗੱਲ।

**ਮੁਕੰਦ ਛੰਦ—75**

ਸੁਣ ਕੇ ਕਹਾਣੀ ਜੁਆਨ ਰੋ ਪਿਆ ਅੰਤ ਨੂੰ,
ਭੱਜ ਜੱਫੀ ਪਾਲੀ ਦੂਰ ਤੋਂ ਬਸੰਤ ਨੂੰ।
ਠਾਰ ਮੱਚੇ ਸੀਨੇ ਚੱਕ ਕੇ ਕਮੀਜ਼ ਨੂੰ,
ਹਿੱਕ ਨਾਲ ਲਾ ਲਿਆ ਜੁਆਨ ਨੇ ਭਤੀਜ ਨੂੰ।

ਸੀਸ ਨੂੰ ਪਲੋਸ ਕੇ ਮੱਥੇ ਨੂੰ ਚੁੰਮਕੇ,
ਪੱਟ ਤੇ ਬਹਾਲਿਆ ਓਦਾਲੇ ਘੁੰਮਕੇ।
ਕਰੇ ਟੈਹਲ ਸੂਰਮਾ ਲਗਾਕੇ ਰੀਝ ਨੂੰ,
ਹਿੱਕ ਨਾਲ ਲਾ ਲਿਆ ਜੁਆਨ ਨੇ ਭਤੀਜ ਨੂੰ।

ਅੱਖਾਂ ਵਿਚੋਂ ਨਦੀ ਚਲ ਜਾਵੇ ਨੀਰ ਦੀ,
ਵੇਖ-ਵੇਖ ਰੱਜੇ ਨਾ ਅਣਸ ਵੀਰ ਦੀ।
ਛੱਤੀ ਪਰਕਾਰ ਦੀ ਮੰਗਾਵੇ ਚੀਜ਼ ਨੂੰ,
ਹਿੱਕ ਨਾਲ ਲਾ ਲਿਆ ਜੁਆਨ ਨੇ ਭਤੀਜ ਨੂੰ।

ਸਾਕਿਆਂ ਦੀ ਬਾਣੀ ਮੈਂ ਬਥੇਰੇ ਵੰਡੇ ਜੀ,
ਜਦੋਂ ਤੀਕ ਜੀਵਾਂ ਮੈਂ ਕਢਾਲੈ ਕੰਡੇ ਜੀ।
ਸਾਹਬ ਕੌਰ ਨਾਰ ਚੱਕ ਦੂੰ ਗਲੀਜ਼ ਨੂੰ,
ਹਿੱਕ ਨਾਲ ਲਾ ਲਿਆ ਜੁਆਨ ਨੇ ਭਤੀਜ ਨੂੰ।

ਚੁੱਪ ਕਰ ਪੁੱਤ ਬੀਤੀਆਂ ਨੂੰ ਰੈਹਣ ਦੇ,
ਛੇਤੀ ਮੈਨੂੰ ਵੈਰ-ਵੈਰੀਆਂ ਤੋਂ ਲੈਣ ਦੇ।
ਰੱਖਣੀਂ ਉਡੀਕ ਚੇਤ ਵਾਲੀ ਤੀਜ ਨੂੰ,
ਹਿੱਕ ਨਾਲ ਲਾ ਲਿਆ ਜੁਆਨ ਨੇ ਭਤੀਜ ਨੂੰ।

ਕਈ ਰੋਜ਼ ਖੁਆਏ ਦੁੱਧ 'ਚ ਜਲੇਬ ਜੀ,
ਨਾਲੇ ਭਰੀਂ ਰੱਖੇ ਲੱਡੂਆਂ ਦੀ ਜੇਬ ਜੀ।
'ਬਾਬੂ ਜੀ' ਜਿਉਂ ਰੱਖੇ ਫ਼ਹਿਤ ਖ਼ਾਂ ਅਜ਼ੀਜ਼ ਨੂੰ,
ਹਿੱਕ ਨਾਲ ਲਾ ਲਿਆ ਜੁਆਨ ਨੇ ਭਤੀਜ ਨੂੰ।

### ਕਬਿੱਤ—76

ਸੁੱਚੇ ਘੱਤ ਲੀ ਵਹੀਰ, ਜਾਵੇ ਜੰਗਲਾਂ ਨੂੰ ਚੀਰ,
ਜਿਉਂ ਕਮਾਣੋਂ ਛੁੱਟੇ ਤੀਰ, ਨਾ ਲਗਾਵੇ ਜਾਂਦਾ ਚਿਰਜੇ।
ਜਿਹੜੇ ਦੱਸੇ ਮੈਰਾ ਢਾਬ, ਉਥੇ ਪਹੁੰਚ ਗਿਆ ਸ਼ਤਾਬ,
ਅੱਗੇ ਮਿਲੇ ਪਰਤਾਪ ਜੋ ਚਰਨ ਉਤੇ ਗਿਰਜੇ।
ਸੁੱਚਾ ਸਿੰਘ ਜੱਫੀ ਪਾਕੇ, ਪਿਆਰ ਨਾਲ ਸੀਨੇ ਲਾ ਕੇ,
ਗੱਲਾਂ ਪੁੱਛਦਾ ਬਹਾਕੇ, ਜਾ ਵਰਾਇਆ ਝੱਟ ਵਿਰਜੇ।
'ਰਜਬਲੀ' ਕਰਾਂ ਕੈਦਾ, ਹੁਣ ਦੇਰ 'ਚ ਕੀ ਫ਼ੈਦਾ,
ਫੇਰ ਹੋਣਾ ਨਹੀਂ ਪੈਦਾ, ਮਾਰ ਦੇਣਾ ਸਾਹਿਬਾਂ, ਮਿਰਜ਼ੇ।

### ਕਬਿੱਤ—77

ਚੰਗੀ ਭਲੀ ਵੀਰੋ ਦੀ ਕਹਾਣੀ ਜਾਣੇਂ ਸਾਹਿਬ ਕੁਰ,
ਫੇਰ ਨਾਲ ਜੱਟ ਦੇ ਯਰਾਨੇ ਲਾਵੇ ਚੋਰੀ-ਚੋਰੀ।
ਸਹੁਰੇ ਜੇਠ ਦਿਓਰ ਤੋਂ ਸ਼ਰਮ ਮੂਲ ਰਖਦੀ ਨਾ,

ਚੜ੍ਹਦੀ ਚੁਬਾਰੇ ਉਤੇ ਜਾਕੇ ਰੋਜ਼ ਜੋਗੀ-ਜੋਗੀ।
ਭੁੰਨਮੇਂ ਕਬਾਬ ਤੇ ਸ਼ਰਾਬ ਪੀਂਦੇ ਕੱਢਕੇ ਤੇ,
ਮੱਖਣ ਬਦਾਮ ਮੰਗਾਵੇ ਖੰਡ ਬੋਰੀ-ਬੋਰੀ।
'ਰਜਬਲੀ' ਕਿੱਸੇ ਮੈਂ ਛਪਾ ਦਿਆਂ ਪੰਜਾਬ ਵਿੱਚ,
ਸੁੱਚਾ ਕੀ ਕਹੌਂਣਾ ਜੇ ਭੰਨੀ ਨਾ ਅੱਜ ਪੋਰੀ-ਪੋਰੀ।

॥ਦੋਹਿਰਾ॥

ਚਾਚੇ ਨਾਲ ਭਤੀਜ ਦਾ, ਹੋ ਗਿਆ ਜਦੋਂ ਮਲਾਪ।
ਰਫ਼ਲ ਲਿਆਂਦੀ ਵੇਖ ਕੇ ਖੁਸ਼ ਹੋ ਗਿਆ ਪਰਤਾਪ।

**ਮੁਕੰਦ ਛੰਦ—78**

ਆਖਦਾ ਭਤੀਜਾ ਚਾਚਾ ਤੇਰੇ ਆਫ਼ਰੀ,
ਐਤਨੇਂ ਬਥੇਰੇ ਰੌਂਦ ਲਿਆਂਦੇ ਬਾਵਰੀ।
ਰੌਂਣ ਵਾਂਗੂੰ ਮਰਨ ਘਰਾਂ ਦੇ ਭੇਤ 'ਚੋਂ,
ਕਾਲਾ, ਮੂਨ ਥਿਓਣਗੇ ਸਰ੍ਹੋਂ ਦੇ ਖੇਤ 'ਚੋਂ।

ਮੈਰੇ-ਮੈਰੇ ਜਾਵੀਂ, ਝਾੜੀਆਂ ਦੇ ਉਹਲੇ ਦੀ,
ਵੇਖੀਂ ਕਿਤੇ ਲੈਣ ਨਾ ਵਿੜਕ ਬੋਲੇ ਦੀ।
ਪੈਲੀਆਂ 'ਚੋਂ ਜਾਣ ਲਾ ਮਹੀਨੇ ਚੇਤ 'ਚੋਂ,
ਕਾਲਾ, ਮੂਨ ਥਿਓਣਗੇ ਸਰ੍ਹੋਂ ਦੇ ਖੇਤ 'ਚੋਂ।

ਜਿੱਥੇ ਹੋਣਗੀਆਂ ਲੱਕ ਲੱਕ ਓਲੀਆਂ,
ਓਥੇ ਪਏ ਹੋਣਗੇ ਵਿਛਾਕੇ ਝੋਲੀਆਂ।
ਵੇਖੀਂ ਟਲ ਜਾਣ ਨਜ਼ਰ ਸੁਚੇਤ 'ਚੋਂ,
ਕਾਲਾ, ਮੂਨ ਥਿਓਣਗੇ ਸਰ੍ਹੋਂ ਦੇ ਖੇਤ 'ਚੋਂ।

ਅੱਜ ਕੱਲ ਕਾਹਦੀ ਟਾਲਿਆਂ ਦੀ ਲੋੜ ਜੇ,
ਔਣਗੇ ਸ਼ਿਕਾਰੀ ਉਤੇ ਪਾ ਕੇ ਮੋੜ ਜੇ।
ਉਠਣ ਬੁੜ੍ਹਕ ਕੇ ਨਰਮ ਰੇਤ 'ਚੋਂ,
ਕਾਲਾ, ਮੂਨ ਥਿਓਣਗੇ ਸਰ੍ਹੋਂ ਦੇ ਖੇਤ 'ਚੋਂ।

ਕਾਲੇ 'ਚ ਮੜਕ ਮੂਨ ਚੱਕੂ ਛਾਲਾਂ ਨੂੰ,
ਛੇਤੀ ਦੇ ਕੇ ਮੌਤ ਦੇ ਵਛਾਦੀਂ ਜਾਲਾਂ ਨੂੰ।

ਬੰਨ੍ਹਕੇ ਸ਼ਿਸ਼ਤ ਲੱਭਦੇ ਅਗੇਤ 'ਚੋਂ,
ਕਾਲਾ, ਮੂਨ ਖਿਓਣਗੇ ਸਰ੍ਹੋਂ ਦੇ ਖੇਤ 'ਚੋਂ।

ਜਾਣਾਂ ਕੀ ਨਜੀਕ ਝਾਕ ਕੇ ਤੇ ਮੱਖੀ 'ਚੋਂ,
ਫੇਰ ਝੱਟ ਹੀਰੇ ਦੀ ਨਘਾਦੀਂ ਵੱਖੀਂ 'ਚੋਂ।
ਸਾਰ-ਪਾਰ ਕੱਢੀਂ ਗੱਜਣ ਪਰੇਤ 'ਚੋਂ,
ਕਾਲਾ, ਮੂਨ ਖਿਓਣਗੇ ਸਰ੍ਹੋਂ ਦੇ ਖੇਤ 'ਚੋਂ।

ਕੱਢਕੇ ਤੇ ਜਿੰਦ ਤੂੰ ਕਲੈਹਰੀ ਮੋਰਾਂ ਦੀ,
ਫੇਰ-ਫਿਰੀਂ ਕੱਢਦਾ ਮੜਕ ਹੋਰਾਂ ਦੀ,
'ਰਜਬਲੀ' ਬਚੇ ਕੌਣ ਕਾਲ ਜੇਤ 'ਚੋਂ।
ਕਾਲਾ, ਮੂਨ ਖਿਓਣਗੇ ਸਰ੍ਹੋਂ ਦੇ ਖੇਤ 'ਚੋਂ।

॥ਦੋਹਿਰਾ॥
ਮਾਰ ਘੰਗੂਰਾ ਜੁਆਨ ਨੇ, ਦੂਰੋਂ ਲਏ ਜਗਾਏ।
ਪਏ ਖੁਸ਼ੀ ਦੀ ਸੇਜ ਤੇ, ਹੋਣੀ ਗਈ ਉਠਾਏ।

**ਮੁਕੰਦ ਛੰਦ—79**
ਭਰ ਲੈਂਦਾ ਰੌਂਦ ਸੂਰਮਾ ਪਛਾਣਕੇ,
ਗੱਜਣ ਖੜੋ ਗਿਆ ਅੱਗੋਂ ਬੋਰਾ ਤਾਣਕੇ।
ਧੱਕੇ 'ਵੇ ਬਰੂਦ ਨਾਲ ਰੋਕੇ ਜਾਣੇਂ ਨਾ,
ਪੱਕੇ ਰੌਂਦ ਗੱਜਣਾਂ ਬਰੀਕ ਦਾਣੇਂ ਨਾ।

ਹੁਣ ਕਿਹੜਾ ਕਿਲ੍ਹੇ ਦੇ ਅੜਾਲਿਆ ਬਾਰ ਨੂੰ,
ਨੰਘ ਜਾਣ ਪਾਰ ਭੰਨ ਕੇ ਤੇ ਸਾਰ ਨੂੰ।
ਰੋਕਣ ਬਰੂਦ ਕੱਪੜੇ ਪੁਰਾਣੇਂ ਨਾ,
ਪੱਕੇ ਰੌਂਦ ਗੱਜਣਾ ਬਰੀਕ ਦਾਣੇਂ ਨਾ।

ਸਰ੍ਹੋਂ ਦੀਆਂ ਓਲੀਆਂ ਪਹਾੜੀ ਓਟ ਨਾ,
ਕੀਤੀ ਚਾਂਦ ਮਾਰੀ ਖਾਲੀ ਜਾਵੇ ਚੋਟ ਨਾ।
ਕੀਹਦਾ ਪਾਣੀਂ ਹਾਰ ਤੂੰ ਖੜ੍ਹਨ ਠਾਣੇਂ ਨਾ,
ਪੱਕੇ ਰੌਂਦ ਗੱਜਣਾ ਬਰੀਕ ਦਾਣੇਂ ਨਾ।

ਅੱਜ ਕਿੱਥੇ ਜਾਵੇਂ ਖੱਖਰਾਂ ਨੂੰ ਛੇੜਕੇ,
ਮੋਰਚਾ ਬਣਾ ਲੈ ਲੀੜੇ ਲਾਹਕੇ ਤੇੜ ਕੇ।

ਅਸੀਂ ਕਾਹਨੂੰ ਜੰਮੇਂ ਜੇ ਸਰੀਰ ਛਾਣੇਂ ਨਾ,
ਪੱਕੇ ਰੌਂਦ ਗੱਜਣਾ ਬਰੀਕ ਦਾਣੇਂ ਨਾ।

ਹੁਣ ਕਾਹਨੂੰ ਜਿੰਦੜੀ ਲਕੋਂਦਾ ਵੱਜ ਕੇ,
ਮਿਲ ਲੈ ਮਸ਼ੂਕ ਨਾਲ ਰੱਜ-ਰੱਜ ਕੇ।
ਫੇੜ ਮੁੜ ਮਾਨਣੇਂ ਪਲੰਗ ਸ੍ਹਾਣੇ ਨਾ,
ਪੱਕੇ ਰੌਂਦ ਗੱਜਣਾ ਬਰੀਕ ਦਾਣੇਂ ਨਾ।

ਅੰਨ ਜਲ ਮੁੱਕ ਗਿਆ ਜਹਾਨੋਂ ਹੀਰ ਦਾ,
ਕਰ ਲੈ ਮਿਲਾਪ ਗੱਜਣਾ ਅਖ਼ੀਰ ਦਾ,
ਫੇਰ ਸਾਹਿਬ ਕੌਰ ਦੇ ਪਰੌਂਠੇ ਖਾਣੇ ਨਾ,
ਪੱਕੇ ਰੌਂਦ ਗੱਜਣਾ ਬਰੀਕ ਦਾਣੇਂ ਨਾ।

ਵੇਖ ਹੱਥ ਸੁੱਚੇ ਬੁੱਢੀ ਮੂੰਹੋਂ ਬੱਗੜ ਦਾ,
ਫੱਟ ਦੂ ਕਬੂਤਰ ਪੰਜਾ ਵੱਜਿਆ ਲਗੜ ਦਾ।
ਸੱਚੀ ਗੱਲ 'ਬਾਬੂ' ਸੀ ਟਲਣ ਭਾਣੇ ਨਾ,
ਪੱਕੇ ਰੌਂਦ ਗੱਜਣਾ ਬਰੀਕ ਦਾਣੇਂ ਨਾ।

॥ਦੋਹਿਰਾ॥

ਟੋਟੇ ਕਰੀ ਬੰਦੂਕ ਸੀ, ਲਾਈ ਬਗਲ ਕੇ ਬੀਚ।
ਪੂਰੀ ਕਰੇ ਦਲੀਲ ਜੀ, ਰੱਖੀ ਦਰ ਸੀ ਜੀ 'ਚ।

**ਮੁਕੰਦ ਛੰਦ—80**

ਤਿੰਨੇ ਟੋਟੇ ਕਰਕੇ ਬੰਦੂਕ ਤੋੜੀ ਸੀ,
ਕੱਢ ਕੇ ਬੁੱਕਲ 'ਚੋਂ ਸੁੱਚੇ ਨੇ ਜੋੜੀ ਸੀ।
ਗੋਲੀਆਂ ਮਸ਼ੀਨ ਦੇ ਵਚਾਲੇ ਬੈਂਹਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਖਿੱਚਕੇ ਟੈਰਗਰ ਵਰ੍ਹਾਤਾ ਹੌਲੀ ਜੀ,
ਆਸ਼ਕ ਮਸ਼ੂਕ ਪੌਣ ਲੱਗੇ ਰੌਲੀ ਜੀ।
ਤੇਰੇ ਜੇਹੀਆਂ ਬੇਵਾ ਨਾ ਹਟਾਈਆਂ ਰੈਂਹਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਲੱਗ ਜਾਵੇ ਘੂਕਣ ਕਲਾ ਦਾ ਚਰਖਾ,
ਛਮ-ਛਮ ਹੋਵੇ ਗੋਲੀਆਂ ਦੀ ਵਰਖਾ।

ਧਾੜ-ਧਾੜ ਲੋਥਾਂ ਸੀ ਜਿਮੀਂ ਤੇ ਢੇਂਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਧੂਆਂ ਧਾਰ ਹੋਇਆ ਜਿਉਂ ਹਨੇਰੀ ਜੇਠ ਦੀ,
ਰੱਤ ਦੇ ਪਨਾਲੇ ਚੱਲੀ ਜਾਂਦੇ ਹੇਠ ਦੀ।
ਨਦੀਆਂ ਸਰੀਰ ਦੇ ਚੁਫੇਰੇ ਵੈਂਹਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਲੋਕੀਂ ਕੈਂਹਦੇ ਜੰਨ 'ਚ ਛੁਟਣ ਗੋਲੇ ਜੀ,
ਢੋਲ ਵੱਜੇ ਢੁੱਕ ਪਿਆ ਸ਼ਮੀਰ ਕੋਲੇ ਜੀ।
ਸਾੜ-ਸਾੜ ਹੋਵੇ ਜਿਉਂ ਹਵਾਈਆਂ ਲੈਂਹਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਮਹਾਰਾਜ ਆ ਗਿਆ ਸੁਣੀਂ ਦਾ ਲਾਹਮੀਂ ਐਂ,
ਚੱਲ ਰਹੀਆਂ ਤੋਪਾਂ ਓਸ ਦੀ ਸਲਾਮੀ ਐ।
ਦੂਰੋਂ ਸ਼ੋਰ ਸੁਣੇ ਜਿਉਂ ਝਾਲਾਰਾਂ ਨੈਂ ਦੀਆਂ,
ਪਿੰਡ ਵਿੱਚ ਸੁਣਨ ਦੜੂਣਾਂ ਪੈਂਦੀਆਂ।

ਕੋਈ ਆਖੇ ਗੱਡੀਆਂ ਭਿੜਨ ਲੈਣ ਤੇ,
ਬੁਰਾ ਕੰਮ ਬਣਿਆ ਦੂਰ ਦੇ ਮਹੈਣ ਤੇ।
ਮੀਢੇਂ ਵਾਂਗੂੰ ਹੱਟ ਕੇ ਪਛਾੜੀ ਖੈਹਿੰਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਜਾਵੇ ਗੋਰਾ ਗੱਭਰੂ ਟਿੱਬਿਆਂ ਨੂੰ ਹੁਣ ਨੀ,
ਸੁੱਚਾ ਸਿਓਂ ਸਮਾਂਹ ਦੇ ਵਾਂਗੂੰ ਪੈਦੀਂ ਭੁੰਣ ਨੀ।
ਅੱਜ ਮਾਰੇ ਜਾਣਗੇ ਜਬਾਨੋਂ ਕੈਂਹਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

ਭੱਜ ਜਾਵੇ ਵੱਟ ਕੇ ਜਵੰਦਾ ਚੁੱਪ ਨੂੰ,
ਮਲ਼ ਕੇ ਤੇ ਵਟਣਾ 'ਗੱਜਣ' ਕੁੱਪ ਨੂੰ।
'ਰਜਬਲੀ' ਸਹਿਬੋ ਦੇ ਲਗਾਕੇ ਮੈਂਹਦੀਆਂ,
ਪਿੰਡ ਵਿੱਚ ਸੁਨਣ ਦੜੂਣਾਂ ਪੈਂਦੀਆਂ।

॥ਦੋਹਿਰਾ॥

ਸੁੱਚਾ ਗਿਆ ਸ਼ਮੀਰ ਨੂੰ ਪੈਂਚ ਬਠਿੰਡੇ ਔਣ।
ਦਸਦੇ ਸਾਰੀ ਵਾਰਤਾ ਗਾਰਦ ਤੁਰਤ ਚੜ੍ਹੌਣ।
ਆ ਕਰ ਪਕੜਿਆ ਪੁਲਸ ਨੇ ਰਿਹਾ ਕੇਰਦਾ ਨੈਣ।
ਹੁਕਮ ਲੱਗਾ ਮਹਾਰਾਜ ਦਾ ਗਹਿਰੀ ਫਾਸੀ ਦੇਣ।

**ਮੁਕੰਦ ਛੰਦ—81**

ਫਾਹੇ ਦੇਣਾ ਸੁੱਚੇ ਨੂੰ, ਨੱਗਰ ਗੈਹਰੀ ਮੇਂ,
ਸ਼ੇਰ ਵਾਂਗੂੰ ਗੱਜੇ ਸੂਰਮਾਂ ਕਚਹਿਰੀ ਮੇਂ।
ਅੱਗੇ ਧੱਕ ਦੂਰ ਤੋਂ ਖੜੋਗੇ ਵਲ ਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਵੀਰੋ ਦੇ ਬਣਾ ਤੇ ਟੋਟੇ ਮਰਿਆ ਹੱਕ ਤੇ,
ਨਾਲੇ ਭਾਗ ਮੱਲ ਦੇ ਵਛੌਣੇ ਚੱਕ ਤੇ।
ਮੇਰੇ ਵਿੱਚ ਖੋਟ ਕੀ ਕਸੂਰ ਮੱਲ ਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਰਾਹਦੇ ਵਿੱਚ ਜਾਂਦਾ ਰੋਕਿਆ ਪਠਾਨ ਨੇ,
ਫੇਰ ਉਹਨੂੰ ਦੁਆ ਤੇ ਸੀ ਮੁਰੱਬੇ ਜੁਆਨ ਨੇ।
ਝਾੜ ਵਿੱਚ ਰੱਖ ਗਿਆ ਲਕੋ ਕੇ ਝੁੱਲ ਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਲੈਲੀ ਸਾਰ ਹੱਕ ਤੇ ਗਰੀਬ ਗਾਈਆਂ ਦੀ,
ਵੱਢ ਤੀ ਅਲਕ ਸਾਰਿਆਂ ਕਸਾਈਆਂ ਦੀ।
ਗੋਲੀ ਮਾਰ ਕਰਤੇ ਅਗਾਂ ਨੂੰ ਚੱਲ ਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਫੇਰ ਰੋ ਪਿਆ ਸਨਤ ਭਤੀਜ ਜਾਕੇ ਤੇ,
ਸਾਹਿਬ ਕੌਰ, ਗੱਜਣ ਲਟਾਤੇ ਆਕੇ ਤੇ।
ਤੋਤਾ ਵੱਢੇ ਦੰਦੀਆਂ ਪਕੇ ਵੇ ਫਲ ਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਮੀਆਂ ਨੂੰ ਸਲਾਮ ਫਤੇਹ ਸਰਦਾਰਾਂ ਨੂੰ,
ਬਾਕੀ ਰਾਮ-ਰਾਮ ਹਿੰਦੂ ਪਰਵਾਰਾਂ ਨੂੰ।

ਵਗਦੇ ਹਮੇਸ਼ਾਂ ਨਾ ਸੁਆਸ ਖ਼ੱਲ ਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਚੂਹੜੇ ਨੂੰ ਹਟਾਕੇ ਟੋਪੀ ਲੈਲੀ ਆਪੇ ਜੀ,
ਭੈਣ ਖੜੀ ਲਗਗੀ ਕਰਨ ਸਿਆਪੇ ਜੀ।
ਹਿੰਦੂ ਰਾਮ, ਮੋਮਨ ਪੜ੍ਹਨ ਕਲਮੇਂ।
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

ਖਿੱਚ ਲੈਂਦੇ ਫੱਟਾ ਜਿਆਂ ਲੱਗੇ ਨਾ ਫੱਟਕਾ,
ਵੱਜਿਆ ਹੁਲਾਰਾ ਧੌਣ ਖਾਗੀ ਝੱਟਕਾ,
'ਰੱਜਬਲੀ' ਨਿਕਲੇ ਪ੍ਰਾਣ ਪਲਮੇਂ,
ਬੋਲਕੇ ਜੈਕਾਰਾ ਤੰਦੀ ਪਾਲੀ ਗਲ਼ ਮੇਂ।

# ਰੱਬ ਕੋਈ ਚੀਜ਼ ਨਾ ਲੁਕੋਈ ਹਿੰਦ ਤੋਂ

॥ਦੋਹਿਰਾ॥
ਨਾਮ ਧਿਆ ਦੋ ਜੋੜਕੇ, ਦਾਸ ਨਿਵਾਵੇ ਸੀਸ।
ਬਹੇ ਸੁਰੱਸਤੀ ਜੀਭ ਤੇ, ਮਾਲਕ ਦੀ ਬਖਸ਼ੀਸ਼।

**ਮਨੋਹਰ ਭਵਾਨੀ ਛੰਦ**

ਸ੍ਰੀ ਸੁਰੱਸਤੀ ਦਾ ਜ਼ੋਰ, ਆ ਗਈ ਨਸ਼ੇ, ਜਿਹ ਦੀ ਲੋਰ, ਸੁਣ ਪਾਉਣਗੇ ਮਨੋਹਰ
ਦਾ ਸਰੋਤੇ ਮੁੱਲ ਜੀ। ਖਿੜ ਗਈ ਅਕਲ ਜਿਉਂ ਖਿੜਨ ਫੁੱਲ ਜੀ।
ਬਰਫ਼ ਸਫ਼ੈਦ ਗਾਲੇ, ਆਬਸ਼ਾਰ, ਨਦੀ ਨਾਲੇ, ਗਿਰੇ ਉੱਚੇ ਕੋਹ-ਹਿਮਾਲੇ,
ਪਰਬਤ ਬੁਲਿੰਦ ਤੋਂ, ਰੱਬ ਕੋਈ ਚੀਜ਼ ਨਾਂ ਲਕੋਈ ਹਿੰਦ ਤੋਂ।

ਕਸ਼ਮੀਰ ਦੇ ਨਜ਼ਾਰੇ, ਆਉਂਦੇ ਸੁਰਗ-ਹੁਲਾਰੇ, ਸੋਹਦੇ ਫੱਲਾਂ ਦੇ ਕਿਨਾਰੇ,
ਤੇ ਮਨਾਰ ਰੰਗਲੇ। ਪਾਣੀ ਵਿੱਚ ਤਰਦੇ ਫਿਰਨ ਬੰਗਲੇ।
ਉੱਚੇ ਇੰਡੀਆ ਦੇ ਸ਼ਾਨ। ਸਾਰੇ ਹਰੇ ਭਰੇ ਵਾਹਣ, ਕਿਤੇ ਚੌੜੇ ਜੇ ਮੈਦਾਨ,
ਗੰਗਾ ਅਤੇ ਸਿੰਧ ਤੋਂ। ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ।

ਕਦੇ ਲੋਹੇ ਕੱਢ ਲਿਆਉਣੇ, ਢੇਰ ਚਾਂਦੀ ਦੇ ਨਾ ਮਿਨਉਣੇ, ਬੜੀ ਭਾਰੀ,
ਖਾਣ ਸਿਉਨੇ, ਦੀ ਮਸ਼ੂਰ ਵਿੱਚ ਹੈ। ਤੋਪ ਬਣੇ ਉਡਣ ਖਟੋਲੇ ਟਿੱਚ ਹੈ।
ਲਿਆ ਕੋਹੇ ਨੂਰ ਘਰ, ਜੜਿਆ ਹੀਰਾ ਤਾਜ ਪਰ, ਚਮਕਾਰੇ ਮਾਰੇ ਦਰ
ਕਹਿੰਦੇ ਬਲਿੰਦ ਤੋਂ। ਰੱਬ ਕੋਈ ਚੀਜ ਨਾ ਲਕੋਈ ਹਿੰਦ ਤੋਂ।

ਪੁੱਤ ਸਿਆਣੇ ਨਾ ਲੱਟਰ, ਦਹੀਂ ਭੱਲੇ ਖਾ ਖਟਰ, ਆਲੂ, ਮਟਰ, ਟਮਾਟਰ,
ਅਤੇ ਫੁੱਲ-ਗੋਭੀਆਂ। ਮਿਸ਼ਰੀ ਪਾ ਮਖਣੀ ਚਟਾਉਣ ਬੇਬੀਆਂ।
ਹੇਠ ਨੁਆਰ ਦੇ ਪਲੰਘ, ਦੁੱਧ ਪੁੱਤ ਲੱਗੇ ਰੰਗ, ਵੱਧ ਨਚਦੇ ਤਰੰਗ,
ਆਪਣੀ ਪਸਿੰਦ ਤੋਂ, ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ।

ਗਿਆ ਛਿੜਕ ਜਲ ਮਹਿਰਾ, ਜਾਵੇਂ ਕਾਟਕੇ ਦੁਪਹਿਰਾ, ਏਸ ਜਾ ਸੁੱਖਾ ਪਹਿਰਾ,
ਦੁੱਖ ਖੜ੍ਹੇ ਪਾਸ ਨਾ। ਆਉਂਦੀ ਫੁੱਲਵਾੜੀਓਂ ਫੁੱਲਾਂ ਦੀ ਵਾਸ਼ਨਾ।

ਧੰਨ ਵਿਹਲ ਦੇ ਜਰਮ! ਹੋਏ ਦੁਆਰਿਆਂ ਤੇ ਧਰਮ, ਜਾਣਿਆ ਅਣਖ ਸ਼ਰਮ।
ਨੂੰ ਪਿਆਰਾ ਜਿੰਦ ਤੋਂ। ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ।

'ਕੱਠੇ ਪਤੀ-ਜੇਠ-ਦਿਉਰ, ਪਾਉਣ ਰੇਸ਼ਮਾਂ ਦੇ ਤਿਉਰ, ਮਿਉਣ ਡੱਬਿਆਂ,
ਨਾ ਜਿਉਰ। ਭੈਣ ਭਰਜਾਈਆਂ ਦੇ, ਛੁੰਮਾਂ ਦੇ ਘੜੀਕ, ਮੌਝਾਂ ਮਿਲਣ ਨਾਈਆਂ ਦੇ।
ਸੋਹਣੀ ਫਸਲ ਖੜੋਤੀ, ਟੁੱਕੇ ਸਿਉ ਤੇ ਅੰਬ ਤੋਤੀ, ਚੁਗ ਮੁਕਦੇ ਨਾ ਮੋਤੀ,
ਹੰਸ ਪ੍ਰਿੰਦ ਤੋਂ। ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ।

ਭਾਰੇ ਕਣਕਾਂ ਦੇ ਬੋਹਲ, ਤੇ ਕਪਾਹ ਨੂੰ ਲੱਗੇ ਤੋਲ, ਖੰਡ ਬਣੇ ਰਸ ਡੋਲ,
ਲੋਹੇ ਦੇ ਕੜਾਹਿਆਂ 'ਚ। ਤਿੰਨ-ਮੇਲ, ਲੋਕਾਂ ਨੂੰ ਛਕਾਉਂਦੇ ਸਾਹਿਆਂ 'ਚ।
ਪਹਿਲਾਂ ਰਾਕਸ਼ਾਂ ਨੇ ਲੁੱਟੇ। ਫੇਰ ਮੁਗਲਾਂ ਨੇ ਕੁੱਟੇ। ਅਬ ਮਸਾਂ ਖਹਿੜੇ ਛੁੱਟੇ।
ਅੰਗਰੇਜ਼ ਰਿੰਦ ਤੋਂ। ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ।

ਰਾਮ ਕ੍ਰਿਸ਼ਨ ਔਤਾਰ। ਲਾਹ ਗਏ ਪਾਪੀਆਂ ਦੇ ਭਾਰ, ਦਾਸ ਦੀ ਨਮਸਕਾਰ।
ਉਹਨਾਂ ਦੀ ਜਨਾਬ ਨੂੰ। ਦਸਾਂ ਗੁਰੂਆਂ ਨੇ ਤਾਰਤਾ ਪੰਜਾਬ
'ਬਾਬੂ' ਲੈਣ ਮੌਜ-ਮੌਜੀ, ਪੀ ਕੇ ਅੰਮ੍ਰਿਤ ਸੌ ਜੀ, ਬਣੀ ਸਿੱਖ ਕੌਮ ਫੌਜੀ।
ਸ੍ਰੀ ਗੁਰੂ ਗੋਬਿੰਦ ਤੋਂ। ਰੱਬ ਕੋਈ ਚੀਜ਼ ਨਾ ਲਕੋਈ ਹਿੰਦ ਤੋਂ।

# ਕਿੱਸਾ
# ਰਾਜਾ ਰਤਨ ਸੈਨ ਅਤੇ ਰਾਣੀ ਪਦਮਣੀ

॥ ਦੋਹਿਰਾ ॥

ਰਾਜੇ ਸ਼ਹਿਰ ਚਤੌੜ ਦੇ, ਹਿਤਮਲ, ਚਿਤਮਲ ਵੀਰ।
ਜਤੀ-ਸਤੀ ਧਰਮਾਤਮਾ, ਦਾਤੇ ਬਲੀ ਸਰੀਰ।
ਕਿਸੇ ਚੀਜ਼ ਦਾ ਅੰਤ ਨਾ, ਕਰਨ ਰਾਤ ਦਿਨ ਐਸ਼।
ਰਾਜੇ ਚਿਤਮਨ ਦੇ ਘਰੇ ਭੂਰੇ ਲਈ ਪਦੈਸ਼।
ਪਰਜਾ ਸਾਰੀ ਸੁਖ ਵਸੇ, ਕਰਨ ਭੂਪ ਦੋ ਅਦਲ।
ਚਿਤਮਨ ਦੇ ਪੁੱਤ ਰਤਨ ਸੈਣ, ਬਦਰ ਸੈਨ ਤੇ ਬੱਦਲ।

ਕਬਿੱਤ—1

ਇੱਕ ਮਿਆਨ ਵਿੱਚ ਤਲਵਾਰਾਂ ਦੋ ਮਿਔਂਦਆਂ ਨਾ,
ਕਦੇ ਦੋ ਕਿਹਰ ਨਾ ਰਹਿੰਦੇ ਇੱਕ ਝੱਲ ਜੀ।
ਕਦੇ ਦੋ-ਦੋ ਸੂਰਮੇ ਸਮੋਣ ਨਾ ਸ਼ਹਿਰ ਵਿੱਚ।
ਸਦਾ ਇੱਕ ਦੂਜੇ ਨੂੰ ਵਖੌਂਦੇ ਰਹਿਣ ਬਲਜੀ।
ਚਿਤਮਨ ਜ਼ਹਿਰ ਦੇ ਕੇ ਮਾਰਤਾ ਬੜੇ ਭਰਾ ਨੂੰ।
ਹੋਣੀ ਬਲਵਾਨ ਨਾ ਕਿਸੇ ਤੋਂ ਜਾਵੇ ਟਲ ਜੀ।
'ਰਜਬਲੀ ਖ਼ਾਨ' ਘਬਰੌਣਾ ਨਾ ਸਰੋਤਿਆਂ ਨੇ,
ਪਹਿਲਾ ਸਾਰੀ ਆਦਿ ਤੋਂ ਸਨੌਣੀ ਪੈਂਦੀ ਗੱਲ ਜੀ,

ਕਬਿੱਤ—2

ਚੰਦ ਰੋਜ਼ ਮਾਣਕੇ ਬਹਾਰ ਰਾਜਾ ਚਿਤਮਨ,
ਛੱਡ ਗਿਆ ਪਰਾਣ ਤੇ ਜਹਾਨੋ ਗਿਆ ਚੱਲ ਜੀ।
ਆ ਗਿਆ ਕਹਿਰ ਸੰਗ ਪੈਸੇ ਰਣ-ਵਾਸ ਵਿੱਚ
ਸਾਰੇ ਸ਼ਹਿਰ ਵਿੱਚ ਜਾਣੀਂ ਪੈ ਗਿਆ। ਤਰਥੱਲ ਜੀ।
ਲੈਕ ਪੁੱਤ ਬੈਠ ਗਿਆ ਤਖ਼ਤ ਤੇ ਰਤਨ ਸੈਣ।
ਉਸ ਬੜ੍ਹੀ ਖੱਟਲੀ ਜਹਾਨ ਵਿੱਚੋਂ ਭੱਲ ਜੀ।

'ਰਜਬਲੀ ਖ਼ਾਨ' ਘਬਰੌਣਾ ਨਾ ਸਰੋਤਿਆਂ ਨੇ,
ਪਹਿਲਾਂ ਸਾਰੀ ਆਦਿ ਤੋਂ ਸਨੌਣੀ ਪੈਂਦੀ ਗੱਲ ਜੀ।

**ਕਬਿੱਤ—3**

ਸ਼ਮ੍ਹਾਂ ਤੇ ਪਤੰਗ ਜੈਸੇ ਰਾਣੀ ਤੇ ਮੋਹਿਤ ਰਾਜਾ,
'ਊਖਾਂ ਵਤੀ' ਨਾਮ ਨਾ ਕਰੇਂਦਾ ਦੂਰ ਪਲ ਜੀ।
ਖਿੱਚੋ ਤਸਵੀਰ ਸੱਦ ਆਖਦਾ ਮੁਸੱਵਰਾਂ ਨੂੰ,
ਦੇਵੀ ਦਿਆਲ ਆਖਦਾ ਬਣਾਦੂੰ ਫੋਲ ਕੱਲ੍ਹ ਜੀ।
ਗਿਰਕੇ ਕਲਮ ਸੱਜੇ ਰਾਣ ਤੇ ਨਿਸ਼ਾਨ ਹੋ ਜੇ,
ਦੇਖ ਤਸਵੀਰ ਗਿਆ ਰਤਨ ਸੈਨ ਜਲ ਜੀ।
'ਰਜਬਲੀ ਖ਼ਾਨ' ਘਬਰੌਣਾਂ ਨਾ ਸਰੋਤਿਆਂ ਨੇ,
ਪਹਿਲਾਂ ਸਾਰੀ ਆਦਿ ਤੋਂ ਸਨੌਣੀ ਪੈਂਦੀ ਗੱਲ ਜੀ।

**ਕਬਿੱਤ—4**

ਦੇਵੀ ਦਿਆਲ ਰਾਜੇ ਨੇ ਉਜਾੜ ਤਾਂ ਸ਼ਹਿਰ ਵਿੱਚੋਂ,
ਬਾਲ-ਬੱਚਾ ਲੈ ਗਿਆ ਸੰਗਲਦੀਪ ਵੱਲ ਜੀ।
ਕਿਲ੍ਹੇ ਤਾਂ ਚਤੌੜ ਦੀ ਬਣਾਕੇ ਤਸਵੀਰ ਇੱਕ,
ਦਿੱਤੀ ਦਰਬਾਰ ਮੇਂ ਨਰੇਸ਼ ਪਾਸ ਘੱਲ ਜੀ।
ਤਖ਼ਤ ਸੁਨਹਿਰੀ ਤੇ ਬਹਾ ਦਿੱਤਾ ਰਤਨ ਸੈਣ,
ਦੇਖ ਰੂਪ ਰਾਜੇ ਦਾ ਅੰਦਰ ਗਿਆ ਹੱਲ ਜੀ।
'ਰਜਬਲੀ ਖ਼ਾਨ' ਘਬਰੌਣਾਂ ਨਾ ਸਰੋਤਿਆਂ ਨੇ,
ਪਹਿਲਾਂ ਸਾਰੀ ਆਦਿ ਤੋਂ ਸਨੌਣੀ ਪੈਂਦੀ ਗੱਲ ਜੀ।

॥ਦੋਹਿਰਾ॥

ਰਾਜਾ ਦੇਖ ਚਤੌੜ ਨੂੰ, ਹੋ ਗਿਆ। ਸਖ਼ਤ ਹਰਾਨ
ਰਤਨ ਸੈਣ ਦੇ ਰੋਅਬ ਸੇ, ਥਰ-ਥਰ ਕਰਨ ਦੀਵਾਨ।

**ਮਕੰਦ ਛੰਦ—5**

ਕਿਲ੍ਹਿਆ ਦਾ ਅੰਤ ਨਾ ਜਹਾਨ ਇਤਨਾ,
ਕੋਈ ਗੜ੍ਹ ਭਾਰਾ ਨਾ ਚਤੌੜ ਜਿਤਨਾ।
ਚਾਰੇ ਬਾਹੀਆਂ ਸਿੱਧੀਆਂ ਦਿਸਔਂਦੀ ਟੇਢ ਨਾ,
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

ਬਰਮੇਂ ਤੇ ਬਿਸਨੂੰ, ਸ਼ਿਵਾ ਨੇ ਛੱਟ ਕੇ,
ਰਚਤਾ ਚਤੌੜ ਸੀ ਪਹਾੜ ਕੱਟ ਕੇ।
ਚੌੜੀ ਕੰਧ ਕਿਲ੍ਹੇ ਦੀ ਚਤੌੜ ਜੇਡ ਨਾ,
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

ਲੱਗੇ ਵਿੱਚ ਪੱਥਰ ਅਨੇਕਾਂ ਰੰਗ ਦੇ,
ਸੰਮਣ-ਬੁਰਜ ਅਸਮਾਨੋਂ ਲੰਘ ਦੇ।
ਹੋਰ ਥਾਂ ਬਣਾਈ ਕਿਸੇ ਐਸੀ ਖੇਡ ਨਾ,
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

ਕੋਣੇ 'ਚ ਪਵਿੱਤਰ ਅੰਮ੍ਰਿਤ ਕੁੰਡ ਜੀ,
ਨਹਾ ਕਰੇ ਭਜਨ ਰਾਣੀਆਂ ਦਾ ਝੁੰਡ ਜੀ।
ਹੋਣੇ ਕਿਤੇ ਐਹੇ ਜੇ ਚਨਾਰ ਪੇਡ ਨਾ,
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

ਗੁਬਜੰ ਬਣਾ 'ਤੇ ਸੀਖਾਂ ਲਾਕੇ ਮੋਟੀਆਂ,
ਖਹਿੰਦੀਆਂ ਅਕਾਸ਼ ਨਾਲ ਜਾ ਕੇ ਚੋਟੀਆਂ।
ਧਰਤੀ ਤੇ ਚਰਦੀ ਦਿਸਔਂਦੀ ਭੇਡ ਨਾ,
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

ਗੱੜ 'ਚ ਚਤੌੜ ਸੂਰਮੇਂ ਅਬਾਦ ਜੀ।
ਰਾਜਪੂਤ-ਬੰਸ ਰਾਮ ਦੀ ਆਲਦ ਜੀ,
ਏਹਦੇ ਟੌਰ੍ਹ ਦੂਣੇ ਅੱਗੇ ਹੋਰ ਡੇਡ ਨਾ,
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

ਗੱਦੀ ਤੇ ਰਤਨ ਸੈਣ ਭਰੇ ਗੁਣ ਕ਼ੇ,
ਸਾਰੇ ਦੰਗ ਰਹਿਜੋਂਗੇ ਸਟੋਰੀ ਸੁਣਕੇ।
'ਰਜਬਲੀ' ਮੇਰੀ ਮੰਨਣੀ ਝਹੇਡ ਨਾ।
ਸ਼ਾਨ ਕਿਸੇ ਕਿਲ੍ਹੇ ਦੀ ਚਤੌੜ ਜੇਡ ਨਾ।

॥ਦੋਹਿਰਾ॥

ਰਾਜੇ ਦੀ ਧੀ ਪਦਮਣੀ, ਕਰਨ ਜਾਮ ਦੀ ਸੈਰ।
ਖਿੜਗੇ ਫੁੱਲ, ਫੁੱਲਵਾੜੀਆਂ, ਵੜੀ ਚਮਨ ਮੇਂ ਲਹਿਰ।

ਲੈ ਕੇ ਨਾਲ ਸਹੇਲੀਆਂ, ਜਾ ਫੁੱਲ ਸੁੰਘਦੀ ਰੋਜ਼।
ਭਵਨ ਉਸਾਰੇ ਬਾਗ਼ ਮੇਂ, ਬੜਾ ਬਣਾਇਆ ਸੋਜ੍ਹ।
ਰਤਨ ਸੈਣ ਦੀ ਉਸ ਮੇਂ, ਲਟਕ ਰਹੀ ਤਸਵੀਰ।
ਮੂਰਤ ਦੇਖ ਅਚਾਨਕੀ, ਹੋਗੇ ਸਰਦ ਸਰੀਰ।

**ਮੁਕੰਦ ਛੰਦ—6**

ਆਈਆਂ ਘਰੋਂ ਭਰੀਆਂ ਪ੍ਰੇਮ ਲੋਰ ਸੇ।
ਇਹਦੇ ਬਿਨਾਂ ਵਿਆਹ ਨਾ ਕਰਵੌਣਾ ਹੋਰ ਸੇ।
ਰੱਖ ਲੇ ਵਰਤ ਖਾਣ ਨਾ ਕਚੌਰੀਆਂ।
ਜ਼ਿਦ ਪੂਰੀ ਕਰਕੇ ਖੜ੍ਹੋਣ ਸੋਹਰੀਆਂ।

ਬਾਲਕ, ਨ੍ਰਿਪ ਤੇ ਜ਼ਨਾਨੀ ਘੀਸ ਜੀ,
ਇਹ ਕਰਨ ਚਾਰੇ ਰੀਸ ਦੀ ਘੜੀਸ ਜੀ।
ਮਾਪਿਆਂ ਬਰਖ਼ਿਲਾਫ਼ ਹੋਈਆਂ ਔਰੀਆਂ,
ਜ਼ਿਦ ਪੂਰੀ ਕਰਕੇ ਖੜੋਣ ਸੌਹਰੀਆਂ।

ਵੇਖੀਆਂ ਅਬਲ ਤਸਵੀਰਾਂ ਬਣੀਆਂ,
ਨੈਣੋਂ ਜਾਣ ਕਿਰਣ-ਕਿਰਨ ਕਣੀਆਂ।
ਝਾਕਣ ਚੁਫੇਰੇ ਹੋਕੇ ਡੌਰ-ਭੌਰੀਆਂ।
ਜ਼ਿਦ ਪੂਰੀ ਕਰਕੇ ਖੜ੍ਹੋੜ ਸੌਹਰੀਆਂ।

ਇੱਕ ਗਲ ਸੋਲਾ ਸੌ ਮੁਟਿਆਰਾਂ ਕੁਆਰੀਆਂ
ਇੱਕ ਨਾਲ ਸ਼ਾਦੀ ਕਰਵੌਣ ਸਾਰੀਆਂ।
ਲਾਜ ਦੇ ਜਹਾਜ਼ ਅਣ-ਲੱਗ ਕੋਰੀਆਂ।
ਜ਼ਿਦ ਪੂਰੀ ਕਰਕੇ ਖੜੋਣ ਸੌਹਰੀਆਂ।

ਜਤ-ਸਤ ਸਿਦਕ, ਧਰਮ ਵਾਲੀਆਂ,
ਸੱਤ-ਸੱਤ ਲੌਣੇ ਲੈਲੀਆਂ ਸੀ ਮਾਲੀਆਂ।
ਵਾਰੀ-ਵਾਰੀ ਫੜਕੇ ਹਲੌਣ ਚੋਰੀਆਂ।
ਜ਼ਿਦ ਪੂਰੀ ਕਰਕੇ ਖੜੋਣ ਸੌਹਰੀਆਂ।

ਸ਼ੇਰ ਵਾਂਗੂੰ ਝਾਕਦਾ ਮੁਛਹਿਰੇ ਭਰਮੇਂ,
ਹੱਸੂ ਹੱਸੂ ਕਰੇਂ ਜਿਉਂ ਖਿੜਨ ਨਰਮੇ।

ਹੋ ਗੀਆਂ ਮੋਹਤ ਸੁਣਕੇ ਦਲੌਰੀਆਂ,
ਜ਼ਿਦ ਪੂਰੀ ਕਰਕੇ ਖੜੋਣ ਸੌਹਰੀਆਂ।

ਸੂਰਬੀਰ ਰਾਜਨ ਚਤੌੜ ਗੜ੍ਹ ਦਾ।
'ਕੱਲ੍ਹਾ ਜੁਆਨ ਚਾਲੀਆਂ ਜਣਿਆਂ ਸੇ ਲੜਦਾ।
ਵੈਰੀਆਂ ਨੂੰ ਵੱਢਕੇ ਲਗਾਵੇ ਛੌਰੀਆਂ।
ਜ਼ਿਦ ਪੂਰੀ ਕਰਕੇ ਖੜੋਣ ਸੌਹਰੀਆਂ।

ਏਹੋ ਪਤੀ ਦਿਲ ਸੇ ਯਕੀਨ ਬੰਨ੍ਹ ਲਿਆ।
ਸੋਲ੍ਹਾਂ ਸੌ ਨੇ ਛੱਤਰ ਸਿਰਾਂ ਦਾ ਮੰਨ ਲਿਆ।
'ਰਜਬਲੀ ਲਾਲ ਲਿਆ ਪਰਖ ਜੌਹਰੀਆਂ।
ਜ਼ਿਦ ਪੂਰੀ ਕਰਕੇ ਖੜੋਣ ਸੌਹਰੀਆਂ।

### ਬੈਂਤ—7

ਗਿਆ ਕੰਬ ਤਸਵੀਰ ਬਨੌਣ ਵਾਲਾ। ਲਿਆ ਰਾਸਤਾ ਪਕੜ ਚਤੌੜ ਦਾ ਹੈ।
ਆਕੇ ਸਿਫ਼ਤ ਸਣਾਮਦਾ ਪਦਮਣੀ ਦੀ। ਅੱਖ ਗੋਲ ਜਿਉਂ ਕੌਲ ਭਦੌੜ ਦਾ ਹੈ।
ਨਾਲੇ ਦੱਸਦਾ ਹਾਲ ਸਹੇਲੀਆਂ ਦਾ। ਰਾਜ਼ੀ ਹੋ ਗਿਆ ਚਿੱਤ ਰਠੌੜ ਦਾ ਹੈ।
ਬੰਦੋਬਸਤ ਕਰ ਰਾਜ ਰਿਆਸਤਾਂ ਦਾ। ਲਾਖੇ ਸ਼ਾਹ ਦਿਵਾਨ ਵੱਲ ਦੌੜਦਾ ਹੈ।
ਸੰਗਲਦੀਪ ਤੇ ਕਰਾਂ ਅਟੈਕ ਜਾਕੇ। ਚੌਥਾ ਹਿੱਸਾ ਲੈ ਮਾਲ ਰਪੌੜ ਦਾ ਹੈ।
ਪੈਣ ਲੱਗ ਗੀ ਚੋਟ ਦਮਾਮਿਆਂ ਤੇ, ਸੁਣੇ ਖੜ੍ਹਕ ਤਰੰਗ ਦੇ ਪੌੜ ਦਾ ਹੈ।
ਨ੍ਹੇਰੀ ਵਾਂਗ ਝੜਾਲੀਆਂ ਪਲਟਣਾ ਸੀ, ਪੱਕਾ ਰਾਹ ਪਹਾੜ ਦੀ ਰੌੜ ਦਾ ਹੈ।
ਉਸ ਜਗ੍ਹਾ ਤੇ ਫੌਜ ਉਤਾਰ ਸਾਰੀ, ਜਲ ਸਾਫ਼ ਸਫ਼ਾਫ਼ ਪਿਆ ਜੌੜ੍ਹਦਾ ਹੈ।
ਲੱਗੀ ਕਟਕ ਦੀ ਖ਼ਬਰ ਭੂਪਾਲ ਤਾਈਂ, ਨਸ਼ਾ ਲਹਿ ਗਿਆ ਤੁਰਤ ਚਮਕੌੜ ਦਾ ਹੈ।
ਲਾੜਾ ਸੱਦ ਪਲਾ ਦਿਆਂ ਫੇਰਿਆਂ ਨੂੰ, ਜਾਣੀ ਮੇਘਲਾ ਵਰ ਗਿਆ ਔੜ ਦਾ ਹੈ।
ਸੋਲਾ ਸੈਂਕੜੇ ਲੈ ਗਿਆ ਡੋਲਿਆਂ ਨੂੰ, ਰਾਜਾ ਮੁੜ ਗਿਆ ਭਰਿਆ ਵਿਆ ਚੌੜ ਦਾ ਹੈ।
ਹਿੱਸਾ ਦਿਵਾਨ ਵੰਡਾਮਦਾ ਰਾਣੀਆਂ 'ਚੋਂ, ਰਤਨ ਸੈਣ ਭੂਪਾਲ ਸੁਣ ਕੌੜਦਾ ਹੈ।
ਨੰਗਾ ਦੂਰ ਹੋਜਾ ਮੇਰੀ ਅੱਖੀਆਂ ਤੋਂ, 'ਬਾਬੂ' ਕੱਟਦੂੰ ਸੀਸ ਲਗੌੜ ਦਾ ਹੈ।

॥ ਦੋਹਿਰਾ ॥

ਕਹੇ ਵਜ਼ੀਰ ਭੂਪਾਲ ਨੂੰ, ਪਾਲੀ ਜੇਤ ਗ਼ਨੀਮ।
ਜੇ ਤੂੰ ਲਿਆਇਆ ਰਾਣੀਆਂ, ਕਰਦੇ ਝੱਟ ਤਕਸੀਮ।

## ਮੁਕੰਦ ਛੰਦ—8

ਲਾਖੇ ਸ਼ਾਹ ਦਿਵਾਨ ਆਖਦਾ ਨਰੇਸ਼ ਨੂੰ,
ਸਾਰਾ ਮਾਲ ਵੰਡਦੇ ਗੁਲਾਮ ਏਸ ਨੂੰ।
ਲਿਆਇਆ ਜੋ ਰਤਨ ਸੈਣ ਵਿਆਹ ਕੇ ਰਾਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਤੇਰਾ ਖਾਣੇ, ਪੈਰ ਜੋ ਤੁਮਾਰੇ ਚੁੰਮੇ ਜੀ,
ਸਾਰੀਆਂ ਦਾ ਖਰਚ ਹਮਾਰੇ ਜ਼ੁੰਮੇ ਜੀ।
ਮੇਰੇ ਘਰ ਘੱਲ ਦੇ ਜਲੇਬ ਖਾਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਟੁੱਟ ਜਾਣ ਦੇਹੀ ਦੇ ਤਮਾਮ ਦੁੱਖ ਜੀ,
ਸ਼ੀਸ਼ਿਆਂ ਵਾਂਗੂ ਪਿੰਡਿਆਂ 'ਚੋਂ ਦਿਸਣ ਮੁੱਖ ਜੀ।
ਲਾਟੂ ਵਾਂਗੂ ਨਵੀਆਂ ਘੁੱਕਣ ਸ਼ਾਹਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਗੋਰੇ-ਗੋਰੇ ਰੰਗ ਜਿਉਂ ਦਰਿਆਈ ਬੰਗਲੇ,
ਗੈਰੂ ਦੂੰਗਾ ਕਾਲਟੂ ਕੱਟੇ ਜੇ ਅਗਲੇ।
ਬੁੱਢੇ-ਖੁੰਢ ਘਰੋਂ ਕੱਢ ਦੂੰ ਪੁਰਾਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਕਰਲੂੰ ਪਰਖ ਲੈਣ 'ਚ ਘਲਿਆਰਕੇ,
ਚੰਗੀ ਨਾ ਲਜਾਉਂ ਦੇਣਾਂ ਬੱਤ ਮਾਰਕੇ।
ਸੋਹਣੀਆਂ 'ਚੋਂ ਸੋਹਣੀ ਕਾਣੀਆਂ 'ਚੋਂ ਕਾਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਹਾਰਨਾ ਜ਼ਬਾਨ ਲੈ ਲਾਂ ਚੌਂਹ 'ਚੋਂ ਤੀਨ ਜੀ।
ਕਿਸੇ ਸਤ ਉੱਤੇ ਖੜੀ ਹੈ ਜ਼ਮੀਨ ਜੀ।
ਮੈਂ ਵੀ ਘਰੇ ਬੀਜਲਾਂ ਗੁਲਾਬ-ਟਾਹਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਤੋਤੇ ਵਾਂਗੂੰ ਪਲ 'ਚ ਬਦਲ ਅੱਖ ਗਿਆ,
ਲੈ ਕੇ ਛੱਡੂੰ ਚੌਣੀਆਂ ਦਿਵਾਨ ਭੱਖ ਗਿਆ।

ਭੁੱਲ ਜੇ ਗਾਂ ਰਾਜਿਆ ਬਹਾਰਾਂ ਮਾਣੀਆਂ,
ਸੋਲਾਂ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

ਖਾ ਲੈ ਮਾਲ ਵੰਡ ਕੇ, ਨਿਗਲ ਸਾਰਾ ਨਾ,
ਨਾਂ ਵਟਾਂਦੀ ਲਾਹਿਆ ਰਾਜ ਦਾ ਅਫ਼ਾਰਾ ਨਾ।
'ਬਾਬੂ' ਜੀ ਨਾ ਕੱਲੇ ਤੋਂ ਪਚਾਈਆਂ ਜਾਣੀਆਂ।
ਸੋਲਾ ਸੌ 'ਚੋਂ ਚਾਰ ਸੌ ਵੰਡਾਵੇ ਬਾਣੀਆਂ।

॥ਦੋਹਿਰਾ॥

ਓਦੋਂ ਸ਼ਹਿਰ ਦਲੀਪ ਤੇ ਕਰਦੇ ਰਾਜ ਪਠਾਣ।
ਖੋਹਲਾਂ ਰਾਣੀ ਨਾਗਦੇ, ਕਰੇ ਸ਼ਕੈਤ ਦਿਵਾਣ।

**ਮੁਕੰਦ ਛੰਦ—9**

ਲਾਖੇ ਸ਼ਾਹ ਪਠਾਣ ਨੂੰ ਸਣੌਂਦਾ ਬਾਣੀਐਂ,
ਤੇਰੇ ਲਾਇਆ ਬਾਦਸ਼ਾਹ ਮਹੱਲੇ ਰਾਣੀ ਐਂ।
ਹੋਣੀ ਸੋਲਾਂ ਸਾਲ ਦੀ ਸ਼ਕੀਨ ਬਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਲੈਣੀ ਜੇ ਬਹਾਰ ਚੱਲ ਪਾਲਾ ਲੈਟਰੀ,
ਚਿਹਰਾ ਜਿਵੇਂ ਮਾਰੇ ਚਿਲਕੋਰ ਬੈਟਰੀ।
ਕੁਆਰ ਦੀ ਗੰਦਲ ਲਾ ਪਰੀਤ ਪਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਬਹਿਕੇ ਰੱਬ ਮੇਲਤਾ ਮਹਿਗਲ ਮੱਥੇ ਦਾ,
ਚਿੱਟੇ ਦੰਦ ਜਿਵੇਂ ਪੁਸ਼ਪ ਸਨੱਥੇ ਦਾ।
ਪਰੀਆਂ ਤੋਂ ਵੱਧ ਸ਼ਕਲ ਨਰਾਲੜੀ।
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਲੱਕ ਲੈਲਿਆ ਚਿੱਤੇ ਤੋਂ ਹਧਾਰਾ ਆਖਤਾ,
ਸਾਵੀਂ ਖੜ੍ਹੇ ਹਿੱਕ ਜਿਓਂ ਖੜੋਂਦੀ ਫ਼ਾਖਤਾ।
ਡੰਗ ਮਾਰੇ ਨਾਗਣੀ ਜ਼ੁਲਫ਼ ਕਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਪਿੰਨੀਆਂ ਸ਼ਤੀਰ ਰਾਣ ਕੂਲ਼ੇ ਮੱਖਣੋਂ,
ਨਖਾਂ ਤੇ ਜੜੇ 'ਵੇ ਹੀਰੇ ਲੈ ਕੇ ਦੱਖਣੋਂ।
ਗੋਲ਼ ਅੱਖ ਜਾਣੀਂ ਰਫ਼ਲ ਦੁਨਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਗੋਰਾ ਰੰਗ ਜਿਵੇਂ ਰੰਗਤ ਕਪਾਂਹਾਂ ਦੀ,
ਸੈਂਚੇ ਵਿੱਚ ਢਾਲ ਲੀ ਗੁਲ਼ਾਈ ਬਾਹਾਂ ਦੀ।
ਤੀਨ-ਲੋਕ ਵਿੱਚੋਂ ਨਾ ਥਿਆਵੇ ਭਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਉਹਦੇ ਵਾਂਗੂੰ ਖਾਂਦੀ ਲਚਕਾਰੇ ਧੌਣ ਜੀ,
ਜਿਹੜੀ ਲੈ ਗਿਆ ਕੁਟੀ 'ਚੋਂ ਚੁਰਾਕੇ ਰੌਣ ਜੀ।
ਰਾਣੀ ਰਘਬੀਰ ਦੀ ਅਯੁੱਧਿਆ ਵਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਟੇਢੀ ਸੇਹਲੀ ਧੱਨਸ਼ 'ਕਰਨ ਮੱਲ' ਦਾ,
ਤਿੱਖਾ ਨੱਕ, ਤੁਰੇ ਜਿਉਂ ਹਨਸ ਚੱਲਦਾ।
ਚੰਗੀ ਕਰੇਂ ਰਾਜਨ ਪੁਚਾਦੇ ਡਾਲੜੀ।
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਲਾਲ ਬੁੱਲ੍ਹ ਜਾਣੀ ਦੀ ਦੰਦਾਸੇ ਮਲ਼ਤੇ,
ਸੋਹਣੀ ਲੱਗੇ ਲੱਗੀ ਵੀ ਜੰਜੀਰ ਗਲ਼ 'ਤੇ।
ਛਾਪ ਪਾਈ ਸੋਹਵੇ ਉਂਗਲ ਵਿਚਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

ਨਿੱਕੇ-ਨਿੱਕੇ ਕੰਨ ਜਿਉਂ ਦਰਿਆਆ ਤੋਂ ਸਿੱਪ ਲਈ,
ਮਹਿਕਦਾ ਬਦਨ ਲਾ ਅੱਤਰ ਲਿੱਪ ਲਈ।
ਜਾਨ ਦੇਕੇ ਮਿਲੇ, ਮਿਲੇ ਨਾ ਸੁਖਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

'ਨਾਮ' 'ਨਾਗ ਦੇ' ਨਾ ਚੱਕੀ ਦਾ ਮਜ਼ਾਜ ਜਿਆ,
ਕੋਇਲ ਦੇ ਅਵਾਜ਼ ਸੇ ਮਲਾਵੇ ਵਾਜ ਜਿਆ।
'ਬਾਬੂ' ਜਿੰਨੀਂ ਬੋਲੇ ਨਾ, ਜ਼ਿਆਦਾ ਗਾਲੜੀ,
ਮੰਦਿਰ ਸਜਾਲਾ ਲਿਆ ਚਤੌੜੋਂ ਲਾਲੜੀ।

### ਬੈਂਤ—10

ਸੋਚੇ ਬਾਦਸ਼ਾਹ ਮਿਲ਼ੇ ਨਾ ਪਦਮਣੀ ਜੀ,
ਜਦੋਂ ਤੀਕ ਲੜਾਈ ਨਾਂ ਲੜੀ ਜਾਵੇ।

ਹੋਣੇ ਜੰਗ ਨੂੰ ਤਿਆਰ ਪਠਾਣ ਬੱਚੇ,
ਸਾਰੀ ਫ਼ੌਜ ਚੜ੍ਹੌਤ ਤੇ ਚੜ੍ਹੀ ਜਾਵੇ।

ਆ ਕੇ ਘੇਰ ਲਿਆ ਸ਼ਹਿਰ ਨੂੰ ਵੈਰੀਆਂ ਨੇ,
ਰਿਆਇਆ ਗੜ੍ਹ ਮਜ਼ਬੂਤ ਵਿੱਚ ਵੜੀ ਜਾਵੇ।

ਕਿੱਲ੍ਹਾ ਗਿਆ ਪਹਾੜ ਦਾ ਤੋੜਿਆ ਨਾ,
ਦੇਰ ਲਗਦੀ ਜੇਤ ਨੂੰ ਬੜੀ ਜਾਵੇ।

ਹੁੱਕੇ ਗੁੜ੍ਹਕਦੇ ਵਾਂਗ ਕਬੂਤਰਾਂ ਦੇ,
ਚੁਪੀ ਵਾਂਗ ਕਮਾਦ ਦੇ ਨੜੀ ਜਾਵੇ।

ਕਹੇ ਖ਼ਾਨ ਵਖਾ ਦਿਓ ਪਦਮਣੀ ਜੀ,
ਲੰਘ ਸੁਖ ਅਰਾਮ ਦੀ ਘੜੀ ਜਾਵੇ।

ਸਿਆਣੇ ਕਹਿਣ ਦੀਦਾਰ ਕਰਾਦੀਏ ਜੀ,
ਨਿਕਲ ਅੜਬ ਪਠਾਣ ਦੀ ਅੜੀ ਜਾਵੇ।

ਬਹਿਗੀ ਪਦਮਣੀ ਸਾਹਮਣੇ ਸ਼ੀਸ਼ਿਆਂ ਦੇ,
ਬੈਠਾਂ ਪਾਸ ਰਠੌੜ ਦੀ ਖੜ੍ਹੀ ਜਾਵੇ।

ਦਗੇ ਬਾਜ਼ ਪਠਾਣ ਨੇ ਖੋਟ ਕੀਤਾ,
ਤੋਤਾ ਫੜ ਲਿਆ ਮੈਨਾਂ ਨਾ ਫੜੀ ਜਾਵੇ।

ਪਾ ਲਿਆ ਪਿੰਜਰੇ ਵਿੱਚ ਭੂਪਾਲ ਨੂੰ ਜੀ,
ਰਾਹ ਵਿੱਚ ਵਖਾਮਦਾ ਤੜੀ ਜਾਵੇ।

ਦੇਵੇ ਦੁੱਖ ਪਠਾਣ ਨਰੇਸ਼ ਨੂੰ ਜੀ,
ਲੈ ਕੇ ਦੜਾ-ਦੜ ਕੋਰੜੇ ਜੜੀ ਜਾਵੇ।

ਸੀਖਾਂ ਤਪਦੀਆਂ ਲਾਮਦਾ ਜਿਸਮ ਨੂੰ ਜੀ,
ਸਾਰੀ ਖੱਲ ਮਲੂਕ ਜੀ ਸੜੀ ਜਾਵੇ।

ਜੇ ਤੂੰ ਨਹੀਂ ਮੰਗਾਂਮਦਾ ਪਦਮਣੀ ਨਾ,
ਬਣ ਸ਼ਹਿਰ ਦਲੀਪ ਦੇ ਮੜ੍ਹੀ ਜਾਵੇ।

ਰਤਨ ਸੈਣ ਖ਼ਤ ਪਾਮਦਾ 'ਨਾਗਦੇ' ਨੂੰ,
ਨੈਣੋਂ ਲੱਗ ਬਰਸਾਤ ਦੀ ਝੜੀ ਜਾਵੇ।

'ਰਜਬਅਲੀ' ਨਾ ਮਿਲੇ ਬਹਿਸ਼ਤ ਤੈਨੂੰ,
ਲੋਭ ਤਿਆਗ ਨਮਾਜ ਨਾ ਪੜ੍ਹੀ ਜਾਵੇ।

॥ਦੋਹਿਰਾ॥

ਰਾਜਾ ਫੜ੍ਹ ਲਿਆ ਨਾਗ ਦੇ, ਲਵੇ ਘੜੀ ਨਾ ਚੈਣ।
ਪਲ-ਪਲ ਤੋਂ ਦਹਸ਼ਨ ਕਰਾਂ, ਰਹਿਣ ਤਰਸਦੇ ਨੈਣ।

**ਮੁਕੰਦ ਛੰਦ—11**

ਲਿਆਇਆ ਖੱਭੀ ਖ਼ਾਨ ਨੂੰ ਝੜਾਕੇ ਲਾਖੇ ਸ਼ਾਹ,
ਖੋਲ੍ਹੋ ਰਾਣੀ ਮਾਰ ਲਲਕਾਰਾ ਆਖੇ ਸ਼ਾਹ।
ਰਾਜੇ ਨੂੰ ਪਕੜ ਲੈਗੇ ਜੀਤ ਹੋ ਗਈ।
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

ਲੈਗੇ ਫੜ ਰਾਜੇ ਨੂੰ ਦਿਵਾਨ ਬੋਲ ਗਿਆ,
ਰਾਣੀ ਭਾਣੇ ਜਾਣੀਂ ਦੀ ਅਰਸ਼ ਡੋਲ ਗਿਆ।
ਨਗਰੀ ਚਿਤੌੜ ਦੀ ਪਲੀਤ ਹੋ ਗਈ,
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

ਵਾਹਾਂ ਦੁੱਖ ਦੇਣਗੇ ਬਥੇਰਾ ਖ਼ਿਲਜੀ,
ਰਾਣੀ ਭੁੱਬਾਂ ਮਾਰਦੀ ਲੱਗੇ ਨਾਂ ਦਿਲ ਜੀ।
ਪਤਲੀ ਪਤੰਗ ਵੀਤ-ਵੀਤ ਹੋ ਗਈ,
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

ਉੱਥੋਂ ਦੋ ਸੌ ਕੋਸ ਤੇ ਨਦੀ ਕਰਿਸ਼ਨਾਂ,
ਜਾ ਨਾ ਸਕੇ ਕਰੇ ਜੋ ਪਰਿੰਦੇ ਤਰਿਸ਼ਨਾ।
ਓਸ ਜਾ ਪਚੌਣ ਦੀ ਨਸੀਹਤ ਹੋ ਗਈ,
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

ਨਦੀ ਦੇ ਕਿਨਾਰੇ ਤੇ ਪਹਾੜ ਉੱਚਾ ਜਿਆ,
ਉੱਥੇ ਹੀਰਾ ਰਾਜੇ ਦਾ ਲਕੋਤਾ ਸੁੱਚਾ ਜਿਆ।
ਦੇਖ ਤਸਵੀਰ ਨੂੰ ਪਰੀਤ ਹੋ ਗਈ,
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

ਪੰਜ ਸੱਤ ਗੋਲੀਆਂ ਰਲ਼ਾਈਆਂ ਨਾਲ਼ ਜੀ,
ਜਾ ਕੇ ਤੇ ਪਹਾੜ ਮੇਂ ਲਕੋਤਾ ਲਾਲ ਜੀ।
ਪਹਿਰੇ ਉੱਤੇ ਹਾਜ਼ਰ ਜ਼ਮੀਤ ਹੋ ਗਈ,
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

'ਬਾਬੂ' ਖ਼ਾਨ ਉੱਪਰ ਝੜੌਂਦਾ ਮਹਿਲ ਕੇ,
ਮੰਦਿਰ ਸਜਾਦੂੰ ਮੰਦਰਾਂ 'ਚ ਟਹਿਲ ਕੇ।
ਖ਼ਿਲਜੀ ਦੀ ਨੀਤ ਬਦਨੀਤ ਹੋ ਗਈ,
ਰਾਣੀ ਸੁੱਕ-ਸੁੱਕ ਕੇ ਤਵੀਤ ਹੋ ਗਈ।

॥ਦੋਹਿਰਾ॥

ਭੂਰਾ ਮਾਂ ਚੰਦ ਰੋਜ਼ ਤੋਂ, ਨਾਨਕਿਆਂ ਤੋਂ ਔਣ।
ਸ਼ਾਦੀ ਧਰ਼ਲੀ ਜੁਆਨ ਦੀ, ਗੀਤ ਲੜਕੀਆਂ ਗੌਣ।
ਮਾਤਾ ਸ਼ਗਨ ਮਨਾਮਦੀ, ਵੱਟਣਾਂ ਮਲਦੀ ਨੈਣ।
ਦਰ ਦੇ ਉੱਪਰ ਆਣਕੇ, ਕਰਨ ਭਾਬੀਆਂ ਵੈਣ।

**ਤਰਜ਼ ਦੋਤਾਰਾ—12**

ਸੁਣ ਦਰਦ ਕਹਾਣੀ ਨੂੰ, ਨਰਮ ਦਿਲ ਦਰਦ-ਵੰਦਾਂ ਦਾ ਫੱਟਣਾਂ।
ਖੁਸ਼ੀ ਚੜ੍ਹੀ ਵਿਆਹ ਦੀ ਵੇ, ਕੋਲ ਖੜੀ ਨੈਣ ਮਲ਼ੀ ਜਾਵੇ ਵੱਟਣਾ।
ਮਾਂ ਅਤਰ ਫਲੇਲਾਂ ਦਾ, ਲਿਆਣ ਪਾਸ ਰੱਖਤਾ ਕਟੋਰਾ ਪੂਰਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

ਆਣ ਦਰ ਤੇ ਖੜ੍ਹੀਆਂ ਵੇ, ਸੋਲਾਂ ਸੌ ਬੰਨ੍ਹਕੇ ਕਤਾਰਾਂ ਕੂੰਜਾਂ।
ਬੋਲੇ ਰਾਣੀ ਨਾਗ ਦੇ ਜੀ, ਦੇਵਰਾ ਭਰਕੇ ਅੱਖਾਂ ਨੂੰ ਪੂੰਝਾਂ।
ਪਿੱਛੋਂ ਵਿਆਹ ਕਰਵੌਂਦਾ ਵੇ, ਵੀਰ ਨੂੰ ਜੰਨ ਲਿਆ ਝੜੌਂਦਾ ਮੂਰਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

ਰਾਣੀ ਕਮਲੀ ਹੋਗੀ ਐ, ਮਾਰਕੇ ਜ਼ੋਰ-ਜ਼ੋਰ ਦੀ 'ਵਾਜਾਂ।
ਪਿੱਠ ਲਾਤੀ ਪਠਾਣਾਂ ਨੇ, ਲਗਦੀਆਂ ਉੱਤਮ ਕੁੱਲ ਨੂੰ ਲਾਜਾਂ।
ਗੱਲ ਦਿਲ ਤੇ ਲਿਔਂਦਾ ਨਾ, ਫਿਰੇ ਤੂੰ ਹਾਥੀ ਵਾਂਗ ਸੰਧੂਰਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

ਰਾਜੇ ਰਤਨ ਸੈਣ ਨੂੰ ਵੇ, ਤੈਨੂੰ ਪਤਾ ਲੈਗੇ ਪਕੜਕੇ ਖ਼ਿਲਜੀ।
ਖਿੜੇ ਫੁੱਲ ਕਮਲਾਗੇ ਵੇ, ਪਿੱਛੋਂ ਨਾ ਲੱਗਦਾ ਭੌਰ ਬਿਨਾ ਦਿਲ ਜੀ।
ਮਰਾਂ ਚਾਕ ਕਟਾਰੀ ਵੇ, ਅੱਗੋਂ ਜੇ ਝਿੜਕ ਝਿੜਕਕੇ ਘੂਰਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

ਏਥੇ ਨੱਚਣਾਂ ਪਠਾਣਾਂ ਨੇ, ਤੁਸੀਂ ਨਾ ਤੇਗ਼ ਰਠੌੜੋ ਸੂਤੀ।
ਵਿੱਚ ਰਲ਼ਜੂ ਖਾਕ ਦੇ ਵੇ, ਤੁਸਾਂ ਦੀ ਅਣਖ ਸ਼ਾਨ ਰਜਪੂਤੀ।
ਜਾ ਵੰਡੀਆਂ ਪਾ ਦਿਓ ਵੇ, ਚੜ੍ਹੀਂ ਸ਼ੇਰ ਬੱਬਰ ਦਿਔਰਾ ਦੂਰ੍ਹਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

ਹੋਵੇ ਤਾਂ ਦਿਲ ਰਾਜ਼ੀ ਵੇ, ਮੇਰੀ ਜੇ ਮੰਨਕੇ ਅਰਜ਼ ਨੂੰ ਕੌੜੋਂ।
ਉਠ ਟੱਮਕ ਵਜਾਦੇ ਵੇ, ਹੋਣ ਝੱਟ ਕੱਟਕ ਤਿਆਰ ਚਤੌੜੋਂ।
ਦਿੱਲੀ ਘਾਂਗਿਆ ਹਾਰੀ ਮੈਂ, ਪਹੁੰਚਕੇ ਫੇਰ ਦੁਹਾਈ ਸੂਰਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

ਚਿੱਤ ਕਰਦਾ ਮੇਲੇ ਨੂੰ, ਪਾਕ ਅਸਤਾਨ ਪਹੁੰਚ ਜਗਮੇਲਾ।
ਕਹੀਂ ਸਾਹੋ ਵਾਲ਼ਿਆਂ ਨੂੰ, ਆਣ ਕੇ ਕਰਨ ਗੁਰੂ ਨਾਲ ਮੇਲਾ।
ਕਦੇ ਝੋਕ ਸਣਾਜਾ ਤੂੰ, ਬੋਲ ਵਿੱਚ ਭਰਕੇ ਮਿਠਾਸ ਹਜ਼ੂਰਿਆ।
ਕਰਲੌਣ ਭਾਬੀਆਂ ਜੀ, ਬੱਧਾ 'ਵਿਆ ਕੰਤ ਛੁਡਾਦੇ ਭੂਰਿਆ।

॥ਦੋਹਿਰਾ॥

ਤਾਹਨੇ ਚੁੱਭੇ ਜੁਆਨ ਨੂੰ, ਜਿਵੇਂ ਜ਼ਖ਼ਮ ਪਰ ਨੂਣ।
ਹਰਖ-ਹਰਖ ਕੇ ਬੋਲਦਾ, ਚਿਵੇਂ ਨੇਤਰੋਂ ਖ਼ੂਨ।

## ਮੁਕੰਦ ਛੰਦ—13

ਭਰਝਾਈਆਂ ਮਲ਼ਤਾ ਤਜ਼ਾਬ ਫੱਟ ਤੇ।
ਕਹਿੰਦਾ ਰੰਗੀਂ ਵਸਦੇ ਜਹਨੋਂ ਪੱਟ ’ਤੇ,
ਪੁੱਜਿਆਂ ਸ਼ਰੀਕਾ ਨੇ, ਯਤੀਮ ਭਾਲ਼ ਲਿਆ।
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

ਬੂਹੇ ਵਿੱਚ ਬੂਹੇ ਤਾਂ ਲਗਾਕੇ ਛਾਪਿਆ ਦੇ,
ਲੱਗੀ ਰੋਣ ਬੱਚੇ ਨੂੰ ਦੁਖਿਆਰੀ ਮਾਪਿਆਂ ਦੇ।
ਦਿਨੇ-ਰਾਤ ਰੋਂਦੀ ਨੇ ਅੱਖਾਂ ਨੂੰ ਗਾਲ਼ ਲਿਆ,
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

ਹੋ ਗਿਆ ਵਿਹੜਾ ਮੋਕਲ਼ਾ ਸ਼ਰੀਕ ਉੱਜੜੇ,
ਮਾਰਤਾ ਭਗਤ ਯੈਹਿਰ ਦੇ ਕੇ ਗੁੱਝੜੇ।
ਸੈਂਖੀਆਂ ਮੰਗਾਕੇ ਖੀਰ ਵਿੱਚ ਡਾਲ ਲਿਆ,
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

ਜਦੋਂ ਭੂਰੇ ਪੁੱਤ ਨੂੰ ਜੁਆਨੀ ਚੜ੍ਹਜੇ,
ਸ਼ੇਰ ਤੱੜ੍ਹਾਂ ਮਾਰਦਾ ਚਤੌੜ ਵੜਜੇ।
ਜਿਸ ਵੇਲੇ ਮਾਰ ਚਮਕਾਰਾ ਲਾਲ ਲਿਆ,
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

ਸੁੱਖਾਂ ਸੁੱਖ ਟਾਲ਼ਿਆ ਦੁੱਖਾਂ ਦੀ ਰੁੱਤ ਨੂੰ,
ਅੱਜ ਲੱਗੀ ਵਟੱਣਾਂ ਮੱਲਣ ਪੁੱਤ ਨੂੰ।
ਮਸਾਂ-ਮਸਾਂ ਚੌਧਮਾਂ ਅੰਮਾਂ ਨੇ ਸਾਲ ਲਿਆ,
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

ਕਦੇ ਨਾ ਬੁਲਾਇਆ ਭਰਝਾਈਓ ਕਹਿਰਨੋਂ,
ਭੀੜ ਬਣੀਂ ਦਿਉਰ ਨੂੰ ਵੰਗਾਰੋ ਵੈਰਨੋਂ।
ਤੇਜ਼ ਤਾਹਨੇ ਮਾਰਕੇ ਸਰੀਰ ਬਾਲ਼ ਲਿਆ।
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

ਚੰਗਾ ਪਈਆਂ ਬੇੜੀਆਂ ਰਤਨ ਸੈਣ ਦੇ,
ਵੱਸਾਂਗੇ ਚਤੌੜ ਵਿੱਚ ਨਾਲ਼ ਚੈਨ ਦੇ।

'ਰਜਬਲੀ' ਵੈਰੀ ਰੱਬ ਨੇ ਸੰਭਾਲ਼ ਲਿਆ,
ਮਾਤਾ ਵਖਤੈਣ ਨੇ ਮਛੋਹਰ ਪਾਲ਼ ਲਿਆ।

॥ਦੋਹਿਰਾ॥
ਨਾ ਪੁੱਤ ਨੂੰ ਵੱਟਣਾ ਮਲ਼ੋ, ਪਰੇ ਹਟਾਤੀ ਨੈਣ।
ਚੜ੍ਹੋ ਰਠੌੜੋ ਸੂਰਮਿਉਂ, ਰਤਨ ਸੈਣ ਨੂੰ ਲੈਣ।

**ਡੂਢਾ ਛੰਦ—14**

ਠੇਡਾ ਮਾਰ ਰੇੜ੍ਹਤਾ ਅੰਮਾਂ ਨੇ ਚੌਂਕੀ ਨੂੰ, ਦਿੱਤੀ ਝਿੜਕ ਨੈਣ ਨੂੰ।
ਪਿੱਛੋਂ ਮਲ਼ਿਉ ਵੱਟਣਾ ਪੁੱਤਰ ਛੌਂਕੀ ਨੂੰ, ਛੁਡਾ ਰਤਨ ਸੈਣ ਨੂੰ।
ਉਹਦੇ ਆਏ ਬਿਨਾ ਨਾ ਬੱਚੇ ਨੂੰ ਵਿਔਂਹਦੇ ਵੇ, ਹਾਂ ਇਰਾਦੇ ਛੋੜ ਪਏ।
ਨਾ ਵੇ ਮੇਰਿਆ ਸਿਔਨਿਆਂ ਭਰਾ ਨਾ ਥਿਔਂਦੇ ਵੇ, ਭਰਾ ਦੀ ਰੋਜ਼ ਲੋੜ ਪਏ।

ਪਾਲਾ ਗਲ਼ ਕੁੜਤਾ ਬਗ਼ੈਰ ਨਾਹਤੇ ਤੋਂ, ਤੂੰ ਦਸਤਾਰ ਬੰਨ੍ਹ ਲਾ।
ਕੱਢ ਵੀਰ ਕੱਢਿਆ ਜਿਉਂ ਦਹੂਦ ਖਾਤੇ ਤੋਂ, ਡੁੱਬੀ 'ਵੀ ਮਾਂ ਦੀ ਮੰਨਲਾ।
ਦੇਦੂੰ ਮੈਂ ਨਲੈਕ ਪੁੱਤ ਥੱਲੇ ਨਿਉਂ ਦੇ ਵੇ, ਜੇ ਪਰੀਤ ਤੋੜ ਪਏ।
ਨਾ ਵੇ ਮੇਰਿਆ ਸਿਔਨਿਆਂ ਭਰਾ ਨਾ ਥਿਔਂਦੇ ਵੇ, ਭਰਾ ਦੀ ਰੋਜ਼ ਲੋੜ ਪਏ।

ਜਿਵੇਂ ਮਾਤਾ ਲੱਧੀ ਨੇ ਝੜਾਤਾ ਮੇਹਰੂ ਵੇ, ਬਾਧਾਂ ਦੇ ਛਡੌਣ ਨੂੰ।
ਤੁਸੀਂ ਕਿਹੜਾ ਘੱਟ ਮੇਹਰੂ ਨਾਲੋਂ ਸ਼ੇਰੋ ਵੇ, ਵੈਰੀਆਂ ਦੇ ਢੌਣ ਨੂੰ।
ਨੇਤਰਾਂ 'ਚੋਂ ਲਹੂ ਭਾਬੀਆਂ ਦੇ ਚਿਔਂਦੇ ਵੇ, ਕਿਉਂ ਦਿਲਾਂ 'ਚ ਬੋਝ ਪਏ।
ਨਾ ਵੇ ਮੇਰਿਆ ਸਿਔਨਿਆਂ ਭਰਾ ਨਾ ਥਿਔਂਦੇ ਵੇ, ਭਰਾ ਦੀ ਰੋਜ਼ ਲੋੜ ਪਏ।

ਅਜੇ ਪੁੱਤ ਸੂਰਮਿਆਂ ਬਥੇਰਾ ਵੇਲ਼ਾ ਵੇ, ਗਾਨਿਆਂ ਦੇ ਬੱਝਣ ਦਾ।
ਉੱਠ ਧੂਹ ਤੇਗ਼ ਨੂੰ ਦਲੇਰਾ ਦੇ ਲਾ ਵੇ, ਟੈਮ ਆ ਗਿਆ ਗੱਜਣ ਦਾ।
ਜੇਹਲ 'ਚ ਅੜਾਤਾ 'ਵੀਰ' ਤੇਰੇ ਜਿਔਂਦੇ ਵੇ, ਅੱਜ ਟੁੱਟੀ ਨੂੰ ਜੋੜ ਪਏ।
ਨਾ ਵੇ ਮੇਰਿਆ ਸਿਔਨਿਆਂ ਭਰਾ ਨਾ ਥਿਔਂਦੇ ਵੇ, ਭਰਾ ਦੀ ਰੋਜ਼ ਲੋੜ ਪਏ।

ਵੈਰੀਆਂ ਤੇ ਚੜ੍ਹ ਪਟਮੇਲੀ ਲਿਆਦੇ ਖਾਂ, ਸਵਾਲ ਮੰਨ ਨਾਰਾਂ ਦਾ,
ਜੇਲ੍ਹ ਖਾਨੇ ਪਹੁੰਚ ਝਨਕਾਰ ਪਾਦੇ ਖਾਂ, ਢਾਲ ਤਲਵਾਰਾਂ ਦਾ,
ਦਿੱਲੀ ਦੀ ਜ਼ਮੀਨ ਰੱਤ ਨਾਲ ਭਿਔਂਦੇ ਵੇ, ਤੇ ਲਹੂ ਨੂੰ ਰੋੜ੍ਹ ਪਏ।
ਨਾ ਵੇ ਮੇਰਿਆ ਸਿਔਨਿਆਂ ਭਰਾ ਨਾ ਥਿਔਂਦੇ ਵੇ, ਭਰਾ ਦੀ ਰੋਜ਼ ਲੋੜ ਪਏ।

ਦੇਦੇ ਇਨਫ਼ਾਰਮੇਸ਼ਨ ਸਵੇਰਾਂ ਨੂੰ, ਚਤੌੜ ਦਿਆਂ ਰਠੌੜਾ ਨੂੰ।
ਲਲਕਾਰ ਸੁੱਤਿਆਂ ਜਗਾਲਾ ਸ਼ੇਰਾਂ ਨੂੰ, ਤੇ ਬਘੇਰਿਆਂ ਕੌੜਾਂ ਨੂੰ।
'ਬਾਬੂ' ਰਤਨ ਸੈਨ ਨਾ ਛੁਡਾਕੇ ਲਿਔਂਦੇ ਵੇ, ਕੀ ਤੁਸਾਂ ਨੂੰ ਕੋਹੜ ਪਏ?
ਨਾ ਵੇ ਮੇਰਿਆ ਸਿਔਨਿਆਂ ਭਰਾ ਨਾ, ਥਿਔਂਦੇ ਵੇ, ਭਰਾ ਦੀ ਰੋਜ਼ ਲੋੜ ਪਏ।

॥ਦੋਹਿਰਾ॥

ਸੁਣ ਗੱਲ ਉਤਰਿਆ ਚੌਂਕੀਉਂ, ਭੂਰਾ ਮਾਰ ਛਲਾਂਗ।
ਬੱਧਾ ਵੀਰ ਛਡਾ ਲਵਾਂ, ਮੈਂ ਦੁਸ਼ਮਣ ਨੂੰ ਛਾਂਗ।

**ਤਰਜ਼ ਕਮਾਣੀ—15**

ਗਿਆ ਉੱਤਰ ਚੌਂਕੀਓਂ ਭੂਰਾ, ਵਿਆਹ ਮਗਰੋਂ ਕਰਾਲੂ ਸੂਰਾ,
ਕੰਮ ਕਰਕੇ ਭਰਾ ਦਾ ਪੂਰਾ, ਲੈਗੇ ਖ਼ਿਲਜੀ ਪਕੜਕੇ ਰਾਜੇ ਨੂੰ।
ਚੜ੍ਹ ਚਾਹੜੋ ਸਿਰੇ ਮਲਾੜੇ ਨੂੰ।
ਦੁੱਖ ਸੁਣਕੇ ਕਾਲਜ਼ੇ ਘਿਰਦੇ, ਨੈਣੋਂ ਕਤਰੇ ਲਹੂ ਦੇ ਕਿਰਦੇ।
ਨਿੱਜ ਜਮੇਂ ਵੇ ਭਰਾ ਤਿੰਨ ਫਿਰਦੇ, ਵੀਰ ਜਕੜਿਆ ਨਾਲ਼ ਜੰਜ਼ੀਰਾਂ ਦੇ।
ਚੱਲੋ ਮੀਂਹ ਬਰਸਾ ਦਿਓ ਤੀਰਾਂ ਦੇ।

ਸ਼ੇਰੋ ਮੰਨਲੋ ਦਾਸ ਦਾ ਕਹਿਣਾ, ਫੌਜਾਂ ਕਰਲੋਂ ਤਿਆਰ ਮਹੈਣਾਂ,
ਰਾਅ-ਤੋਤਾ ਸਦੌਂਦੀ ਮੈਣਾਂ, ਰਾਣੀ ਮਰਜੂ ਲੈ ਕਰ ਫਾਹਾ ਜਿਆ।
ਵਿਆਹ ਧਰਿਆ ਹਟਾਲੂੰ ਸਾਹਾ ਜਿਆ।
ਅਗਾਂਹ ਵਿਆਹ ਦੀ ਤਰੀਕ਼ ਵਧਾਦੂੰ, ਪਾਦੂੰ ਤਰਥੱਲ ਸ਼ੋਰ ਮਚਾਦੂੰ,
ਮੋੜ ਦਿੱਲੀਉਂ ਲਿਆਣ ਬਹਾਦੂੰ, ਰਾਜਾ ਵਿੱਚ ਭਰਝਾਈਆਂ ਹੀਰਾਂ ਦੇ।
ਚੱਲੋ ਮੀਂਹ ਬਰਸਾ ਦਿਓ ਤੀਰਾਂ ਦੇ।

ਫਿਰੇ ਨੱਕ ਨੂੰ ਵਢਾਹ ਕੇ ਜਿਔਂਦੇ, ਵੀਰ ਲੱਖੀਂ ਨਾ ਹਜ਼ਾਰੀਂ ਥਿਔਂਦੇ।
ਕਿਉਂ ਨਾ ਦਿੱਲੀਓਂ ਮੋੜਕੇ ਲਿਔਂਦੇ, ਰਾਣਾ ਦੁੱਖ ਤਕਲੀਫ਼ਾਂ ਝੱਲਦਾ ਹੈ।

॥ਦੋਹਿਰਾ॥

ਜਦੋਂ ਦਿਵਾਨ ਨਰਾਜ਼ ਹੋ, ਸ਼ਹਿਰ ਚਤੌੜੋਂ ਜਾਣ।
ਅਭੇ ਰਾਮ ਉਸ ਦੀ ਜਗ੍ਹਾ, ਨਵਾਂ ਬਣ ਗਿਆ ਦੁਆਨ।
ਜਦ ਭੂਰਾ ਬੰਦ ਹੋ ਗਿਆ, ਕਰਕੇ ਤੇ ਤਕਰੀਰ।
ਅਣਖ ਭਰੇ ਵਿੱਚ ਕੌਮ ਦੇ, ਅਭੇ ਰਾਮ ਵਜ਼ੀਰ।

**ਤਰਜ਼ ਬਹੱਤਰ ਕਲਾ—16**

ਮੰਨੀ ਰਤਨ ਸੈਣ ਨੇ ਨਾ,
ਜਦੋਂ ਦੁਆਨ ਅਗਲੇ, ਕਰੀ ਗੱਲ ਪਗਲੇ,
ਰਾਣੀਆਂ ਮੰਗਦਾ, ਵੱਢੂੰ ਗਲ਼ ਨੰਗ ਦਾ,
ਚਲਾ ਗਿਆ ਨਗਰੋਂ।
ਉਹਦੀ ਥਾਂ ਤੇ ਬਣ ਗਿਆ ਸੀ,
ਨਵਾਂ ਜਿਆ ਦੁਆਨ, ਅਭੇ ਰਾਮ ਜੁਆਨ
ਗਏ ਦੇ ਮਗਰੋਂ।
ਲਲਕਾਰੇ ਮਾਰਦਾ ਸੀ,
ਰਹੇ ਨਾ ਸ਼ਰਮ, ਹੋਜਿਉਂ ਗਰਮ,
ਤੇਗ਼ ਨੂੰ ਸੂਤੋ, ਰਾਠ ਰਾਜਪੂਤੋ,
ਨੰਗੀ ਕੱਢ ਹਿੱਕ ਲਿਓ।
ਅਭੇ ਰਾਮ ਬੋਲਦਾ ਸੀ
ਲਗੇ ਲਾਜ ਗੜ੍ਹ ਨੂੰ, ਮਾਰਕੇ ਤੜ੍ਹ ਨੂੰ,
ਪਹਾੜੀ ਚਿੱਤਰਿਓ, ਘੋਰਨਿਓ ਨਿਕਲਿਓ।

ਲਵੋ ਪਹਿਨ ਸ਼ਾਸਤਰਾਂ ਨੂੰ,
ਦਿੱਲੀ ਨੂੰ ਜਾਣਾ, ਛੁਡਾਲੋ ਰਾਣਾ,
ਖੁੱਲ੍ਹੇ ਬੱਚ ਗੁਰਗੋ, ਪਾ ਦਿਓ ਖੁਰਗੋ
ਉੱਡਣ ਪਰਚਾਂਡੇ।
ਕੱਢੋ ਦੰਦੇ ਦਾਤਰੀ ਦੇ।
ਤੇਜ਼ ਹੱਥ ਫੇਰ, ਲਾ ਦਿਉ ਢੇਰ।
ਕੜਬ ਦੇ ਟਾਂਡੇ।
ਲਵੋ ਪਹਿਨ ਵਰਦੀਆਂ ਨੂੰ,
ਬਦਲ਼ ਤੇ ਭੂਰਾ, ਟੌਰਚਾ ਦੂਹਰਾ,
ਖੰਡੇ ਦੋ-ਧਾਰੇ, ਟੁੱਟਣ ਜਿਉਂ ਤਾਰੇ,
ਸੂਰਮਿਉਂ ਮਿਕਲਿਓ ਲਿਉ।
ਅਭੇ ਰਾਮ ਬੋਲਦਾ ਸੀ,
ਲਗੇ ਲਾਜ ਗੜ੍ਹ ਨੂੰ, ਮਾਰਕੇ ਤੜ੍ਹ ਨੂੰ,
ਪਹਾੜੀ ਚਿਤਰਿਓ, ਘੋਰਨਿਉ ਨਿਕਲ਼ਿਉ।

ਨਾਲ਼ ਪੁੱਤਰੰ ਲੋਹਾਰਾਂ ਦੇ,
ਤੇਜ਼ ਧਾਰ ਛੈਣੀ, ਹਥੌੜੀ ਲੈਣੀ,

ਧਰਤ ਨੂੰ ਪੱਟ ਦਿਉ, ਜ਼ੰਜੀਰਾਂ ਕੱਟ ਦਿਓ,
ਬੇੜੀਆਂ ਵੱਢ ਦਿਓ।
ਪਟਮੇਲ੍ਹੀ ਲਿਆ ਦਿਓ ਜੀ।
ਲੱਗੇ ਨਾ ਪਲਕ, ਵਖਾ ਦਿਉ ਝਲਕ,
ਜਿਹਲ 'ਚੋਂ ਕੱਢ ਲਿਓ।
ਨਾਲੇ ਬਾਡੀ-ਗਾਰਡ ਜੀ,
ਚਾਰ-ਪੰਜ ਘੋੜੇ, ਉਡਾਵਣ ਗੋਹੜੇ,
ਖ਼ਾਲੀ ਪਿੱਠ ਭੇਜ, ਬਿਜਲੀਉਂ ਤੇਜ਼,
ਆਰਕੀ ਇੱਕ ਲਿਉ
ਅਭੇ ਰਾਮ ਬੋਲਦਾ ਸੀ,
ਲਗੇ ਲਾਜ ਗੜ੍ਹ ਨੂੰ, ਮਾਰਕੇ ਤੜ੍ਹ ਨੂੰ,
ਪਹਾੜੀ ਚਿਤਰਿਓ, ਘੋਰਨਿਉ ਨਿਕਲ਼ਿਉ।

ਚੱਲ ਵੜੋ ਬਜ਼ਾਰਾਂ ਮੇਂ,
ਰਾਜਪੂਤ ਜੁਆਨ, ਮਿਲੇ ਜੋ ਖ਼ਾਨ,
ਮਾਰਕੇ ਕਾਤੀ, ਪਾੜ ਦਿਓ ਛਾਤੀ,
ਧਰਤ ਤੇ ਗੇਰਿਉ।
ਲਾਜ ਰੱਖ ਲੋ ਦੇਸ਼ ਦੀ ਜੀ,
ਮੌਤ ਦੇ ਲਾੜੇ, ਕਢਾਵਣ ਹਾੜੇ,
ਦੁਹਾਈਆਂ ਫੇਰਿਉ।
ਦਿੱਲੀ ਪੈਣ ਵਹੀਰਾਂ ਜੀ,
ਫਿਰਨ ਨਾ ਲੁਕਦੇ, ਬਰੋਲੇ, ਘੁਕਦੇ,
ਰੱਖ ਲਿਉ ਅੱਬਰੂ, ਇੱਕੋ-ਇੱਕ ਗੱਭਰੂ,
ਦਸਾਂ ਨਾਲ ਮਿਕਲਿਉ।
ਅਭੇ ਰਾਮ ਬੋਲਦਾ ਸੀ,
ਲਗੇ ਲਾਜ ਗੜ੍ਹ ਨੂੰ, ਮਾਰਕੇ ਤੜ੍ਹ ਨੂੰ,
ਪਹਾੜੀ ਚਿਤਰਿਓ, ਘੋਰਨਿਉ ਨਿਕਲ਼ਿਉ।

ਭਰੋ ਰੱਤ ਨਾਲ ਛੱਪੜ ਜੀ,
ਸੁਣਨ ਪਏ ਗੱੜ੍ਹਕੇ, ਡੇਗ ਦਿਉ ਫੜਕੇ,
ਗੇਰ ਦਿਉ ਥੰਮ੍ਹ ਜਿਉਂ, ਲਾਹ ਦਿਉ ਚੰਮ ਜਿਉਂ,
ਗੰਨਿਆਂ ਦੀ ਛਿਲ ਜੀ।
ਰਹਿਣ ਤੇਗਾਂ ਲਿਸ਼ਕਦੀਆਂ, ਕਰਦਿਓ ਡੱਕਰੇ,

ਕਿਤੇ ਜੋ ਟੱਕਰੇ, ਬਾਦਸ਼ਾਹ ਖ਼ਿਲਜੀ।
ਗੱਲ ਕਰੇ ਸਿਆਣੀ ਜੀ,
'ਬਾਬੂ ਜੀ' ਮੰਨ ਲਿਉ, ਟੋਲੀਆਂ ਬੰਨ ਲਿਉ,
ਔਖੇ ਖ਼ਾਨ ਮਸਤੇ, ਰੋਕ ਲਿਉ ਰਸਤੇ,
ਰਾਹਾਂ ਵਿੱਚ ਟਿੱਕ ਲਿਉ।
ਅਭੇ ਰਾਮ ਬੋਲਦਾ ਸੀ,
ਲਗੇ ਲਾਜ ਗੜ੍ਹ ਨੂੰ, ਮਾਰਕੇ ਤੜ੍ਹ ਨੂੰ,
ਪਹਾੜੀ ਚਿਤਰਿਓ, ਘੋਰਨਿਉ ਨਿਕਲ਼ਿਉ।

### ਬੈਂਤ—17

ਰਾਜਾ ਕੈਦ ਦਲੀਪ ਦੇ ਸ਼ਹਿਰ ਮੇਂ ਜੀ,
ਬੁਰੇ ਹਾਲ ਭੂਪਾਲ ਨਭਾਗ ਦੇ ਜੀ।

ਇੱਕ ਰੋਜ਼ ਤਾਂ ਸ਼ਾਹ ਅਲਾਓ ਦੀਨ ਐ,
ਕਰੇ ਮੀਟਿੰਗਾਂ ਬੈਠ ਵਿੱਚ ਬਾਗ਼ ਦੇ ਜੀ।

ਰਤਣ ਸੈਣ ਸਦਾ ਲਿਆ ਜੇਹਲ ਵਿੱਚੋਂ,
ਕਹਿੰਦਾ ਪਦਮਣੀ ਨਾਰ ਤਿਆਗ ਦੇ ਜੀ।

ਕੋਈ ਪੇਸ਼ ਭੂਪਾਲ ਦੀ ਜਾਂਮਦੀ ਨਾ,
ਭੇਜੇ ਖ਼ਤ ਚਤੌੜ ਵਰਾਗ ਦੇ ਜੀ।

ਮੈਨੂੰ ਦਿਲੋਂ ਭਲਾ ਲਿਆ ਵੀਰਨਾਂ ਨੇ,
ਸੁੱਤੇ ਪਏ ਰਠੌੜ ਨਾ ਜਾਗਦੇ ਜੀ।

ਮੇਰੀ ਅਰਜ਼ ਸੁਣਾ ਦਿਉ ਪਦਮਣੀ ਨੂੰ,
ਪਏ ਲਿਟਣ ਪਠਾਣ ਵਿੱਚ ਆਗ ਦੇ ਜੀ।

ਘੇਰਾ ਪਾ ਲਿਆ ਆਣ ਮੁਸੀਬਤਾਂ ਨੇ,
ਗਰਮ ਫਾਲ਼ਿਆਂ ਸੇ ਪਿੰਡਾ ਦਾਗਦੇ ਜੀ।

ਹੋਕੇ ਰੰਜ ਪਠਾਣ ਜੇ ਫੂਕ ਮਾਰੀ,
ਬੁਝ ਜਾਣਗੇ ਨੂਰ ਚਰਾਗ਼ ਦੇ ਜੀ।

ਨੱਕੋ ਨੱਥ ਲਾਹ ਹੱਥ 'ਚੋਂ ਚੂੜੀਆਂ ਨੂੰ,
ਰਾਣੀ ਖੋਲ੍ਹਦੇ ਕੇਸ ਸੁਹਾਗ ਦੇ ਜੀ।

ਮੇਰੀ ਸਮਝਣੀ ਜਨ ਤਲਾਕ ਰਾਣੀ,
ਬੇਗਮ ਬਣੇਂ ਪਠਾਣ ਦੀ 'ਨਾਗ ਦੇ' ਜੀ।

ਰਤਨ ਸੈਣ ਤਾਂ ਹੰਸ ਦੁਹਾਗ ਦਿੰਦਾ,
ਕੋਇਲ ਵੱਸ ਪੈਣੀ ਕਾਣੇ ਕਾਗ ਦੇ ਜੀ।

'ਰੱਜਬਲੀ ਖਾਂ' ਗੁੰਦਣਾ ਹਾਰ ਸੋਹਣਾ,
ਬਲਿਹਾਰ ਜਾਂ ਏਸ ਦਿਮਾਗ਼ ਦੇ ਜੀ।

॥ਦੋਹਿਰ॥

ਰਾਣੀ ਅੱਖਾਂਆਂ ਭਰਲੀਆਂ, ਕਰਦੀਆਂ ਫਿਰੇ ਵੈਰਾਗ।
ਇਹ ਨਾਂ ਖੈਹੜਾ ਛੋੜਦਾ, ਲੜੇ ਖ਼ਾਨ ਨੂੰ ਨਾਗ।

**ਝੋਕ ਚਾਲ ਛੰਦ—18**

ਖ਼ਾਨ ਨੂੰ ਸਰਪ ਲੜ ਗਿਆ, ਰਾਣੀ ਦੇ ਰੂਪ ਦਾ।
ਦਿੱਲੀਉਂ ਖ਼ਤ ਦਰਦ ਭਰਿਆ 'ਵਿਆ, ਪੌਂਹਚ ਗਿਆ ਭੂਪ ਦਾ।
ਸਨਸਾ, ਦੁੱਖ ਲੈਕ ਕੰਤ ਦਾ, ਜੋਕ ਵਾਂਗੂੰ ਚੂਪਦਾ।
ਹੋਗੀ ਦਿਲਗੀਰ ਬਹੁਤੀ, ਸੁਣਕੇ ਤੇ ਨਾਗਦੇ।
ਉਛਲਕੇ ਡੁਲ੍ਹਣ ਲੱਗਗੇ, ਚਸ਼ਮੇ ਵੈਰਾਗ ਦੇ।

ਹੋ ਗਿਆ ਮੂੰਹ ਹਲ਼ਦੀ ਵਰਗਾ, ਸੁਣਕੇ ਪਟਰਾਣੀ ਦਾ।
ਮੁੜਕੇ ਨਾ ਮੇਲਾ ਹੋਣਾ, ਰਤਨ ਸੈਣ ਹਾਣੀ ਦਾ।
ਨੈਣਾਂ 'ਚੋਂ ਗਿਰ ਕੇ ਬਣ ਗਿਆ, ਛੱਪੜ ਜਿਹਾ ਪਾਣੀ ਦਾ।
ਇੱਟਾਂ ਕੁੱਲ ਗਿੱਲੀਆਂ, ਹੋਗੀਆਂ, ਪੱਕੇ ਜੁ ਫਰਸ਼ ਦੀਆਂ।
ਅੱਖੀਆਂ 'ਚੋਂ ਸਾਵਣ ਵਾਂਗੂੰ, ਕਣੀਆਂ ਜੀਹਾਂ ਬਰਸਦੀਆਂ।

ਫਿਰਦੇ ਰਾਜਪੂਤ ਘਾਬਰੇ, ਆਗਿਆ ਕੋਈ ਕਹਿਰ ਜਿਉਂ।
ਹੋਗੀ ਹੜਤਾਲ ਬਜ਼ਾਰੀਂ, ਉਜੱੜ ਗਿਆ ਸ਼ਹਿਰ ਜਿਉਂ
ਅੱਖੀਉਂ ਜਲ ਜਾਰੀ ਹੋ ਗਿਆ, ਰੋਪੜ ਦੀ ਨਹਿਰ ਜਿਉਂ
ਜਾਣੀ ਦੀ ਸੋਗ ਪੈ ਗਿਆ, ਸਾਰੇ ਰਣ ਵਾਸ ਮੇਂ।

ਫ਼ਿਕਰਾਂ ਦੇ ਧੂੰਏ ਬਣਕੇ, ਚੜ੍ਹਗੇ ਅਕਾਸ਼ ਮੇਂ
ਪੜ੍ਹ ਕੇ ਤੇ ਜੋਸ਼ ਆਗਿਆ ਅੱਖੀਆ ਕੱਡ ਕੌੜ ਦਾ
ਆ ਗਿਆ ਖ਼ਤ ਖ਼ਤਰਨਾਕ ਜਿਹਾ, ਰਾਜੇ ਰਾਠੌੜ ਦਾ।
ਬਣਦੀ ਤਦਬੀਰ ਦਿਸੇ ਨਾ, ਕੰਮ ਨਾ ਕੋਈ ਔੜਦਾ।
ਅੱਖੀਉਂ ਤਤੀਰ੍ਹੀ ਵਗਦੀ, ਧਾਰਾਂ ਜਿਉਂ ਚਰਸ ਦੀਆਂ।
ਅੱਖੀਆਂ 'ਚੋਂ ਸਾਵਣ ਵਾਂਗੂੰ, ਕਣੀਆਂ ਜੀਹਾਂ ਬਰਸਦੀਆਂ।

ਸਾਰਾ ਦਿਨ ਵੱਢ-ਵੱਢ ਖਾਂਦਾ, ਹੱਡੀਆਂ ਨੂੰ ਝੋਰਾ ਜਿਹਾ।
ਭੋਜਨ ਨੂੰ ਚਿੱਤ ਨਾ ਕਰਦਾ, ਲੰਘਦਾ ਨਾ ਭੋਰਾ ਜਿਹਾ।
ਬੂਰ ਦੀ ਮਿੱਟੀ ਵਰਗਾ, ਹੋ ਗਿਆ ਰੰਗ ਗੋਰਾ ਜਿਹਾ।
ਗਲ਼ ਦੇ ਵਿੱਚ ਜ਼ੁਲਫਾਂ ਲਟਕਣ, ਬਦਲੇ ਨਾ ਬਾਣੇ ਜੀ।
ਲਿਖੀਆਂ ਤਕਦੀਰਾਂ ਮਾੜੀਆਂ, ਪ੍ਰਭੂ ਦੇ ਭਾਣੇ ਜੀ।
ਦੇਵਰ ਜੇ ਨਿਆਣੇ ਕੀਹਦੇ, ਕੋਲ਼ੇ ਦੁੱਖ ਫੋਲ਼ਾਂ ਸੌਂ।
ਸੁਣਕੇ ਤੇ ਡੁਸਕਣ ਲੱਗੀਆਂ, ਗੌਂਦੀਆਂ ਕੋਲਾਂ ਸੌਂ।
ਕੌਲ਼ੇ ਨਾਲ ਲੱਗਕੇ ਖੜ੍ਹੀਆਂ, ਪਦਮਣੀਆਂ, ਸੋਲ਼ਾਂ ਸੌਂ।
ਕਰਨ ਵਰਲਾਪ ਸਖੀਆਂ, ਨਾਗ ਦੇ ਨਰਸਦੀਆਂ।
ਅੱਖੀਆਂ 'ਚੋਂ ਸਾਵਣ ਵਾਂਗੂੰ, ਕਣੀਆਂ ਜੀਹਾਂ ਬਰਸਦੀਆਂ।

ਰਾਜੇ ਬਿਨ ਵੱਢ-ਵੱਢ ਖਾਂਦੇ, ਸੜਦੇ ਸੀ ਮਹਿਲ ਨਾ।
ਹੋਗੀਆਂ ਕੂਕ-ਕੂਕਕੇ, ਕਮਲੀਆਂ ਟਹਿਲਣਾ।
ਲਾਵੇ ਸ਼ੰਗਾਰ ਰਾਣੀ, ਨਾਗਦੇ ਕੈਲ਼ ਨਾ।
ਪੇਸ਼ ਨਾ ਚਲਦੀ ਕੋਈ, ਸੰਸਿਆਂ ਨੇ ਖਾਲੀਆਂ।
ਪਹੁੰਚਣ ਨਾ ਹਾਰ ਫੁੱਲਾਂ ਦੇ ਸਬਜ਼ੀ ਦੀਆਂ ਡਾਲ਼ੀਆਂ।
ਮੁਸ਼ਕਲ ਜੁ ਹੋਗੇ ਚੱਕਣੇ, ਦੁਖੜਿਆਂ ਦੇ ਬੋਝ ਜੇ।
ਡੱਬਿਆਂ ਵਿੱਚ ਜ਼ੇਵਰ ਰੁਲ਼ਦੇ, ਲਾਵਣ ਨਾ ਸੋਹਜ ਜੇ।
ਖਾਵਿੰਦ ਬਿਨ ਕਿਸੇ ਨਾ' ਕਰਨੇ, ਚੋਹਲ ਤੇ ਚੋਹਜ ਜੇ।
ਫੁੱਲਾਂ ਨਾਲ ਤੁਲਣ ਵਾਲੀਆਂ, ਦਰਸ਼ਨ ਨੂੰ ਤਰਸਦੀਆਂ।
ਅੱਖੀਆਂ 'ਚੋਂ ਸਾਵਣ ਵਾਂਗੂੰ, ਕਣੀਆਂ ਜੀਹਾਂ ਬਰਸਦੀਆਂ।

'ਬਾਬੂ' ਪਠਾਣ ਖ਼ਿਲਜੀ, ਪੱਥਰ ਦਿਲ ਵਾਲ਼ੇ ਜੀ।
ਰਾਜੇ ਦੀ ਕੋਮਲ ਦੇਹੀ, ਡੰਮਤੀ ਲਾ ਫਾਲ਼ੇ ਜੀ।
ਮੇਰੀ ਜਿੰਦ ਮੁਸ਼ਕਲ ਬਚਣੀ, ਮਰਜੂੰ ਗੀ ਨਾਲੇ ਜੀ।
ਧਰਮੀ ਜੇ ਲਾੜੇ ਬਾਝੋਂ, ਲੋੜ ਕੀ ਜਿਔਣ ਦੀ।

ਘਰ-ਘਰ ਵਿੱਚ ਮੀਟਿੰਗ ਹੁੰਦੀ, ਰਾਜੇ ਦੇ ਲਿਔਣ ਦੀ।
ਜੱਬ ਤੱਕ ਨਾ ਸ਼ੇਰ ਚੰਗਿਆੜੇ, ਸੱਜਦੇ ਨਾ ਬੇਲੇ ਜੀ।
ਰਾਜੇ ਜੀ ਰਤਨ ਸੈਣ ਦੇ, ਹੋਣ ਨਾ ਮੇਲੇ ਜੀ।
ਮੋੜ ਕੇ ਰਾਜਾ ਲਿਉਣਾ ਕਿਸੇ ਵੀ ਹੇਲੇ ਜੀ।
ਦੋਵੇਂ ਹੱਥ ਜੋੜ ਰਾਣੀਆਂ, ਪ੍ਰਭੂ ਨੂੰ ਪਰਸਦੀਆਂ।
ਅੱਖੀ 'ਚੋਂ ਸਾਵਣ ਵਾਂਗੂੰ, ਕਣੀਆਂ ਜੀਹਾਂ ਬਰਸਦੀਆਂ।

॥ਦੋਹਿਰਾ॥
ਭੂਰਾ ਬੱਦਲ਼ ਗਿਆਨ ਸਿਓਂ, ਅਭੇ ਰਾਮ ਦਿਵਾਨ।
ਉੱਡੀਆਂ ਤੇਜ਼ ਵਛੇਰੀਆਂ, ਰਾਣੀ ਕੋਲ਼ੇ ਜਾਣ।

**ਮਨੋਹਰ ਭਵਾਨੀ ਛੰਦ—19**

ਆਇਆ ਦਿੱਲੀ ਤੋਂ ਪੈਗਾਮ, ਭੂਰਾ ਬੱਦਲ ਬਰਿਆਮ, ਗਿਆਨ ਸਿਉਂ ਤੇ ਅਭੇ ਰਾਮ,
ਥੰਮ ਸੀ ਚਤੌੜ ਦੇ। ਚੜ੍ਹਗੇ ਵਛੇਰਿਆਂ ਤੇ ਵਛੇਰੇ ਦੌੜਦੇ।
ਵਫ਼ਾਦਾਰ ਜੁਆਨ ਚਾਰੇ, ਟੱਪਦੇ ਪਹਾੜ ਭਾਰੇ, ਪਹੁੰਚ ਨਦੀ ਦੇ ਕਿਨਾਰੇ,
ਸੀ ਹਵਾਲ ਕਹਿਣ ਗਏ। ਸਿਆਣੀ ਪਟਰਾਣੀ ਤੋਂ ਸਲਾਹਾਂ ਲੈਣ ਗਏ।

ਖ਼ਤ ਅਰਜੈਂਟ ਆਵੇ, ਕਾਲਜ਼ਿਆਂ ਨੂੰ ਚੀਰੀ ਜਾਵੇ, ਤੈਨੂੰ ਬਾਦਸ਼ਾਹ ਸਦਾਵੇ,
ਖ਼ਿਲਜੀ ਪਠਾਣ ਜੀ, ਮਹਾਰਾਜ ਕੋਈ ਦਿਨ ਦਾ ਮਹਿਮਾਣ ਜੀ।
ਲੱਗੀ ਅੰਦਰ ਨੂੰ ਅੱਗ, ਲਹਿਜੇ ਲਾਜ ਦੀ ਨਾ ਪੱਗ, ਰਾਣੀ ਮਰਜਾਂ ਗੇ ਲੱਗ,
ਚੰਦ ਨੂੰ ਗ੍ਰਹਿਣ ਗਏ। ਸਿਆਣੀ ਪਟਰਾਣੀ ਤੋਂ ਸਲਾਹਾਂ ਲੈਣ ਗਏ।

ਕੀਤਾ ਖ਼ਿਲਜੀ ਨੇ ਖੋਟ, ਅਸੀਂ ਵੀ ਚਲਾਈਏ ਚੋਟ, ਰਾਣੀ ਅਕਲਾਂ ਦੀ ਕੋਟ,
ਲੈਕ ਰਾਜਪੂਤਣੀ। ਸੂਤਲਾਂ ਗੇ ਪੈਗੀ ਤਲਵਾਰ ਸੂਤਣੀ।
ਸੋਚ ਚੰਗੀ ਤਜ਼ਵੀਜ਼, ਨਈਂ ਤਾਂ ਹੋਜਾਂਗੇ ਗ਼ਲੀਜ਼, ਅੱਗੇ ਗਮਾਂ ਦੀ ਖ਼ਲੀਜ਼,
ਹੋ ਹੈਰਾਨ ਚੈਨ ਗਏ। ਸਿਆਣੀ ਪਟਰਾਣੀ ਤੋਂ ਸਲਾਹਾਂ ਲੈਣ ਗਏ।

ਰਾਣੀ ਮੰਨ ਖਾਂ ਯਕੀਨ, ਨਹੀਂ ਝੱਲਦੀ ਜ਼ਮੀਨ, ਦਿਲ-ਰਹੇ ਗ਼ਮਗੀਨ,
ਮੂੰਹ ਨੂੰ ਔਂਦੇ ਕਾਲ਼ਜੇ। ਜਾਣੀ ਕੋਈ ਹਿੱਕ ਤੇ ਅੰਗਿਆਰੇ ਬਾਲ਼ਜੇ।
ਬੀਤ ਚੱਲਿਆ ਪੂਰਾ ਸਾਲ, ਹੋਗੇ ਪੁੱਜਕੇ ਨਢਾਲ, ਸਾਡੇ ਕੈਣ 'ਚ ਭੂਪਾਲ,
ਨਾ ਹਮੇਸ਼ਾ ਰਹਿਣ ਗਏ। ਸਿਆਣੀ ਪਟਰਾਣੀ ਤੋਂ ਸਲਾਹਾਂ ਲੈਣ ਗਏ।

ਲੱਗਗੇ ਕੁੱਲਾਂ ਨੂੰ ਦਾਗ਼, ਰਾਣੀ ਲੁੱਟੀ ਦਾ ਸੁਹਾਗ, ਤੇਰਾ ਰੌਸ਼ਨ ਚਿਰਾਗ਼,
ਗੱਲ ਸੁੱਝੇ ਦੂਰ ਦੀ। ਕਰ ਕੋਈ ਬਾਤ ਅਕਲ-ਸਹੂਰ ਦੀ।

ਤੇਰੀ ਸਾਰਾ ਦੇਸ਼ ਮੰਨੇ, ਲਾਦੇ ਡੁੱਬਦਿਆਂ ਨੂੰ ਬੰਨੇ, ਹੱਡ ਫ਼ਿਕਰਾਂ ਨੇ ਭੰਨੇ।
ਹੋ ਖ਼ਰਾਬ ਨੈਣ ਗਏ। ਸਿਆਣੀ ਪਟਰਾਣੀ ਤੋਂ ਸਲਾਹ ਲੈਣ ਗਏ।

ਮੂੰਹੋਂ ਕੱਢ ਗੱਲ ਚੰਗੀ, ਮੌਤ ਮਿਲਦੀ ਨਾ ਮੰਗੀ, ਨਿੱਤ ਦੇ ਪਠਾਣ ਤੰਗੀ,
'ਬਾਬੂ' ਚੱਲੇ ਪੇਸ਼ ਨਾ। ਰਾਜਾ ਜੀ ਦੇ ਲਹੇ ਮਗਰੋਂ ਕਲੇਸ਼ ਨਾ।
ਰੋਈ ਜਾਂਦੇ ਬੁੱਢੇ ਠੇਰੇ, ਨੀਰ ਔਰਤਾਂ ਨੇ ਗੇਰੇ, ਪੈਗੇ ਕਿਲ੍ਹੇ 'ਚ ਹਨੇਰੇ,
ਮਹਿਲ ਦੇ ਚਨੈਣ ਗਏ। ਸਿਆਣੀ ਪਟਰਾਣੀ ਤੋਂ ਸਲਾਹਾਂ ਲੈਣ ਗਏ।

**ਬੈਂਤ—20**

ਰਾਣੀ ਪਦਮਣੀ ਨਾਗ ਦੇ ਕਹਿਣ ਲੱਗੀ,
ਮੇਰੀ ਬਾਤ ਪਰ ਕਰ ਲਿਉ ਗੌਰ ਤਾਂ ਵੇ।

ਮੇਰੀ ਲਾਇਕ ਤਜਵੀਜ਼ ਨੂੰ ਮੰਨ ਲੌਂ ਜੇ,
ਥੋਡੇ ਜਾਣ ਸਾਰੇ ਕੰਮ ਸੌਰ ਤਾਂ ਵੇ।

ਤੁਸੀਂ ਭੇਸ ਬਣਾ ਲਿਉ ਤੀਵੀਆਂ ਦੇ,
ਦਿੱਲੀ ਨਹੀਂ ਲੈ ਜਾਣੀਆਂ ਔਰਤਾਂ ਵੇ।

ਬੈਠ ਜਾਮਣਾਂ ਆਪ ਵਿੱਚ ਡੋਲਿਆਂ ਦੇ,
ਖੱਭੀ ਖਾਨ ਰਜਪੂਤ ਦਲੌਰ ਤਾਂ ਵੇ।

ਭੇਤ ਖੁਲ੍ਹ ਗਿਆ ਕਿਸੇ ਪੜਾਅ ਉੱਤੇ,
ਬੀਬਾ ਆਪ ਨੂੰ ਗੱਡ ਲੋ ਥੌਰ ਤਾਂ ਵੇ।

ਛੇਤੀ ਸ਼ਹਿਰ ਦਲੀਪ ਦੇ ਪਹੁੰਚ ਜਾਣਾ,
ਜਿਵੇਂ ਉੱਡਦਾ ਤੇਜ਼ ਜਨੌਰ ਤਾਂ ਵੇ।

ਕਹਿਣਾ ਐਸ ਡੋਲੇ ਵਿੱਚ ਪਦਮਣੀ ਐ,
ਪਾਸ ਖੜ੍ਹਕੇ ਕਰ ਲਿਉ ਚੌਰ ਤਾਂ ਵੇ।

ਆਗੀ ਪਦਮਣੀ ਚਾਹੜਲੈ ਮਹਿਲ ਤੋਂ ਤੂੰ,
ਰਹੂ ਮਾਰਦਾ ਚਮਕ ਬਲੌਰ ਤਾਂ ਵੇ।

ਝੱਟ ਕੱਢਦੂ ਬਾਦਸ਼ਾਹ ਪਿੰਜਰੇ 'ਚੋਂ,
ਐਸ ਵੱਜ੍ਹਾ ਛੁਡਾ ਲਿਉ ਕੌਰ ਤਾਂ ਵੇ।

ਜਦੋਂ ਪਹੁੰਚਗੇ ਆਣ ਪਠਾਣ ਬੱਚੇ,
ਮਾਰ ਤੇਗ ਹਲਾ ਦਿਉ ਮੌਰ ਤਾਂ ਵੇ।

ਲਹੂ ਕੱਢ ਡੱਕਲ ਦਿਉ ਛੱਪੜਿਆਂ ਨੂੰ,
ਵੱਢ-ਵੱਢ ਲਗਾ ਦਿਉ ਛੌਰ ਤਾਂ ਵੇ।

ਫਿਰਨ ਪੱਚਰੇ ਉਡਦੇ ਖ਼ਿਲਜੀਆਂ ਦੇ,
ਲਾਹ ਦਿਉ ਕੁੱਲ ਸਰੀਰ ਦੀ ਝੌਰ ਤਾਂ ਵੇ।

ਕਰੋ ਰੰਡੀਆਂ ਜੁਆਨ ਪਠਾਣੀਆਂ ਨੂੰ,
ਪਤਾ ਲੱਗ ਜੇ ਸ਼ਹਿਰ ਪਸ਼ੌਰ ਤਾਂ ਵੇ।

ਜਦੋਂ ਮਗਰ ਚੜ੍ਹਗੀ ਫ਼ੌਜ ਬਾਦਸ਼ਾਹ ਦੀ,
ਪਿਛਾਂਹ ਮੋੜ ਵਿਖਾ ਦਿਉ ਜੌਹਰ ਤਾਂ ਵੇ।

'ਰਜਬਲੀ' ਨਰੇਸ਼ ਤਸਰੀਫ਼ ਲਿਆਵੇ,
ਫੁੱਲਵਾੜੀਏ ਵਾੜ ਦਿਉ ਭੌਰ ਤਾਂ ਵੇ।

॥ਦੋਹਿਰਾ॥

ਚਿੱਠੀ ਲਿਖੀ ਚਤੌੜ ਤੋਂ, ਖ਼ਾਨ ਸਾਹਬ ਨੂੰ ਪੌਣ।
ਰਾਣੀ ਸਣੇ ਸਹੇਲੀਆਂ, ਦਾਰਲ ਖ਼ਲਾਫੇ ਔਣ।
ਮਾਨਾਂ ਪੁੰਨਾ ਬਾਲ਼ ਕੇ, ਵਧੀਆ ਰਾਸ ਰਚੌਣ।
ਭੇਸ ਜ਼ਨਾਨੇ ਕਰ ਲਏ, ਡੋਲਿਆਂ ਬੀਚ ਬਹੌਣ।

**ਹਲਾਰਾ ਤਰਜ਼—21**

ਇੱਕ ਮਾਨਾਂ ਲੁਹਾਰ ਰੰਗ ਲਾਲ-ਲਾਲ ਸੀ,
ਦੂਆ ਰੋਂਦਿਆਂ ਨੂੰ ਹਸੌਂਦਾ ਮਾਲੀਆਂ ਦਾ ਬਾਲ ਸੀ।
ਚਿਹਰੇ ਦੋਹਾਂ ਦੇ ਰਲੇ ਗਿਲਮਾਨ ਨਾਲ ਸੀ।
ਬੈਠੇ ਦੋਹਾਂ ਨੇ ਰੂਪ ਬਦਲਾਲੇ ਨਾਰ ਦੇ।

ਮੱਥੇ ਤਾਰਿਆਂ ਦੇ ਵਾਂਗ ਚਲਕੋਰਾਂ ਮਾਰਦੇ।
ਸੋਲ੍ਹਾਂ-ਸੋਲ੍ਹਾਂ ਸਾਲ ਦੇ ਜੁਆਨ ਲੈਰੇ 'ਜੇ।
ਗੋਲ੍ਹ-ਗੋਲ ਕਟੋਰਿਆਂ ਜੈਸੇ ਨੈਣ ਗਹਿਰੇ 'ਜੇ।
ਦੀਂਹਦੇ ਚਿੱਤਿਆਂ ਸਮਾਨ ਲੱਕ ਕਹਿਰੇ-ਕਹਿਰੇ 'ਜੇ।
ਜਾਣੀਂ ਉਡਦੇ ਫਿਰਨ ਵਾਂਗਰਾਂ ਪਤੰਗ ਦੇ।
ਮਾਨਾਂ ਪੁੰਨਾ, ਸ਼ੁਕੀਨ ਗੋਰੇ-ਗੋਰੇ ਰੰਗ ਦੇ।

ਦੋਹਾਂ ਕਾਕਿਆਂ ਨੇ ਕਰਲੇ ਜ਼ਨਾਨੇ ਭੇਸ 'ਜੇ,
ਸੋਹਣੇ ਕਾਲ੍ਹੇ ਬਰੀਕ ਧਾਗਿਆਂ ਜੈਸੇ ਕੇਸ 'ਜੇ।
ਇਕ ਹਿੱਕਾਂ ਉੱਤੇ ਪਾਲੇ ਨਕਲੇਸ 'ਜੇ।
ਦੂਜਾ ਗਲ੍ਹੇ ਵਿੱਚ ਕੈਂਠਾ ਜੜਾਊ ਪਾ ਲਿਆ।
ਮੂੰਹ ਨੂੰ ਧੋ ਕੇ ਸਬੂਣ ਸੇ ਸਰੂਪ ਲਾ ਲਿਆ।
ਤਾਜਿਆਂ ਫੁੱਲਾਂ ਤੋਂ ਬਣੇ ਸਰੀਰ ਸੋਹਲ 'ਜੇ।
ਖੰਡੋਂ ਮਿੱਠੇ ਸੁਰੀਲੇ ਕੋਲ ਜੈਸੇ ਬੋਲ 'ਜੇ।
ਲੈ ਕੇ ਅਤਰ ਫਲੇਲ ਲੀੜਿਆਂ ਤੇ ਡੋਲ੍ਹ 'ਜੇ।
ਦੂਰੋਂ ਜਾਂਦਿਆਂ ਨੂੰ ਜ਼ੁਲਫ ਭਜੰਗ ਡੰਗ ਦੇ।
ਮਾਨਾਂ, ਪੁੰਨਾ ਸ਼ਕੀਨ ਗੋਰੇ-ਗੋਰੇ ਰੰਗ ਦੇ।

ਦੋਵੇਂ ਕਿਲੇ ਚਿਤੌੜ ਵਿੱਚੋਂ ਸੋਹਣੇ ਲੱਭਲੇ।
ਬੁੱਲ੍ਹ ਲਾਲ ਬਣਾਲੇ ਪਾਨ ਲੈ ਕੇ ਚਬਲੇ।
ਛਿੱਲ ਗੰਢੇ ਦੀ ਉਤਲੇ ਬਰੀਕ ਫਬਦੇ।
ਸੋਣ ਮੁੱਖਾਂ ਸੁਨਹਿਰੀ ਉੱਤੇ ਚਿੱਟੇ ਦੰਦ ਦੇ।
ਮੂੰਹ ਤੇ ਬਿੰਦੀ ਸਜੇ ਜਿਉਂ ਪਰਵਾਰ ਚੰਦ ਦੇ।
ਮਾਤ ਬਿੰਡੇ ਕਰਾਂਤੇ ਜਦੋਂ ਗੌਂਦੇ ਗੌਣ ਨੂੰ।
ਪੈਂਦੇ ਮੋਰਾਂ ਦੇ ਵਾਂਗੂੰ ਲਚਕਾਰੇ ਧੌਣ ਨੂੰ।
ਪੰਜਵਟੀ 'ਚੋਂ ਜਿਹੇ ਜ੍ਹੀ ਥਿਆਗੀ ਰੌਣ ਨੂੰ।
ਚੂੜੇ ਹੱਥੀਂ ਝੜਾਲੇ ਸੀ ਬਲੌਰੀ ਰੰਗ ਦੇ।
ਮਾਨਾਂ, ਪੁੰਨਾਂ ਸ਼ਕੀਨ ਗੋਰੇ-ਗੋਰੇ ਰੰਗ ਦੇ।

ਗੋਲ੍ਹ ਬਾਹਾਂ ਸਪਰਿੰਗ ਸਨ ਕੂਹਣੀਆਂ।
ਸੋਹਣ ਉਂਗਲਾਂ ਜਾਣੀਂ ਦੀ ਸਫ਼ੈਦ ਪੂਣੀਆਂ।
ਫੜ ਡੋਲ੍ਹਿਆਂ ਤੋਂ ਰਾਣੀਆਂ ਪਠਾਣਾਂ ਧੂਣੀਆਂ।
ਨੱਕਾਂ ਤਿਖਿਆਂ ਦੇ ਧਾਰ ਤਲਵਾਰਾਂ ਵਰਗੇ।
ਗੇਂਦ ਪੱਟ ਦੇ ਹਿੱਕ ਤੇ ਬਣਾਕੇ ਧਰਗੇ।

ਰੂਪ ਪਰੀ ਹੁਸਨ ਬਾਨੋਂ ਨਾਲ਼ ਰਲ਼ਦੇ।
ਝੂਲ-ਝੂਲ ਹੰਸ਼ ਵਾਂਗੂੰ ਚਾਲ ਚਲਦੇ।
ਰੁਖਸਾਰੇ ਜਿਉਂ ਸੇਬ ਕਸ਼ਮੀਰ ਵੱਲ ਦੇ।
ਪਿੰਡੇ ਸੈਂਚੇ 'ਚ ਢਾਲ਼ੇ 'ਵੇ ਮਲੂਕ ਅੰਗ ਦੇ।
ਮਾਨਾਂ, ਧੁੰਨਾਂ ਸ਼ਕੀਨ ਗੋਰੇ-ਗੋਰੇ ਰੰਗ ਦੇ।

ਬਾਗ਼ੋਂ ਮਹਿੰਦੀ ਲਿਆ ਹਥੇਲੀ ਲਿੱਪਜੇ।
ਨਿੱਕੇ ਕੰਨ ਦਰਿਆ ਤੋਂ ਜਿਉਂ ਲਿਆਂਦੇ ਸਿੱਪ 'ਜੇ।
ਵਾਹਕੇ ਵਾਲ਼ ਸਿਰਾਂ ਤੇ ਜੜੱਲੇ ਕਲਿੱਪ 'ਜੇ।
ਨਾਸ਼ਾਂ ਤੰਗ ਤਿਲਾਂ ਦਿਆਂ ਫੁੱਲ੍ਹਾਂ ਦੇ ਸੁਰਾਖ਼ ਜਿਉਂ।
ਗੋਲ਼-ਮੋਲ਼ ਸੀ ਠੋਡੀਆਂ ਕੰਧਾਰੀ ਨਾਖ ਜਿਉਂ।

ਸਾਫ ਕਰ ਦੀਆ ਰੱਗੜ ਕੇ ਅੱਡੀਆਂ।
'ਰਜਬਲੀ' ਮਸਾਂ-ਮਸਾਂ ਟੈਸਾਂ ਕੱਢੀਆਂ।
ਬਹਿਣ ਡੋਲੇ 'ਚ ਲਾ ਕੇ ਤੇ ਸ਼ਿੰਗਾਰ ਨੱਢੀਆਂ।
ਹੱਥੀ ਰੇਸ਼ਮੀ ਰੁਮਾਲ ਉੱਡੇ ਵਾਂਗ ਫੰਘਦੇ।
ਮਾਨਾਂ, ਧੁੰਨਾਂ ਸ਼ਕੀਨ ਗੋਰੇ-ਗੋਰੇ ਰੰਗ ਦੇ।

**ਬੈਂਤ—22**

ਰਾਣੀ ਆਵਣਾ ਸਾਥ ਸਹੇਲੀਆਂ ਦੇ,
ਖ਼ਬਰ ਭੇਜਤੀ ਖ਼ਿਲਜੀਆਂ ਢੰਗੀਆਂ ਨੂੰ।

ਦਿੱਤਾ ਭੇਜ ਪਠਾਣ ਨੇ ਚਾਕਰਾਂ ਨੂੰ,
ਰਾਹ ਦੇ ਵਿੱਚ ਅਠੌਣ ਨਾ ਤੰਗੀਆਂ ਨੂੰ।

ਵੀਹ-ਵੀਹ ਕੋਸ ਤੇ ਆਣ ਛੜਕਾ ਕਰਤੇ,
ਥਾਂ-ਥਾਂ ਭੇਜ ਕੇ ਮਾਸ਼ਕੀ-ਭੰਗੀਆਂ ਨੂੰ।

ਕਰ ਦੇਣਗੇ ਸਾਫ਼ ਤਰਾਫੀਆਂ ਨੂੰ,
ਸੂਲ਼ਾਂ, ਦੁੱਖ ਪਚੌਣ ਨਾ ਜੰਘੀਆਂ ਨੂੰ।

ਤੰਬੂ ਤਾਣ ਕਨਾਤ ਵੀ ਜੋੜਤੇ ਸੀ,
ਠੰਡੀ ਛਾਂ ਕਰ ਸੰਘਣੀਆਂ ਝੰਗੀਆਂ ਨੂੰ।

ਪੌਣੇ ਸੱਜਰੇ ਬਣੇ ਤਲਾਬ ਉੱਤੇ,
ਜਿੱਥੇ ਨ੍ਹੌਣ ਉਤਾਰ ਕੇ ਅੰਗੀਆਂ ਨੂੰ।

ਤੇਲ ਮਹਿਕਦੇ ਅੱਤਰ ਫਲੇਲ ਘੱਲੇ,
ਵੌਹਣ ਕੇਸ ਖਿਲਾਰਕੇ ਕੰਘੀਆਂ ਨੂੰ।

ਕਰੇ ਤਿਆਰ ਪਲੇਟ ਫ਼ਲੂਦਿਆਂ ਨੂੰ,
ਬਹਿਕੇ ਖਾਣ ਜਲੇਬੀਆਂ ਚੰਗੀਆਂ ਨੂੰ।

ਗੋਟੇ ਲੌਣ ਰਜਪੂਤ ਲੈ ਰੇਸ਼ਮਾਂ ਨੂੰ,
ਲੈ ਕੇ ਡੋਲੀਆਂ ਰੰਗ ਬਰੰਗੀਆਂ ਨੂੰ।

ਥਾਂ-ਥਾਂ ਮਿਲਣ ਮਠਿਆਈਆਂ ਖਾਣ ਨੂੰ ਜੀ,
ਤੇਗ਼ਾਂ ਕੱਢ ਮਿਆਨ 'ਚੋਂ ਨੰਗੀਆਂ ਨੂੰ।

'ਰਜਬਲੀ' ਰਜਪੂਤ ਤਿਆਰ ਹੋਗੇ,
ਢੋਲ ਕੁੱਟ ਵਜੌਣ ਸਰੰਗੀਆਂ ਨੂੰ।

॥ਦੋਹਿਰਾ॥

ਹੋਗੀ ਰਵਾਂ ਚਤੌੜ ਤੋਂ, ਰਹੇ ਡੋਲੜੇ ਜਰਕ।
ਦੂਰੋਂ ਲਿਸ਼ਕਾਂ ਮਾਰਦੇ, ਜਿਵੇਂ ਸੁਨਹਿਰੀ ਵਰਕ।

**ਸੋਲ੍ਹਾਂ ਅੱਖਰਾਂ ਛੰਦ—23**

ਤਾਬੜ-ਤੋੜ ਸੁਨੇਹੇ, ਦਿੱਲੀਉਂ ਔਣ ਪਠਾਣਾਂ ਦੇ।
ਹਾਲ ਵਰਾਨ ਬਣਾਤੇ, ਲਿਆਣ ਚਤੋੜੋਂ ਰਾਣਾ ਦੇ।
ਕਰਨ ਜੁਆਨ ਤਿਆਰੀ, ਨਕਲ ਉਤਾਰੀ ਨਾਰਾਂ ਦੀ,
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਲੱਗ 'ਗੀ ਦੇਖ ਹਰਾਨੀ, ਰਾਜਪੂਤ ਪਲ ਵਿੱਚ ਬਣ ਕੀ ਗਏ,
ਪੈਰੀਂ ਪੌਣ ਪੰਜੇਬਾਂ, ਹੱਥ ਵਿੱਚ ਛਣਕਣ ਛਣਕੀ ਗਏ।
ਸੂਰਜ ਵਾਂਗੂੰ ਵਜਦੀ, ਝਲਕ ਸੁਨਹਿਰੀ ਹਾਰਾਂ ਦੀ,
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਗੋਟੇ ਨਾਲ ਮੜ੍ਹਾਤੇ, ਡੋਲੇ ਰੇਸ਼ਮ ਤਾਣ ਕੇ,
ਲਿਆ ਦਿਉ ਝੱਟ ਪਟਮੇਲ੍ਹੀ, ਯਾਦ ਕਰਾ ਦਿਓ ਨਾਨਕੇ।
ਦਿੱਲੀ ਦੇ ਵਿੱਚ ਚੱਲਦੇ, ਪੈਣੀ ਲੋੜ ਹਥਿਆਰਾਂ ਦੀ,
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਖਾਵਣ ਲੱਗ'ਗੀ ਜੋਸ਼, ਉਬਾਲੇ ਜੁਆਨੀ ਬੌਹਤ ਦੀ,
ਮੁਰਚਿਆਂ ਤੇ ਬੰਨ੍ਹਲੀ, ਘੁਟਕੇ ਪਹੁੰਚੀ ਮੌਤ ਦੀ।
ਇੱਕ ਦਮ ਮਾਰਚ ਕਰਦੀ, ਟੰਡਲੀ ਚਾਰਾਂ ਚਾਰਾਂ ਦੀ।
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਮੋਢੀਂ ਡੋਲੇ ਚੱਕਦੇ, ਸ਼ੇਰ ਬਹਾਦਰ ਕਾਰ ਮੇਂ,
ਤੇਜ਼ ਬਰੋਲ਼ਿਆਂ ਵਾਂਗੂੰ, ਘੁਕਦੇ ਜਾਂਦੇ ਬਾਰ ਮੇਂ।
ਨੇਰ੍ਹੀ ਵਾਂਗੂੰ ਚੜ੍ਹਗੀ, ਪਲਟਣ ਕਈ ਹਜ਼ਾਰਾਂ ਦੀ,
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਬੜਾ ਤਬੇਲਾ ਭਾਰਾ, ਚੁਗ ਲਿਆ ਚਾਰ ਤਰੰਗਾਂ ਨੂੰ,
ਤੇਜ਼ ਦਰਿਆਈ ਘੋੜੇ, ਉਡਦੇ ਲਾਕੇ ਫੰਗਾਂ ਨੂੰ।
ਬਾਡੀ-ਗਾਰਡ ਲੈਲੀ, ਫ਼ਸਟ ਕਲਾਸ ਸਵਾਰਾਂ ਦੀ,
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਨੌਕਰ ਚਾਕਰ ਭੇਜੇ, ਸ਼ਾਹ ਨੇ ਸ਼ਹਿਰ ਗਰਾਵਾਂ ਮੇਂ,
ਹਰ ਸ਼ੈ ਹਾਜ਼ਰ ਮਿਲਦੀ, ਜਾਂਦੇ ਠਹਿਰ ਪੜਾਵਾਂ ਮੇਂ।
ਅਰਜ਼ੈਂਟ ਡਿਊਟੀ ਲਾਤੀ, ਹਰ ਥਾਂ ਖ਼ਿਦਮਤ ਗਾਰਾਂ ਦੀ,
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

ਦੂਰੋਂ ਡੋਲੇ ਔਂਦੇ ਟਹਿਕਣ ਵਾਂਗ ਸਤਾਰਿਆਂ ਦੇ,
ਦੇਖਣ ਲਗਗੇ ਸ਼ਹਿਰੀ, ਉੱਪਰ ਚੜ੍ਹੇ ਚੁਬਾਰਿਆਂ ਦੇ।
'ਬਾਬੂ' ਖ਼ਿਲਕਤ ਖੜ੍ਹਗੀ, ਚਾਂਦਨੀ ਚੌਂਕ ਬਜ਼ਾਰਾਂ ਦੀ।
ਜਾਣ ਜਰਕਦੇ ਡੋਲੇ, ਬੱਝਗੀ ਲਾਰ ਕੁਹਾਰਾਂ ਦੀ।

**ਬੈਂਤ—24**

ਅਭੇ ਰਾਮ ਦੁਆਨ ਨੇ ਅਰਜ਼ ਕੀਤੀ,
ਸ਼ਾਹਾ ਛਡਦੇ ਰਾਜਿਆਂ ਨੂੜਿਆਂ ਨੂੰ।

ਪੂਰੀ ਹੋਣ ਦਿਉ ਰਸਮ ਦੂਹਰਾ ਦੀ ਜੀ,
ਰਾਣੀ ਭੰਨ ਦੇ ਦੰਦ ਦੇ ਚੂੜ੍ਹਿਆਂ ਨੂੰ।

ਰਾਜਾ ਹਾਰ ਗਿਆ ਕੌਲ-ਇਕਰਾਰ ਕਰਕੇ,
ਕਹੇ ਦਿਲੋਂ ਭੁਲਾ ਦਿਤਾ ਕੂੜਿਆਂ ਨੂੰ।

ਆਈ ਪਦਮਣੀ ਨਾਰ ਧਿਰਕਾਰ ਦੇਵੇ,
ਰਤਨ ਸੈਨ ਦੇ ਵਰਗਿਆਂ ਨੂੜਿਆਂ ਨੂੰ।

ਸ਼ੀਸ਼-ਮਹਿਲ ਦੀ ਚਿੱਟਕਣੀ ਖੋਹਲ ਦੇਣੀ,
ਖੋਲ੍ਹ ਬਾਹਰ ਡਹਾ ਦਿਉ ਮੂੜ੍ਹਿਆਂ ਨੂੰ।

ਬਾਥ ਰੂਮ ਦੇ ਵਿੱਚ ਇਸ਼ਨਾਨ ਕਰਕੇ,
ਲੌਣ ਅੱਤਰ ਖਲਾਰ ਕੇ ਜੂੜਿਆਂ ਨੂੰ।

ਮਟਰ ਗੋਭੀਆਂ ਭਾਜੀਆਂ ਤਿਆਰ ਕਰਕੇ,
ਗੋਕਾ ਘਿਉ ਲੈ ਰਾੜ੍ਹ ਦਿਉ ਪੂੜ੍ਹਿਆਂ ਨੂੰ।

ਬਾਸ ਮਤੀ ਮੰਗਾਇਕੇ ਖੀਰ ਧਰਨੀ,
ਦੇਸੀ ਖੰਡ ਦੇ ਧੂੜ ਦਿਉ ਧੂੜਿਆਂ

ਧਰੋ ਸੇਬ ਅੰਗੂਰ ਪਲੇਟ ਮੇਂ ਜੀ,
ਦੂਰ ਰੱਖਣਾ ਬੇਰ, ਲਸੂੜਿਆਂ ਨੂੰ।

ਪਹਿਲਾਂ ਲੌਂਗ ਤੇ ਲੈਚੀਆਂ ਚਿੱਥ ਕੇ ਤੇ,
ਤਾਜ਼ੇ ਪਾਨ ਲਗਾਉਣ ਮਸੂੜਿਆਂ ਨੂੰ।

ਸੁਬ੍ਹਾ ਕਰੂਗੀ ਸੈਰ ਢੁੱਲ ਵਾੜੀਆਂ ਦੀ,
ਲਊ ਸ਼ਾਮ ਨੂੰ ਝੂਟ ਭੰਗੂੜਿਆਂ ਨੂੰ।

ਹੀਰੇ ਜੜੇ 'ਵੇ ਹੋਣ ਵਿੱਚ ਕੰਠਿਆਂ ਦੇ,
ਪਾ ਕੇ ਪਿਆਰ ਵਧਾਵਦਾ ਗੂੜਿਆਂ ਨੂੰ।

ਆਈਆਂ ਹੱਥ ਸੁਨਹਿਰੀ ਗਾਗਰਾਂ ਜੀ,
ਪਕੂੇ ਭੰਨ ਚਟੂਰਿਆਂ ਕੂੜਿਆਂ ਨੂੰ।

'ਰਜਬਲੀ ਖ਼ਾਂ' ਸਾਇਰੀਆਂ ਕਰਨ ਲੱਗਾ,
ਸਿੱਖ ਈੜੀਆਂ, ਆੜਿਆਂ, ਊੜਿਆਂ ਨੂੰ।

॥ਦੋਹਿਰਾ॥
ਲਾਖੇ ਸ਼ਾਹ ਨੂੰ ਪੈ ਗਿਆ, ਦੇਖ ਡੋਲੜੇ ਭਰਮ।
ਹੁਣ ਜ਼ਿੰਦਗੀ ਮੁਸ਼ਕਲ ਬਚੇ, ਬਣੇ ਕਾਲਜੇ ਵਰਮ।

ਤਰਜ਼—25
ਚੂੜੇ ਭੰਨਦਾ ਗਿਆ ਠੱਕ-ਠੱਕ ਜੀ, ਪੈ ਗਿਆ ਲਾਖੇ ਸ਼ਾਹ ਨੂੰ ਸ਼ੱਕ ਜੀ,
ਦੋ ਹੱਥ ਘੁੱਟਕੇ ਫੜ ਲਿਆ ਲੱਕ ਜੀ, ਤੇ ਜਿਉਂ ਟੁੱਟਗੀ ਢੂਈ ਜੀ।
ਡੋਲੇ ਦੇ ਵਿੱਚ ਫਸਣ ਜਿਹਾ ਚੱਕੀ ਫਿਰੇ ਦਮੂਹੀ ਜੀ।
ਥੱਰ-ਥੱਰ ਕੰਬਦਾ ਫਿਰਦਾ ਲਾਲਾ, ਲਗਦਾ ਜੇਠ ਮਹੀਨੇ ਪਾਲਾ,
ਹੋਰੂੰ ਬੋਲੇ ਕਾਹਲ਼ਾ-ਕਾਹਲਾ, ਕਾਲ਼ਾ ਹੋ ਗਿਆ ਕੋਲਿਆਂ ਤੋਂ।
ਡੋਲ਼ਿਆਂ ਵਿੱਚ ਅੱਗ ਮੱਚਦੀ। ਲੱਗਦਾ ਸੇਕ ਬਰੋਲਿਆਂ ਤੋਂ।

ਨੱਕ ਜਿਉਂ ਥੋਥਾ ਦਾਹੜਾ ਖੋਦਾ, ਸਿਰ ਜਿਉਂ ਮੁਗ਼ਦਰ ਗੱਜ ਦਾ ਬੋਦਾ,
ਮਾਤਾ ਨਿੱਕਲੀ ਲੱਗਿਆ ਲੋਦਾ, ਟੁੱਟਗੀਆਂ ਜਾਹੜਾਂ ਵਿਰਲੀਆਂ ਜੀ।
ਮੂੰਹ ਵਿੱਚ ਜੀਭ ਫਿਰੇ ਜਿਉਂ ਪੂਛ ਹਲਾਵਣ ਕਿਰਲੀਆਂ ਜੀ।
ਭੂਰਾ ਬੱਦਲ ਸੱਜੇ ਖੱਬੇ, ਤੇ ਦੰਦ ਕਿਰਚਣ ਠਾਕਰ ਕੱਬੇ,
ਝੋਟਿਆਂ ਵਾਲ਼ੇ ਘਰ ਦੁੱਧ ਲੱਭੇ, ਡਿਗਿਆਂ ਬੰਬ ਦਿਆਂ ਗੋਲਿਆਂ ਤੋਂ।
ਡੋਲ਼ਿਆਂ ਵਿੱਚ ਅੱਗ ਮੱਚਦੀ, ਲੱਗਦਾ ਸੇਕ ਬਰੋਲਿਆਂ ਤੋਂ।

ਵਰਦੀ ਪਾ ਬੈਣ ਬਬੂ ਮੁੱਬੂ, ਔਂਦਾ ਪਲ-ਪਲ ਮਗਰੋਂ ਹੁੱਬੂ,
ਪਗੜੀ ਢੈਗੀ ਤਿਲਕਿਆ ਸੁੱਬੂ, ਆ ਨਾਲ਼ ਵਜਦਾ ਗਿੱਟਿਆਂ ਤੇ।
ਰੁੱਗ-ਰੁੱਗ ਲਾਲ਼ਾਂ ਡਿਗਦੀਆਂ, ਕਪੜਿਆਂ ਚਿੱਟਿਆਂ-ਚਿੱਟਿਆਂ 'ਤੇ।
ਦੇਵੀ ਪੂਜਾਂ ਟਲ਼ ਜਿਓ ਭਾਣਿਉਂ, ਰਾਣੀ ਰੋਂਦੀ ਮਰਜੂ ਨਿਆਣਿਓ;
ਕੀ ਮੈਂ ਕਰਲੂੰ ਬਚੜਿਓ ਸਿਆਣਿਉਂ, ਖ਼ਿਲਜੀ ਕੱਢਦੂ ਖੋਲ਼ਿਆਂ 'ਚੋਂ।
ਡੋਲ਼ਿਆਂ ਵਿੱਚ ਅੱਗ ਮੱਚਦੀ, ਲੱਗਦਾ ਸੇਕ ਬਰੋਲਿਆਂ ਤੋਂ।

ਚੌਥਾ ਹਿੱਸਾ ਰਿਹਾ ਝੂਰ-ਝੂਰ 'ਕੇ, ਹੱਥ ਲਾ ਕੰਨ ਨੂੰ ਢਿੱਡ ਨੂੰ ਖੁਰਕੇ;
ਕੋਲ਼ੇ ਲੰਘਦਾ ਭੂਰਾ ਘੁਰੱਕੇ, ਕਰੀਆਂ ਬੁੱਲ੍ਹੀਆਂ ਢਿੱਲੀਆਂ ਤੋਂ।
ਅੱਖੀਆਂ ਮੀਚੀ ਫਿਰੇ ਕਬੂਤਰ ਗੋਲਾ ਡਰਦਾ ਬਿੱਲੀਆਂ ਤੋਂ।
ਮੱਲਿਆ ਦੁੱਧ ਪੇੜੇ ਖਾ ਚਿਰਦਾ, ਠੇਡਾ ਖਾ ਮੂਤਣ ਗਿਆ ਗਿਰਦਾ,
ਸੁਰਤ ਭਲਾਤੀ ਡਿਗਦਾ ਫਿਰਦਾ, ਜੈਸੇ ਗਿਦੜ ਮਧੋਲਿਆਂ ਤੋਂ।
ਡੋਲ਼ਿਆਂ ਵਿੱਚ ਅੱਗ ਮੱਚਦੀ। ਲੱਗਦਾ ਸੇਕ ਬਰੋਲਿਆਂ ਤੋਂ।

ਮਾਰਿਆ ਪੈਰ ਕੁਹਾੜਾ ਆਪੇ, ਡੋਲਿਆਂ ਬੀਚ ਕਿਸ ਔਂਦੇ ਛਾਪੇ,
ਲੜ ਜਿਆ ਉਡਦਾ ਤਿਬਕਲੇ ਜਾਪੇ, ਲਾਲਾ ਤਿੰਹੂੰ-ਤਿੰਹੂੰ- ਕਰਮਾਂ ਤੇ।
ਨਹਿਰ ਟੁਟੀ ਜਿਉਂ ਮੇਟ ਵਿਚਾਰਾ, ਫਿਰਦਾ ਵਰਮਾਂ ਤੇ।
ਠਾਕਰ ਦਿੱਸ ਦੇ ਜਾਣੀਂ ਡੇਣਾਂ, ਬਚ ਗਿਆ ਸਮਝੂੰ ਪਦਮਣੀਆਂ ਭੈਣਾਂ,
ਕੋਈ ਵੈਰ ਪਠਾਣਾਂ ਲੈਣਾ, ਇਹਨਾਂ ਲਾਲਿਆਂ ਭੋਲ਼ਿਆਂ ਤੋਂ।
ਡੋਲ਼ਿਆਂ ਵਿੱਚ ਅੱਗ ਮੱਚਦੀ। ਲੱਗਦਾ ਸੇਕ ਬਰੋਲਿਆਂ ਤੋਂ।

'ਬਾਬੂ' ਭਰਮ ਮਿੱਟਣ ਨਾ ਦਿਲ ਦੇ, ਦਿੱਸਦੇ ਨਵੇਂ-ਨਵੇਂ ਗੁਲ ਖਿਲਦੇ,
ਫੜ-ਫੜ ਕਰਦੇ ਫੰਘ ਜੇ ਹਿੱਲਦੇ, ਲਗੜ ਉਤਾਂਹ ਨੂੰ ਬੁੜਕਣ ਜੀ।
ਜੇ ਹੁੰਦੀਆਂ ਪਦਮਣੀਆਂ, ਖੁੰਬ-ਰਿਆ ਵਾਂਗੂੰ ਗੁੜ੍ਹਕਣ ਜੀ।
ਦਿਲ ਜਿਹਾ ਹਿੱਲਦਾ ਫਿਰਦਾ ਮੇਰਾ, ਮੇਰਾ ਵਗਦਾ ਨਾ ਪਰ ਜੇਰਾ,
ਦਿਸਜੇ ਨਾਗਵੱਤੀ ਦਾ ਚੇਹਰਾ, ਲਗਜੂ ਖ਼ਬਰ ਫਰੋਲ਼ਿਆਂ ਤੋਂ।
ਡੋਲ਼ਿਆਂ ਵਿੱਚ ਅੱਗ ਮੱਚਦੀ। ਲੱਗਦਾ ਸੇਕ ਬਰੋਲਿਆਂ ਤੋਂ।

॥ਦੋਹਿਰਾ॥
ਚੂੜੇ ਭੰਨਦੀ ਨੰਘ ਗਈ, ਪਿਛਾਂਹ ਜਦੋਂ ਸਰਕਾਰ।
ਲਾਖੇ ਸ਼ਾਹ ਸਭ ਨੂੰ ਕਹੇ, ਮੈਨੂੰ ਨਾ ਇਤਬਾਰ।

**ਮੁਕੰਦ ਛੰਦ—26**
ਲਾਖੇ ਸ਼ਾਹ ਪੁਕਾਰਦਾ, ਪਠਾਣਾ ਬਲੀਆ।
ਅਭੇ ਰਾਮ ਛਲ਼ ਨਾ ਦਖਾਜੇ ਛਲੀਆ।
ਤੇਰੇ ਨਾਲ਼ ਕਰਜੇ ਚਲਾਕੀ ਆਹਾ ਨਾ।
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

ਪਤਲੇ ਕਹਾਰ ਦੀਂਹਦੇ ਵਾਂਗ ਤਾਗਿਆ ਦੇ,
ਡੇਗਣ ਪਠਾਨ ਵਾਂਗਰਾਂ ਸੁਹਾਗਿਆਂ ਦੇ।

ਕਿਤੇ ਚੌਖੜੇ ਦਾ ਬੰਨ੍ਹਣ ਕਰਾਹਾ ਨਾ।
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

ਡੋਲ਼ੇ ਸਾਰੇ ਘੇਰਕੇ ਵਗਲ ਓਹ-ਥਾਂ ਦੇ,
ਮਾਰ ਮਾਰ ਲੈਂਣ ਨਾ ਮੁਹਾਰੇ ਲੋਥਾਂ ਦੇ।
ਰਾਜਪੂਤ ਭੂਰਾ ਬੱਦਲ ਜਲਾਹਾ ਨਾ,
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

ਸੂਰਮਿਆਂ ਦੇ ਮੱਥੇ ਜੇ ਸਬੱਬੀਂ ਜੁੜਗੇ,
ਅੱਜ ਸੁੱਕੇ ਆਕੇ ਜੇ ਦਿੱਲੀ 'ਚੋਂ ਮੁੜਗੇ।
ਦੇਹਣਾ ਚੰਬਲ ਦਾ ਟੱਪਣ ਢਾਹਾ ਨਾ,
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

ਦਗ਼ਾ ਕਰੂ ਹੋਜਿਉ ਪਠਾਣੋਂ ਢੈਲੇ ਨਾ,
ਨਹਿਰ ਵਗੇ ਨਿਕਲ਼ ਨਿੱਕਲ ਮੈਲ਼ੇ ਨਾ।
ਲੱਗਜੇ ਬਜ਼ਾਰੀਂ ਹੋਣ ਹਾਹਾ-ਹਾਹਾ ਨਾ,
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

ਢੁੱਕਪੀਂ ਨਾ ਨੇੜੇ ਫੁੱਲਵਾੜੀ ਜਾਣਕੇ,
ਖਾਨ ਸਾਹਬ ਯਾਦ ਨਾ ਕਰਾਂਦੇ ਨਾਨਕੇ।
ਸੈਹਾ ਦਿਸੇ ਵੱਢ ਜੇ ਘਰੂਟ ਝਾਹਾ ਨਾ,
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

ਕੋਈ ਜੇ ਫ਼ਰੇਬ ਕਰ ਲਿਆ ਫ਼ਰੇਬੀਆਂ,
ਚਿਣੀਆਂ ਨਾ ਰਹਿਣ ਮਹਿਲ ਮੇਂ ਜਲੇਬੀਆਂ।
ਰਹਿ ਜੇ ਡੱਟਿਆ ਫਲੇਲ ਦਾ ਕੜਾਹਾ ਨਾ,
ਬੱਝੇ ਅਭੇਰਾਮ ਤੇ ਯਕੀਨ ਸ਼ਾਹਾ ਨਾ.

ਥੱਕਜੇ ਮਰਾਸਣ ਕਰੋਂਦੀ ਸਿਆਪੇ ਨਾ,
ਦਿਸਦਾ ਫਰੇਬ ਤੇ ਸਚਾਈ ਜਾਪੇ ਨਾ।
'ਬਾਬੂ' ਰਹਿਜੇ ਖ਼ਾਨ ਸਾਹਬ ਬੇ-ਨਿਕਾਹਾ ਨਾ,
ਬੱਝੇ ਅਭੇ ਰਾਮ ਤੇ ਯਕੀਨ ਸ਼ਾਹਾ ਨਾ।

### ਬੈਂਤ—27

ਦੂਜੀ ਵਾਰ ਦਿਵਾਨ ਤਗੀਦ ਕਰਦਾ,
ਦੇਖੀ ਬਾਦਸ਼ਾਹ ਕੰਮ ਦਲੱਲ ਹੋਵੇ।

ਅਭੇ ਰਾਮ ਦਾ ਨਹੀਂ ਇਤਬਾਰ ਮੈਨੂੰ,
ਕੋਈ ਨਵਾਂ ਬਣਾਂਵਦਾ ਛੱਲ ਹੋਵੇ,

ਕਦੇ ਸੂਰਮੇਂ ਦੇਣ ਜ਼ਨਾਨੀਆਂ ਨਾ,
ਗ਼ੈਰ ਪਾਸ ਨਾ ਇਸਤਰੀ ਘੱਲ ਹੋਵੇ।

ਡੋਲ਼ਿਆਂ ਵਿੱਚ ਨਾ ਹੋਣ ਰਾਜਪੂਤ ਬੱਚੇ,
ਲੋੜ-ਲੋੜ ਬਿਨਾਂ ਨਾ ਠੱਲ੍ਹ ਹੋਵੇ।

ਘਰੋਂ ਆ ਗਿਆ ਪਦਮਣੀ ਲੈਣ ਨੂੰ ਤੂੰ,
ਸ਼ਹਿਰ ਵਿੱਚ ਨਾ ਪਿਆ ਤਰਥੱਲ ਹੋਵੇ।

ਜਿਹੜੇ ਆਬ ਨੂੰ ਆਬ-ਹਿਯਾਤ ਸਮਝੋਂ,
ਵੇਖੀਂ ਜ਼ਹਿਰ ਦੀ ਭਰੀ ਵੀ ਡੱਲ ਹੋਵੇ।

ਦਿਸੇ ਉੱਪਰੋਂ ਸਾਫ਼ ਅਕਾਸ ਤੈਨੂੰ।
ਦਲ-ਦਲ ਜ਼ਮੀਨ ਨਾ ਚੱਲ ਹੋਵੇ।

ਖਾਵੇਂ ਸਮਝ ਕੰਧਾਰ ਦਾ ਸੇਬ ਸ਼ਾਹਾ,
ਕੌੜੇ ਤੁੰਮਿਆਂ ਦੀ ਕਿੱਤੇ ਵੱਲ ਹੋਵੇ।

ਰੰਗ ਮਾਲਟਿਆਂ ਵਾਂਗਰਾਂ ਨਜ਼ਰ ਆਵੇ,
ਏਸ ਬਿਰਛ ਦਾ ਤੁਰਸ ਨਾ ਫੱਲ ਹੋਵੇ।

ਵਿੱਚ ਵੜ ਗਿਆ ਸਮਝਕੇ ਹਿਰਨੀਆਂ ਤੂੰ,
ਵੇਖੀਂ ਚਿੱਤਰੇ ਸ਼ੇਰ ਦਾ ਝੱਲ ਹੋਵੇ।

ਡੰਗੂ ਸੱਪ ਸੰਭਾਲ਼ ਕੇ ਹੱਥ ਲੌਣਾਂ,
ਉੱਤੇ ਚੜ੍ਹੀ ਖ਼ਰਗੋਸ ਦੀ ਖੱਲ ਹੋਵੇ।

ਮੁਸ਼ਕਲ ਲਾਹਮਣੀ ਓਸਦੀ ਆਬਰੂ ਜੀ,
ਖਿੰਡੀ ਵਿੱਚ ਜਹਾਨ ਦੇ ਭੱਲ ਹੋਵੇ।

ਤਿੜੇ 'ਬਾਲੀਆਂ' ਡੰਗ ਸਗਰੀਵ ਤਾਈਂ,
ਉਹਦੇ ਨਾਲ ਰਘਬੀਰ ਦਾ ਬੱਲ ਹੋਵੇ।

ਰੌਣਾਂ ਜਾਨਕੀ ਮਗਰ ਨਾ ਜਾਨ ਦੇਦੀਂ,
ਸੀਨੇ ਵਿੱਚ ਤਲਵਾਰ ਦਾ ਸੱਲ ਹੋਵੇ।

ਅੱਜ ਕੁੱਲ ਪਟਿੱਆਰੀਆਂ ਫੋਲ਼ਲਾ ਤੂੰ,
ਖ਼ਾਨ ਸਾਹਿਬ ਮਖ਼ੌਲ ਨਾ ਕੱਲ੍ਹ ਹੋਵੇ।

'ਰਜਬਲੀ' ਉਸਤਾਦ ਤੋਂ ਪੁੱਛ ਲੈਣਾਂ,
ਜਦੋਂ ਆਪ ਸਵਾਲ ਨਾ ਹੱਲ ਹੋਵੇ।

॥ਦੋਹਿਰਾ॥

ਭੂਰਾ ਵਿੱਚ ਦੀ ਬੋਲ ਗਿਆ, ਕਰੇ ਅਗਾਂਹ ਨੂੰ ਪੈਰ।
ਮੇਰਾ ਰਾਜੇ ਨਾਲ਼ੇ ਹੈ, ਸਿਰਾਂ-ਧੜਾਂ ਦਾ ਵੈਰ।

**ਮੁਕੰਦ ਛੰਦ—28**

ਵੱਧਕੇ ਅਗੇਰੇ ਭੂਰਾ ਸ਼ਾਹ ਨੂੰ ਠੱਲ੍ਹਦਾ,
ਲਾਖੇ ਸ਼ਾਹ ਤੋਂ ਪੁੱਛਜੇ ਫ਼ਰਕ ਗੱਲ ਦਾ।
ਜਿਹੜਾ ਭਾਅ ਨਾ ਚੱਲੇ ਉਹ ਭਰਾ ਨਾ ਗ਼ੈਰ ਹੈ,
ਮੇਰੇ ਨਾਲ ਰਾਜੇ ਦੇ ਪੁਰਾਣਾ ਵੈਰ ਹੈ।

ਦੇ ਸਿੰਮਲ ਖ਼ਾਰ ਸੀ ਧਰਮ ਹਾਰ 'ਤਾ,
ਮੇਰਾ ਪਿਤਾ ਏਸ ਦੇ ਪਿਤਾ ਨੇ ਮਾਰਤਾ।
ਇਹਨਾਂ ਸਾਡੇ ਨਾਲ ਨਾਂ ਗ਼ਜਾਰੀ ਖ਼ੈਰ ਹੈ,
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

ਨਾਸੀਂ ਧੂੰਆਂ ਦੇਕੇ ਤੇ ਉਜਾੜੇ ਨਗਰੋਂ,
ਕਰੇ ਮਨ ਭੌਂਦੀਆਂ ਸ਼ਰੀਕ ਮਗਰੋਂ।
ਮੇਰੀ ਮਾਂ ਦੀ ਘਰ ਨਾਨਕਿਆਂ ਦੇ ਠਹਿਰ ਹੈ,
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

ਰਾਜ ਛੱਡ ਨਾਨਕੀਂ ਕਸ਼ਟ ਕੱਟਿਆ,
ਮੈਂ ਰਤਨ ਸੈਨ ਦੇ ਫੜੇ ਤੋਂ ਹੱਟਿਆ।
ਚੌਬੀਂ ਸਾਲੋਂ ਦੇਖਿਆ ਚਤੌੜ ਸ਼ਹਿਰ ਹੈ।
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

ਕਾਲ਼ਜੇ ਤੇ ਵੈਰੀ ਨੇ ਮਚਾਈਆਂ ਅੱਗਾਂ ਜੀ,
ਮੇਰਾ ਚਿੱਤ ਕਰਦਾ ਮੱਥੇ ਨਾਂ ਲੱਗਾਂ ਜੀ।
ਮੈਨੂੰ ਕੌੜਾ ਲਗਦਾ ਸਮਾਨ ਜ਼ਹਿਰ ਹੈ।
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

ਪਹਿਲਾ ਖੋਰ ਕੱਢਾਂ ਨਾ ਸ਼ਰੀਕੇ ਅੱਜ ਦੇ,
ਤੇਰੇ ਪਾਸ ਲਿਆ ਕੇ 'ਤੇ ਟੱਬਰ ਬੱਜ ਦੇ।
ਸੋਲ੍ਹਾਂ ਸੌ ਨੂੰ ਦਿੱਲੀ ਦੀ ਕਰਾਤੀ ਸੈਰ ਹੈ,
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

ਲੈ ਜਾਂ ਬੇ-ਸ਼ਰਮ ਨੂੰ ਕਢਾਕੇ ਭੋਰਿਉਂ,
ਨਾਰਾਂ ਦੇ ਸੰਭਾਲ ਕਿਉਂ ਨਰਾਜ਼ ਹੋ ਰਿਉਂ।
ਮੌਜ ਮਾਣ ਬਾਦਸ਼ਾਹ ਬਣਾਤੀ ਲਹਿਰ ਹੈ।
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

ਭੂਰਾ ਗੱਲਾਂ ਕਰਦਾ ਖੜ੍ਹੋਕੇ ਰੋਹ ਦੀਆਂ,
ਸਾਡੇ ਯਾਦ ਕਾਪੀਆਂ ਬਣਾਈਆਂ ਓਹਦੀਆਂ।
'ਰਜਬਲੀ ਬਾਬੂ' ਨਹਿਰ ਦਾ ਰਟੈਰ ਹੈ।
ਮੇਰੇ ਨਾਲ ਰਾਜੇ ਦਾ ਪੁਰਾਣਾ ਵੈਰ ਹੈ।

॥ਦੋਹਿਰਾ॥

ਲਾਖੇ ਸ਼ਾਹ, ਸ਼ਾਹ ਨੂੰ ਕਹੇ, ਮੁਝੇ ਆਪ ਕਾ ਦਰਦ।
ਸਰਫ਼ ਦੀਨ ਜਾ ਵੇਖਲੇ, ਨਾਰਾਂ ਹਨ ਕਿ ਮਰਦ?
ਸ਼ਰਫ਼ ਦੀਨ ਕਾਜ਼ੀ ਕਹੇ, ਕਰੇ ਨਾ ਸ਼ਾਹਾ ਜਬਰ।
ਲਾਖੇ ਸ਼ਾਹ ਦੀਆਂ ਦੇਖੀਆਂ, ਲਾਖੇ ਸ਼ਾਹ ਨੂੰ ਖ਼ਬਰ।

**ਮੁਕੰਦ ਛੰਦ ਨੰ: 29**

ਕਾਜ਼ੀ ਦੇਵੇ ਮੋੜਕੇ ਜਵਾਬ ਆਖੇ ਸ਼ਾਹ,
ਆਹਾ ਖੁੱਭੀ ਕੱਢਦੂ ਦਿਵਾਨ ਲਾਖੇ ਸ਼ਾਹ।

ਆਜੂਗੀ ਤਸੱਲੀ ਥੋਨੂੰ ਮੇਰੇ ਕਹਿਣਾ ਦੀ,
ਲਾਖੇ ਸ਼ਾਹ ਦਿਵਾਨ ਨੂੰ ਪਛਾਣ ਮੈਣਾਂ ਦੀ।

ਇਹਨੇ ਵੇਖੀ ਹੋਣੀ ਹੈ ਚਤੌੜ ਗੜ੍ਹ ਮੇਂ,
ਔਂਦੀ ਹੋਣੀ ਮੋਤੀ ਜੇ੍ ਪਰੋਕੇ ਲੜ ਮੇਂ।
ਮਹਿਲੀਂ ਫਿਰੇ ਪੈਨ੍ਹਕੇ ਸਿਲਕ ਚੈਨਾਂ ਦੀ,
ਲਾਖੇ ਸ਼ਾਹ ਦਿਵਾਨ ਨੂੰ ਪਛਾਣ ਮੈਣਾਂ ਦੀ।

ਮੰਨਣ ਨੂੰ ਤਿਆਰ ਹੁਕਮ ਹਜ਼ੂਰ ਦਾ,
ਜਲਵਾ ਸਹਾਰੂੰ ਕਿਵੇਂ ਕੋਹੇ-ਨੂਰ ਦਾ?
ਕਿਵੇਂ ਤਾਬ ਝੱਲੂ ਰੂਪ ਦਿਆਂ ਚਨੈਣਾਂ ਦੀ,
ਲਾਖੇ ਸ਼ਾਹ ਦਿਵਾਨ ਨੂੰ ਪਛਾਣ ਮੈਣਾਂ ਦੀ।

ਡੋਲਿਆਂ 'ਚ ਰੂਪ ਦੀ ਮਸਾਲ ਮੱਚਦੀ,
ਕਿਵੇਂ ਮੈਂ ਉਤਾਰੂੰ ਤਸਵੀਰ ਸੱਚ ਦੀ।
ਇਕੋ ਹੀ ਸ਼ਕਲ ਹੋਊ ਦੋਨਾ ਭੈਣਾਂ ਦੀ,
ਲਾਖੇ ਸ਼ਾਹ ਦਿਵਾਨ ਨੂੰ ਪਛਾਣ ਮੈਣਾ ਦੀ।

ਰਾਸ ਪਾਲੀ ਲੈ ਕੇ ਘਨੈਈਆ ਗੋਪੀਆਂ,
ਚੂੜੇ ਭੰਨੀ ਜਾਂਦੀਆਂ ਉਦਾਸ ਹੋ ਪੀਆਂ।
ਰੋਈ ਜਾਣ ਸੁਣਦੀ ਆਵਾਜ਼ ਵੈਣਾਂ ਦੀ,
ਲਾਖੇ ਸ਼ਾਹ ਦਿਵਾਨ ਨੂੰ ਪਛਾਣ ਮੈਣਾਂ ਦੀ।

'ਬਾਬੂ' ਮੈਨੂੰ ਮਾਰਨੀ ਮੁਹਾਲ ਝਾਤ ਹੈ,
ਓਹਦੇ ਅੱਗੇ ਚੰਦ ਦਾ ਚਨੈਣ ਮਾਤ ਹੈ।
ਜਿਉਂ ਕਪੂਰਥਲੇ 'ਚ ਸ਼ਕਲ ਰੈਣਾਂ ਦੀ।
ਲਾਖੇ ਸ਼ਾਹ ਦਿਵਾਨ ਨੂੰ ਪਛਾਣ ਮੈਣਾਂ ਦੀ।

॥ਦੋਹਿਰਾ॥

ਮਾਰੇ ਖ਼ਿਲਜੀ ਬਾਦਸ਼ਾਹ, ਜ਼ੋਰ-ਜ਼ੋਰ ਦੀ 'ਵਾਜ਼।
ਔਂਦੀ ਨਹੀਂ ਪਛਾਣ ਜੀ, ਲਾਖੇ ਸਾਹ ਤੋਂ ਬਾਝ।

## ਮੁਕੰਦ ਛੰਦ—30

ਸ਼ਾਹ ਨੇ ਦੇ ਲਿਆ ਹੁਕਮ ਦਿਵਾਨ ਚੱਲ ਗਿਆ।
ਗੁੰਮ-ਸੁੰਮ ਹੋ ਗਿਆ ਅੰਦਰ ਹੱਲ ਗਿਆ।
ਲਾਲਾ ਫਿਰੇ ਡਰਦਾ ਲਕੋਂਦਾ ਜਾਨ ਨੂੰ।
ਮੌਤ ਖੜ੍ਹੀ ਵਾਜ਼ਾਂ ਮਾਰਦੀ ਦਿਵਾਨ ਨੂੰ।

ਪਹਿਲਾਂ ਚੰਗਾ ਜੜ੍ਹ ਵੱਢੀ ਜਾਏ ਕਲੇਸ ਦੀ,
ਮੁੜ ਜਿਊਂਦਾ ਆਜੂ ਨਾ ਅਮੈਦ ਏਸ ਦੀ।
ਬੱਕਰਾ ਚੱਲਿਆ ਕਸਾਈ ਦੀ ਦੁਕਾਨ ਨੂੰ,
ਮੌਤ ਖੜ੍ਹੀ ਵਾਜ਼ਾਂ ਮਾਰਦੀ ਦਿਵਾਨ ਨੂੰ।

ਚੱਕੇ ਇੱਕ ਕਦਮ ਜਗ੍ਹਾ ਤੇ ਰੁਕ ਜੇ,
ਸੁੱਕਗੀ ਜ਼ਬਾਨ ਨਾ ਲੰਘਣ ਥੁੱਕ 'ਜੇ।
ਬੋਲਿਆ ਨਾ ਜਾਵੇ ਖੋਲ੍ਹਦਾ ਜ਼ਬਾਨ ਨੂੰ,
ਮੌਤ ਖੜ੍ਹੀ ਵਾਜ਼ਾਂ ਮਾਰਦੀ ਦਿਵਾਨ ਨੂੰ।

ਦੂਰੋਂ ਸੇਕ ਮਾਰੇ ਅੱਗ ਦੇ ਬਰੋਲੇ ਦਾ,
ਹੌਲ਼ੀ-ਹੌਲ਼ੀ ਜਾਵੇ ਜਿਹਾ ਉਠਾ ਲਿਆ ਡੋਲ਼ੇ ਦਾ।
ਸੁੱਖ ਸ਼ਾਂਦ ਪੁੱਛੇ 'ਨਾਗ ਦੇ, ਰੁਕਾਨ ਨੂੰ,
ਮੌਤ ਖੜ੍ਹੀ ਵਾਜਾਂ ਮਾਰਦੀ ਦਿਵਾਨ ਨੂੰ।

ਮਾਨੇ ਫੜ ਮੁਰਚਾ ਅੰਦਰ ਖਿੱਚ ਲਿਆ,
ਜਿਹੜੇ ਸ਼ਾਂਭ ਰੱਖੇ ਸੀ ਹਥਿਆਰ ਵਿੱਚ ਲਿਆ।
ਧੂ ਲਿਆ ਕਟਾਰ ਤੋੜ ਕੇ ਮਿਆਨ ਨੂੰ,
ਮੌਤ ਖੜ੍ਹੀ ਵਾਜ਼ਾਂ ਮਾਰਦੀ ਦਿਵਾਨ ਨੂੰ।

ਲਾਈ ਬੈਠਾ ਕਦੋ ਦਾ ਕੁਹਾਰ ਘਾਤ ਸੀ,
ਤਲਵਾਰ ਮਾਰਕੇ ਉਡਾਤੀ ਸਾਤ ਸੀ।
ਮਿਲ ਗਿਆ ਇਨਾਮ ਖ਼ਾਨ ਦੇ ਮਹਿਮਾਨ ਨੂੰ,
ਮੌਤ ਖੜ੍ਹੀ ਵਾਜ਼ਾਂ ਮਾਰਦੀ ਦਿਵਾਨ ਨੂੰ।

ਇੱਕੋ ਵਾਰੀ ਲਾਸ਼ ਸੀ ਉਤਾਂਹ ਨੂੰ ਉੱਛਲੀ,
'ਰਜਬਲੀ' ਰੱਖ ਲਿਆ ਬਣਾ ਕੇ ਗੁੱਛਲੀ,

ਵਗ ਤੁਰੀ ਰੱਤ ਸੰਘਣੀ ਨਿਮਾਣ ਨੂੰ,
ਮੌਤ ਖੜ੍ਹੀ ਵਾਜ਼ਾਂ ਮਾਰਦੀ ਦਿਵਾਨ ਨੂੰ।

॥ਦੋਹਿਰਾ॥
ਗੱਭਰੂ ਨਿਕਲੇ ਡੋਲਿਉਂ, ਜਬ ਕੁੱਲ ਖੁਲ੍ਹ ਗਿਆ ਭੇਤ,
ਜੋ ਆਜੂਗਾ ਸਾਹਮਣੇ, ਮਾਰ ਰੱਖਣਗੇ ਖੇਤ।

**ਤਰਜ਼ ਸਬਜ—31**
ਚਿੱਤੇ ਡੋਲ੍ਹਿਆਂ ਦੇ ਉਡਾਕੇ ਲੜਗੇ, ਨਿਕਲੇ, ਛਲਾਂਗਾਂ ਮਾਰਕੇ।
ਥਿਆਗੇ ਹਰਨ ਵਾੜ ਵਿੱਚ ਵੜਗੇ, ਹੋਣੀ ਦਾ ਸਰੂਪ ਧਾਰ ਕੇ।
ਸੀਸ ਫੜਕੇ ਮਜੂਲਿਆਂ ਵਾਂਗ ਚਿੱਪਤੇ, ਰੋਹ ਜੇ ਚੜ੍ਹੇ ਕੌੜਾਂ ਨੂੰ,
ਚੌਂਕ ਚਾਂਦਨੀ ਲਹੂ ਦੇ ਨਾਲ਼ ਲਿੱਪ 'ਤੇ, ਹਰਖ ਰਠੌੜਾਂ ਨੂੰ।

ਖੰਡੇ ਸਾਨਾਂ ਤੇ ਝੜਾਕੇ ਮਾਂਜੇ, ਬਿਜਲੀ ਸਮਾਨ ਲਛਕੇ,
ਆਗੇ ਜੱਗ ਦੇ ਮਕਾਕੇ ਲਾਂਝੇ, ਸਿੱਟ੍ਹ ਤੇ ਪਠਾਣ ਪੱਛਕੇ।
ਜਿਵੇਂ ਚੜ੍ਹਜੇ ਗਡੀਰਾ ਖਿੱਪ ਤੇ, ਲਤੜਿਆ ਲਗੌੜਾਂ ਨੂੰ,
ਚੌਂਕ ਚਾਂਦਨੀ ਲਹੂ ਦੇ ਨਾਲ਼ ਲਿੱਪ 'ਤੇ, ਹਰਖ ਰਠੌੜਾਂ ਨੂੰ।

ਘੱਲੇ ਚੁੱਗਕੇ ਬਹਾਦਰ ਗੱੜ੍ਹ ਸੇ, ਸ਼ਹਿਰ ਵਿੱਚ ਦਿੰਦੇ ਹੇਲ਼ੀਆਂ,
ਫੜ ਪਿੰਡਿਆਂ ਦੇ ਉਡਾਤੇ ਪੜਸੇ, ਜੰਨ ਦੇ ਸਮੇਤ ਮੇਲੀਆਂ।
ਜਿਵੇਂ ਵੱਜਦਾ ਗੜ੍ਹਾ ਜਿਹਾ ਛਿਪਤੇ, ਭੈਨਿਆਂ ਦਮ-ਕੌੜਾਂ ਨੂੰ,
ਚੌਂਕ ਚਾਂਦਨੀ ਲਹੂ ਦੇ ਨਾਲ਼ ਲਿੱਪ 'ਤੇ, ਹਰਖ ਰਠੌੜਾਂ ਨੂੰ।

ਫੜ ਗੱਭਰੂ ਬੁਰਜ ਵਾਂਗੂੰ ਢਾਹ 'ਤੇ, ਵੱਢੇ ਵਾਂਗੂੰ ਹਾੜੀਆਂ ਦੇ,
ਜਗ੍ਹਾ-ਜਗ੍ਹਾ ਤੇ ਮੁਹਾਰੇ ਲਾ'ਤੇ, ਆਫ਼ਰੀ ਮੈਵਾੜੀਆਂ ਦੇ।
ਵਰ੍ਹੇ ਮੇਘਲੇ ਲਹੂ ਦੇ ਤਿੱਪ ਤੇ, ਹਟਾ 'ਤਾ ਪਰ੍ਹੇ ਔੜਾਂ ਨੂੰ,
ਚੌਂਕ ਚਾਂਦਨੀ ਲਹੂ ਦੇ ਨਾਲ਼ ਲਿੱਪ 'ਤੇ, ਹਰਖ ਰਠੌੜਾਂ ਨੂੰ।

ਬੜੇ ਬੱਦਲ਼ ਪੈਂਤੜੇ ਬਦਲੇ, ਲਾਸ਼ ਨਾਲ਼ ਲਾਸ਼ ਜੋੜ 'ਤੀ,
ਜਿਹੜਾ ਖ਼ਾਨ ਦੇ ਬਹਾਦਰ, ਵਧਲੇ, ਫੌਜ ਸੀ ਪਛਾੜੀਂ ਮੋੜ 'ਤੀ।
ਭੂਰੇ ਢਿੱਪਜੇ ਉਸਾਰੇ ਢਿੱਪ ਤੇ, ਮੁੜਗੇ ਚਤੌੜਾਂ ਨੂੰ,
ਚੌਂਕ ਚਾਂਦਨੀ ਲਹੂ ਦੇ ਨਾਲ ਲਿੱਪ 'ਤੇ, ਹਰਖ ਰਠੌੜਾਂ ਨੂੰ।

ਆਈਆਂ ਰਾਣੀਆਂ ਮਰਦ ਕੁੱਲ ਬਣ'ਗੇ, ਦੇਣ ਚਮਕਾਰੇ ਡੋਲੀਆਂ,
ਮਾਰ ਮੁਰਗੇ ਮਗਰ ਲੱਗੇ ਸਣਗੇ, ਰੋਕਦੇ ਬਣਾਕੇ ਟੋਲੀਆਂ।
ਆਜੇ ਤਰਸ ਭੁੱਖੇ ਮਰਾਸੀ, ਬਿੱਪਤੇ, 'ਬਾਬੂ' ਨਾ ਬਲੌਂਦੇ ਮੌੜਾਂ ਨੂੰ,
ਚੌਂਕ ਚਾਂਦਨੀ ਲਹੂ ਦੇ ਨਾਲ਼ ਲਿੱਪ 'ਤੇ, ਹਰਖ ਰਠੌੜਾਂ ਨੂੰ।

॥ਦੋਹਿਰਾ॥

ਲੜਦੇ-ਲੜਦੇ ਸੂਰਮੇ, ਪਿਛਾਂਹ ਵਹੀਰਾਂ ਪੌਣ।
ਜਿਹੜਾ ਮਗਰੋਂ ਅਪੜਦਾ, ਕੱਟ-ਕੱਟ ਸਿਟ੍ਹਤੀ ਧੌਣ।

**ਡੂਢਾ ਛੰਦ—32**

ਆਫਰੇ ਪਠਾਣ ਸੀ ਮਗਰ ਲੱਗਦੇ, ਨਾਂ ਲਿਆਂਦਾ ਸੈਨਾਂ ਨੂੰ,
ਰੋਕਕੇ ਖੜ੍ਹੌਗੇ ਸੀ ਬਰੋਲ਼ੇ ਅੱਗ ਦੇ, ਬਾਦਸ਼ਾਹਾਂ ਦੀ ਮੈਨਾਂ ਨੂੰ।
ਕਿਹਾ ਲਿਆਵੇ ਰਾਜੇ ਨੂੰ ਦੁਬਾਰੇ ਫੜਕੇ, ਖ਼ਿਲਜੀ ਫਰੀਦੀਆਂ।
ਭੂਰਾ ਤੇ ਬੱਦਲ਼ ਰਾਹ 'ਚ ਲੜ ਲੜਕੇ, ਪਾ ਗਏ ਸ਼ਹੀਦੀਆਂ।

ਤੌੜੀਂ ਵਾਂਗੂੰ ਰਿੱਝੇ ਪਾ ਪਠਾਣ ਰੇਝਿਆਂ ਨੂੰ, ਮਾਰ ਕਿਲਕਾਰੀਆਂ,
ਅਗਾਂਹ ਝੁਕ ਅੱਗੇ ਅਲਾਰਿਆ ਨੇਜ਼ਿਆਂ ਨੂੰ, ਘੇਰ ਅਸਵਾਰੀਆਂ।
ਘੇਰਾ ਪਾ ਲਿਆ ਖਟਕਾਂ, ਮਸੰਦਾਂ ਚੜ੍ਹਕੇ, ਤੇ ਕੰਧਾਰੀ ਗੀਦੀਆਂ,
ਭੂਰਾ ਤੇ ਬੱਦਲ ਰਾਹ 'ਚ ਲੜ ਲੜਕੇ, ਪਾ ਗਏ ਸ਼ਹੀਦੀਆਂ।

ਬਣੀ ਰਾਜਪੂਤਾਂ ਦੀ ਸਕੀਮ ਅੱਗੇ ਸੀ, ਜੀ ਬਣਾਲੋ ਟੋਲੀਆਂ,
ਖੜ੍ਹਗੇ ਚਤੌੜ ਦੇ ਕੇਹਰ ਬੱਗੇ ਸੀ, ਲੈ ਭਰਾੜਾਂ ਖੋਲ੍ਹੀਆਂ।
ਲੜੇ ਵੀਹ ਹਜ਼ਾਰ ਦੇ ਵਚਾਲੇ ਲੜਕੇ, ਟੋਲੀਆਂ ਵੀਹ-ਵੀਹਦੀਆਂ,
ਭੂਰਾ ਤੇ ਬੱਦਲ ਰਾਹ 'ਚ ਲੜ ਲੜਕੇ, ਪਾ ਗਏ ਸ਼ਹੀਦੀਆਂ।

ਪਹਿਲੀ ਟੋਲੀ ਲੜੀ ਗੜਗਾਣਾਂ ਨੇੜੇ ਸੀ, ਸੀ ਉਡਾਤੇ ਪੱਚਰੇ,
ਰੁਕੀ ਸ਼ਾਹੀ ਫ਼ੌਜ ਕਦਮ ਉਖੇੜੇ ਸੀ, ਖੰਡਾਤੇ ਜਿਵੇਂ ਕਚੱਰੇ।
ਢਾਲਾਂ ਤਲਵਾਰਾਂ ਦੇ ਸੁਣਨ ਖੜਕੇ, ਚਮਕਾਰਾਂ ਦਹੀਦੀਆਂ,
ਭੂਰਾ ਤੇ ਬੱਦਲ ਰਾਹ 'ਚ ਲੜ ਲੜਕੇ, ਪਾ ਗਏ ਸ਼ਹੀਦੀਆਂ।

ਦੂਜੀ ਵਾਰ ਔਂਦੇ ਅਟਕਾਲੇ ਭੂਰੇ ਨੇ, ਆਫ਼ਰੀ ਦਲੇਰ ਦੇ,
ਛੀ ਹਜ਼ਾਰ ਰੇਤ 'ਚ ਰਲ਼ਾਤੇ ਸੂਰੇ ਨੇ, ਨੇੜੇ ਅਜਮੇਰ ਦੇ।

ਮੀਲ-ਮੀਲ ਤੀਕਰਾਂ ਸੁਣਨ ਗੜ੍ਹਕੇ, ਧੂੰਮਾਂ ਪਾਈਆਂ ਜੀਹਦੀਆਂ,
ਭੂਰਾ ਤੇ ਬੱਦਲ ਰਾਹ 'ਚ ਲੜ-ਲੜਕੇ, ਪਾ ਗਏ ਸ਼ਹੀਦੀਆਂ।

ਫੇਰ ਪਿੱਛੇ ਖ਼ਾਸ ਦਾ ਰਸਾਲਾ ਭਜਦਾ, ਤੇ ਤਰੰਗ ਤੁਰਦੇ,
ਬੱਦਲ-ਬੱਦਲ ਦੇ ਸਮਾਨ ਗੱਜਦਾ, ਨਜੀਕ ਜੋਧਪੁਰ ਦੇ।
ਲਹੂ ਦੇ ਦਰਿਆ ਚੱਲੇ ਸਮਾਨ ਹੜ੍ਹ ਦੇ, ਸੁਰੰਗਾਂ ਖ਼ਰੀਦੀਆਂ,
ਭੂਰਾ ਤੇ ਬੱਦਲ ਰਾਹ 'ਚ ਲੜ-ਲੜਕੇ, ਪਾ ਗਏ ਸ਼ਹੀਦੀਆਂ।

ਭਰਦਾ ਨਾ ਢਿੱਡ ਹੋਣੀ ਭੁੱਬ-ਜਾਣੀ ਦਾ, ਮਰੋੜੇ ਦੌੜ-ਦੌੜਕੇ,
'ਬਾਬੂ' ਗੋਰਾ ਬਚ ਗਿਆ ਭਤੀਜਾ ਰਾਣੀ ਦਾ, ਕਿਲ੍ਹੇ ਵੜਿਆ ਚਤੌੜ ਕੇ।
ਆਏ ਗੜ੍ਹ ਤੀਕਰਾਂ ਜਵਾਂ ਨਾ ਧੜਕੇ, ਜਿਉਂ ਘਟਾਵਾਂ ਮੀਂਹ ਦੀਆਂ,
ਭੂਰਾ ਤੇ ਬੱਦਲ਼ ਰਾਹ 'ਚ ਲੜ ਲੜਕੇ, ਪਾ ਗਏ ਸ਼ਹੀਦੀਆਂ।

॥ਦੋਹਿਰਾ॥

ਅਣਖ ਸ਼ਰਮ ਦਾ ਅੰਤ ਨਾ, ਚੜ੍ਹੇ ਲੜਨ ਨੂੰ ਚਾਅ 'ਚ।
ਰਾਜੇ ਨੂੰ ਛੁਡਵਾ ਲਿਆ, ਮਰੇ ਬਹਾਦਰ ਰਾਹ 'ਚ।

**ਮੁਕੰਦ ਛੰਦ—33**

ਭੂਰੇ, ਬੱਦਲ ਦੀਆਂ ਨਰਮ ਉਮਰਾਂ,
ਚੜ੍ਹਦੇ ਜੁਆਨ ਰਾਹ 'ਚ ਪੌਣ ਘੁੰਮਰਾਂ।
ਬੁਰਜਾਂ ਸਮਾਨ ਖ਼ਾਸ ਢਾਹੇ ਸੂਰਮੇਂ,
ਰਾਜੇ ਨੂੰ ਛੁਡਾਕੇ ਰਹਿਗੇ ਰਾਹੇ ਸੂਰਮੇਂ।

ਰਾਜਪੂਤ ਨਾਲ਼ ਅੱਠ ਕੁ ਹਜ਼ਾਰ ਲੈ,
ਧੂੰਮਾਂ ਪਾਗੇ ਵਿੱਚ ਦਿੱਲੀ ਦੇ ਬਜ਼ਾਰ ਲੈ।
ਖਰੇ ਰਾਜਪੂਤ ਨਾ ਜੁਲਾਹੇ ਸੂਰਮੇਂ,
ਰਾਜੇ ਨੂੰ ਛੁਡਾ ਕੇ ਰਹਿਗੇ ਰਾਹੇ ਸੂਰਮੇਂ।

ਢਾਲ਼ਾਂ ਸੇਲੇ ਤਿੱਖੀਆਂ ਕਟਾਰਾਂ ਪਾਸ ਸੀ,
ਸ਼ੀਹਣੀਆਂ ਨੂੰ ਚੁੰਘਦੇ ਖ਼ੁਰਾਕ ਮਾਸ ਸੀ।
ਤਿਹ ਬਝੌਂਦੇ ਰੱਤ ਦੇ ਧਿਆਹੇ ਸੂਰਮੇਂ,
ਰਾਜੇ ਨੂੰ ਛੁਡਾ ਕੇ ਰਹਿਗੇ ਰਾਹੇ ਸੂਰਮੇਂ।

ਦੁੱਖੜੇ ਵੰਡੌਂਦੇ ਸੀ ਭਰਾ ਦੇ ਭੀੜ ਮੇਂ,
ਘੋਰਨੇ ਬਣਾਕੇ ਸ਼ੇਰ ਰਹਿੰਦੇ ਬੀੜ ਮੇਂ।
ਲਹੂ ਦੇ ਚਲਾਗੇ ਰਜਬਾਹੇ ਸੂਰਮੇਂ।
ਰਾਜੇ ਨੂੰ ਛੁਡਾ ਕੇ ਰਹਿਗੇ ਰਾਹੇ ਸੂਰਮੇਂ।

ਗੋਮਤੀ ਤੇ ਮੰਦਸਾਂ ਪੁਰੀ ਦੇ ਮਿੱਤਰੇ,
ਨਾਲ਼ ਨਾਲਾਂ ਮਾਰ ਕਦੇ ਪਹਾੜੀ ਚਿੱਤਰੇ।
ਜੀਹਨੇ ਵੇਖੇ ਉਸੇ ਨੇ ਸਲਾਹੇ ਸੂਰਮੇਂ,
ਰਾਜੇ ਨੂੰ ਛੁਡਾ ਕੇ ਰਹਿਗੇ ਰਾਹੇ ਸੂਰਮੇਂ।

ਸ਼ਰਮਾ ਦੇ ਰਾਖੇ ਨਾ ਧਰਮ ਹਾਰਦੇ,
ਪਿਆਰੀ ਜਿੰਦ ਕਿਸ ਦੇ, ਉਤੋਂ ਦੀ ਵਾਰਦੇ।
ਰਾਣੀਆਂ ਨਾ ਮੌਤ ਸੇ ਵਿਆਹੇ ਸੂਰਮੇਂ,
ਰਾਜੇ ਨੂੰ ਛੁਡਾ ਕੇ ਰਹਿਗੇ ਰਾਹੇ ਸੂਰਮੇਂ।

ਅਲੀ ਸਰਦਾਰ ਸ਼ੇਰ ਰੱਖੋ ਯਾਦ ਜੀ,
ਆਪਾਂ ਪੁੱਤ ਉਹਨਾਂ ਸ਼ੇਰਾਂ ਦੀ ਔਲਾਦ ਜੀ।
ਚੜ੍ਹਗੇ ਮਰਨ ਛੱਡ ਸਾਹੇ ਸੂਰਮੇਂ,
ਰਾਜੇ ਨੂੰ ਛੁਡਾ ਕੇ ਰਹਿਗੇ ਰਾਹੇਂ ਸੂਰਮੇਂ।

॥ਦੋਹਿਰਾ॥

ਰਾਣੀ ਸ਼ੁਕਰ ਗੁਜ਼ਾਰਦੀ, ਡੁੱਲ੍ਹ ਡੁੱਲ੍ਹ ਪੈਂਦਾ ਰੂਪ।
ਗੋਰੇ ਸੇ ਪੁੱਛਦੀ ਖੜੀ, ਕਿਵੇਂ ਛਡਾਇਆ ਭੂਪ।

**ਦੋ ਭਾਗ ਛੰਦ—34**

ਇੱਕ ਗੋਰਾ ਨਾਮ ਸੀ ਭਤੀਜਾ ਰਾਣੀ ਦਾ,
ਦੱਸ ਸਾਲ ਉਮਰ, ਉਮਰ ਨਿਆਣੀ ਦਾ।

ਹੋਗੀਆਂ ਚਤੌੜੋਂ ਜਾਂ ਰਵਾਨਾ ਡੋਲੀਆਂ,
ਗੋਰਾ ਜਾਂਦਾ ਦਿੱਲੀ ਨੂੰ ਖੇਡਣ ਹੋਲੀਆਂ।

ਰਾਣੀ ਪੁੱਛੇ ਪਿਆਰ ਸੇ ਹਵਾਲ ਗੋਰੇ ਤੋਂ,
ਦੱਸ ਕਿਵੇਂ ਰਾਜੇ ਨੂੰ ਕਢਾ ਲਿਆ ਭੋਰੇ ਤੋਂ।

ਕਹਿੰਦਾ ਅਭੇ ਰਾਮ ਆਖਿਆ ਦਿਵਾਨ ਨੂੰ,
ਡੋਲਿਆਂ 'ਚੋਂ ਰਾਣੀ ਦੀ ਕਰੋ ਪਛਾਣ ਨੂੰ।

ਝੱਟ ਭੋਰੇ ਵਿੱਚੋਂ ਬਾਦਸ਼ਾਹ ਕਢਾ ਲਿਆ,
ਰਾਜਾ ਚੂੜੇ ਭੰਨਦਾ ਪਛਾੜੀਂ ਆ ਗਿਆ।

ਅਸਵਾਰ ਹੋ ਗਿਆ ਤੁਰੰਗ ਦੌੜ ਦੇ,
ਨਾਲ਼ੇ ਰਲ਼ੇ ਬਾਡੀ-ਗਾਰਡ ਚਤੌੜ ਦੇ।

ਲਾਖੇ ਸ਼ਾਹ ਨੂੰ ਆਖਿਆ ਉਤਾਰ ਰਾਣੀ ਨੂੰ,
ਮਿਸ਼ਰੀ ਖੁਆਕੇ ਤੇ ਪਲਾ ਦੇ ਪਾਣੀ ਨੂੰ।

ਗਿਆ ਦੁਆਨ ਨੇੜੇ ਮਾਮੇਂ ਨੇ ਘੜੀਸ ਲਿਆ।
ਤਲਵਾਰ ਮਾਰਕੇ ਉਤਾਰ ਸੀਸ ਲਿਆ।

ਰਾਜਪੂਤ ਡੋਲਿਆਂ 'ਚ ਘੜੀ ਨਾ ਕੱਟ ਗਏ,
ਵੱਢਦੇ ਪਠਾਣਾਂ ਨੂੰ ਪਛਾੜੀਂ ਹੱਟ ਗਏ।

ਲਾਹਤੇ ਮਾਨੇ, ਪੁੰਨੇ ਦੇ ਜ਼ਨਾਨੇ ਘੱਗਰੇ,
ਚੜ੍ਹੇ ਖਾਨ ਪੱਚੀ-ਤੀਹ ਹਜ਼ਾਰ ਮਗਰੇ।

ਟੋਲੀਆਂ ਬਣਾਕੇ ਤੇ ਰਠੌੜ ਰੋਕਦੇ,
ਆਣਕੇ ਪਠਾਣ ਤਲਵਾਰਾਂ ਠੋਕਦੇ।

ਫੇਰ ਨਵੀਂ ਟੋਲੀ ਨੇ ਪਠਾਣ ਤੱਕ ਲੇ,
ਉਹਨਾਂ ਵਿੱਚ ਭੂਰਾ ਸੀ ਕਟਾਰ ਚੱਕਲੇ।

ਦੋਹੀਂ ਹੱਥੀਂ ਖੰਡੇ ਫੜੇ 'ਵੇ ਦਲੇਰ ਦੇ,
ਰੋਕਲੇ ਪਠਾਣ ਉਹਨੇ ਬੀਕਾਨੇਰ ਦੇ।

ਮਾਰੀ ਕਿਲਕਾਰੀ ਹੰਨੂ ਦੀ ਅਵਾਜ਼ ਜਿਉਂ,
ਟੁੱਟਦਾ ਤਲੌਂਗ ਤੇ ਸ਼ਿਕਾਰੀ ਬਾਜ਼ ਜਿਉਂ।

ਪਰਸੇ ਦੇ ਵਾਂਗ ਚੱਕਕੇ ਕੁਹਾੜੀ ਗਿਆ,
ਮੱਲੇ ਦੁੰਬੇ ਫੜਕੇ ਬਘਿਆੜ ਪਾੜੀ ਗਿਆ।

ਸੂਰਮੇ ਦੀ ਬਿੰਦ ਸ਼ੇਰਨੀ ਦਾ ਜੰਮਿਆਂ,
ਪੱਚੀ ਤੀਹ ਹਜ਼ਾਰ ਨੂੰ 'ਕੱਲੇ ਨੇ ਥੰਮ੍ਹਿਆਂ।

ਪੈਗੀ ਭਾਜ ਖ਼ਾਨ ਦਾ ਰਸਾਲਾ ਹਿੱਲ ਗਿਆ,
ਭੂਰੇ ਨੂੰ ਵੀ ਮੌਤ ਦਾ ਲਿਫ਼ਾਫ਼ਾ ਮਿਲ ਗਿਆ।

ਜੋਧਪੁਰ ਚੌਥੀ ਪਾਰਟੀ ਨੇ ਸੱਦਲੇ,
ਅੱਗੇ ਹੋਕੇ ਪੈਂਤੜੇ 'ਬੱਦਲ਼' ਬੱਦਲੇ।

ਟੁੱਟੇ ਜਿਵੇਂ ਗਿਰੇ ਆਸਮਾਨੋਂ ਬਿਜਲੀ,
ਆਹਾ ਕੌਮ ਸ਼ਰਮਾਂ ਲੌਹੁਣ ਗਿੱਝਲੀ।

ਪਹਿਲਾਂ ਤੀਰ ਮਾਰਕੇ ਕਨਾਤ ਤਾਣ 'ਤੀ,
ਫੜ ਤਲਵਾਰ ਪਟਮੇਲ੍ਹੀ ਲਿਆਣ ਤੀ।

ਡੇਗੇ ਖ਼ਾਨ ਬੁਰਜ ਉਸਾਰੇ ਰੌੜ ਮੇਂ,
ਮੁੜ ਆਹ ਨਾ ਜੁਆਨ ਜੰਮਣੇ ਚਤੌੜ ਮੇਂ।

ਲਹੂ ਨਾਲ਼ ਕਰਗੇ ਕਿਆਰੇ ਰੇਜ਼ ਸੀ,
ਕੌਲ਼ੇ ਹੋਣੀ ਉਸ ਦੀ ਵਛਾਗੀ ਛੇਜ ਜੀ।

ਮਾਰੀ ਦੇ ਰਠੌੜ ਰਹਿਗੇ ਟਾਂਵੇਂ-ਟਾਂਵੇਂ ਐ,
ਲੜੇ ਮਰ ਤੀਰਾਂ ਦੀ ਜੁਆਨ ਛਾਂਵੇਂ ਐਂ।

ਲੱਗੇ ਖ਼ਾਨ ਰਾਜੇ ਦੇ ਮਗਰ ਠੇਠੋਂ ਜੀ,
'ਬਾਬੂ' ਮੁੜੇ ਤੇਰੀਆਂ ਕੰਧਾਂ ਦੇ ਹੇਠੋਂ ਜੀ।

॥ਦੋਹਿਰਾ॥

ਕਰੇ ਲੜਾਈ ਬਾਦਸ਼ਾਹ, ਕਰਨ ਦੇਣ ਨਾ ਜੂਨ।
ਆਣ ਮਨੋਹਰ ਛੋਕਰਾ, ਮਾਰ ਗਿਆ ਸ਼ਬਖ਼ੂਨ।

## ਮੁਕੰਦ ਛੰਦ—35

ਚੜ੍ਹੇ ਦੋ ਕੁ ਮੰਜ਼ਲਾਂ ਚਤੌੜ ਰਹਿ ਗਿਆ,
ਸੁੱਤਿਆਂ ਪਠਾਣਾਂ ਨੂੰ ਮਨੋਹਰ ਪੈ ਗਿਆ।
ਆਗਿਆ ਰਤਨ ਸੈਣ ਕੋਲੋਂ ਮੰਗਲੀ,
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

ਨੀਂਦ ਆਗੀ ਲੋਰੀਆਂ ਸਰਦ ਪੌਣ ਦੇ।
ਕਰਤਾ ਅਟੈਕ ਨਾ ਮਨੋਹਰ ਸੌਣ ਦੇ।
ਜਿਸ ਵੇਲੇ ਰਾਤ ਸੀ ਨਿਵਸ ਲੰਘ 'ਲੀ।
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

ਆਗੇ ਕਿਤੋਂ ਰਾਤ ਨੂੰ ਬਰੋਲੇ ਘੁਕਦੇ,
ਐਤਨੇ ਪਠਾਣ ਨਾ ਵੱਢੀ ਦੇ ਮੁੱਕਦੇ।
ਪਿੱਠ ਲਾਤੀ ਢਾ ਲੇ ਭਲਵਾਨ ਦੰਗ'ਲੀ
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

ਚੀਰ ਪਾ ਕੇ ਸ਼ੀਸਮੇ ਵਚਾਲਿਉਂ ਚੀਰ ਤੇ,
ਲਾਲ ਜਾਮੇਂ ਪਾਤੇ ਬੱਗੜ ਸਰੀਰ ਤੇ।
ਮਿਰਗਾਂ 'ਚੋਂ ਵੜਗੇ ਬਘਿਆੜ ਜੰਗਲੀ,
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

ਮਾਰੇ ਬੇਸ਼ੁਮਾਰ ਅਲਦਾਤੇ ਮਛਤੋਂ,
ਭੱਜੇ ਜਾਂਦੇ ਮਾਰਦੇ ਪਠਾਣ ਪ੍ਰਸ਼ ਤੋਂ।
ਕਿੱਧਰੇ ਉਡਾਤੇ ਤੇ ਧੜ ਲਾ ਕੇ ਤੰਗਲੀ।
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

ਸ਼ਾਹ ਦੇ ਜੁਆਈ ਉੱਠ ਕੇ ਉਲਾਰੀ ਤੇਗ ਲਿਆ,
ਲੜ ਕੇ ਮਨੋਹਰ ਨੇ ਪਠਾਣ ਡੇਗ ਲਿਆ।
ਅਖ਼ਤਰ ਬੇਗ ਦੀ ਮਰੋੜੀ ਸੰਗਲੀ,
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

ਅੱਖੀਆਂ ਦੇ ਸਾਹਮਣੇ ਜੁਆਈ ਵੱਢਿਆ,
ਖ਼ਿਲਜੀ ਪਠਾਣ ਦਾ ਡੱਕਾ ਨਾ ਛੱਡਿਆ।

ਲਹਿ ਗਿਆ ਧੀ ਦਾ ਛਤਰ ਬਣਾਤੀ ਕੰਗਲੀ,
ਸ਼ਬਖ਼ੂੰਨ ਮਾਰਕੇ ਜ਼ਮੀਨ ਰੰਗਲੀ,

ਲਾਸ਼ਾਂ ਲਾਲ ਅੱਟਕੇ ਪਹਾੜੀ ਦੇ ਦਰੇ,
'ਰਜਬਲੀ' ਮੁੜ ਗਿਆ ਤੂਫ਼ਾਨ ਓਧਰੇ।
ਨੇਜ਼ੇ ਉੱਤੇ ਧੌਣ ਬਖ਼ਤਰ ਦੀ ਅੜੰਗਲੀ।
ਸ਼ਬਖ਼ੂੰਨ ਮਾਰ ਕੇ ਜ਼ਮੀਨ ਰੰਗਲੀ।

॥ਦੋਹਿਰਾ॥

ਜੋ ਰਾਜਪੂਤ ਰਿਆਸਤਾਂ, ਇੱਕ ਵਿੱਚ ਕਿਲਾ ਚਿਤੌੜ।
ਕਰਨ ਹਿਫ਼ਾਜ਼ਤ ਧਰਮ ਦੀ, ਲੜ-ਲੜ ਮਰਨ ਰਠੌੜ।

**ਦੋ ਭਾਗ ਛੰਦ—36**

ਬੈਠਗੇ ਪਠਾਣ ਆ ਕਿਲ੍ਹੇ ਨੂੰ ਘੇਰ ਕੇ,
ਲੈਜਾਂਗੇ ਪੱਦਮਣੀ ਚਤੌੜੋਂ ਵੇਹਰਕੇ,

ਸੱਤੇ ਗੇਟ ਖੋਲ੍ਹਤੇ ਰਠੋੜਾਂ ਗੜ੍ਹ ਦੇ,
ਅੱਗੇ ਵਧ-ਵਧ ਰਾਜਪੂਤ ਲੜਦੇ।

ਸਾਰੇ ਮਾਹਰਾਜ ਚੜ੍ਹ 'ਗੇ ਮੇਵਾੜ ਦੇ,
ਘੋਰਿਆਂ 'ਚੋਂ ਚਿੱਤੇ ਨਿਕਲ ਝੰਗਿਆੜਦੇ।

ਆਗੇ ਬਾਹਰ ਦੋਵੇਂ ਗੋਮਤੀ ਦੇ ਰਾਜੇ ਐ,
ਸੂਰਮਿਆਂ ਰਠੌੜਾਂ ਨੂੰ ਝੜਾਤੇ ਚਾਅ੍ਹ ਜੇ੍ਹ ਐ।

ਆਫ਼ਰੀਨ ਮੰਦਨਾ ਪੁਰੀ ਦੇ ਜੰਮਿਉਂ,
ਘੋਰੋ ਦੂੰਬੇ ਕਾਬਲੀ ਬਘਿਆੜ ਲੰਮਿਉਂ।

ਕਰ ਦਿੰਦਾ ਮਗਰੋਂ ਮਨੋਹਰ ਹੱਲਿਆ ਨੂੰ,
ਨੇਜ਼ਿਆਂ 'ਚ ਪਰੋ ਦਿੱਤ੍ਹਾ ਪਠਾਣਾਂ ਮੱਲਿਆਂ ਨੂੰ।

ਨਾਲੇ ਝਾਲਾਂ-ਵਾੜੇ ਸਰਦਾਰ ਰਲਜੇ,
ਆਕੜਿਆਂ ਪਠਾਣਾਂ ਦੇ ਮਰੋੜੇ ਗਲ਼ ਜੇ੍ਹ।

ਨਾਲ਼ੇ ਨਾਲ਼ 'ਬੂੰਦੀ' ਦੇ ਝੜਾਲੇ ਮੋਢੀ ਐ,
ਚਾਮ੍ਹਲਿਆ ਪਠਾਣਾਂ ਦੀ ਲਬਾੜੀ ਗੋਡੀ ਐ।

ਸਿਰ ਕੱਢ ਗੱਭਰੂ ਸਟੇਟ ਟੌਂਕ ਦੇ,
ਢੇਰੀਆਂ ਲਗਾੜੀਆਂ ਵਿਚਾਲੇ ਚੌਂਕ ਦੇ।

ਕਟ-ਕਟ ਲੋਥਾਂ ਦੇ ਉਸਾਰੇ ਪਿੱਲਰ ਐ।
ਭੇਡਾਂ ਵਾਂਗੂੰ ਜਾਮਦੇ ਪਠਾਣ ਖਿੱਲਰ ਐ।

ਫੇਰ 'ਕੱਠ ਬੱਝ ਗਿਆ ਕੰਧਾਰੀ ਕੌੜਾਂ ਦਾ,
ਦਿੰਦੇ ਪੈਰ ਨਾ ਸੀ ਲਗਣ ਰਠੌੜਾਂ ਦਾ।

ਪੈਂਦਾ-ਪੈਂਦਾ ਜ਼ੋਰ ਪੈ ਗਿਆ ਪਠਾਣਾਂ ਦਾ,
ਘਬਰਾਇਆ ਫਿਰਦਾ ਰਸਾਲਾ ਰਾਣਾ ਦਾ।

ਲੰਮੇਂ ਪਾੜੇ ਸਵੇਂ ਜਿਉਂ ਦੁਪਹੁਰੇ ਸੁਸਰੀ,
ਗੇਟ ਮੂਹਰੇ ਲੋਥਾਂ ਦੀ ਪਹਾੜੀ ਉਸਰੀ।

ਲੱਗੇ ਪਏ ਮੁਹਾਰੇ ਜੇ ਪਠਾਣਾਂ ਦੂਤਾਂ ਦੇ,
ਖ਼ਾਨਾਂ ਨੇ ਉਸਾਰੇ ਢੇਰ ਰਾਜਪੂਤਾਂ ਦੇ।

ਕਾਲ਼ ਪਾਪੀ ਸੁਹਣਿਆਂ ਮੁੰਡਿਆਂ ਨੂੰ ਚਰ ਗਿਆ,
ਲਹੂ ਨਾਲ ਹੋਣੀ ਦਾ ਖੱਪਰ ਭਰ ਗਿਆ।

ਰੰਗਲਾ ਸ਼ਹਿਰ ਉੱਜੜ ਬਜ਼ਾਰ ਗਿਆ।
ਇਜ਼ਰਾਇਲ ਕੱਢਦਾ ਪਰਾਣ ਹਾਰ ਗਿਆ।

ਇੱਕ ਰਾਜਪੂਤ ਤੇ ਪਠਾਣ ਦਸ ਸੀ,
ਜਾਨ ਦੇ ਕੇ ਖੱਟਗੇ ਜਹਾਨੋਂ ਜੱਸ ਸੀ।

ਮਾਰ-ਮਾਰ ਵੈਰੀ ਨੂੰ ਖਪਾਈਆਂ ਖੂਹਣੀਆਂ,
ਫੇਰ ਆਹ ਨਾਂ ਸ਼ੀਹਣੀਆਂ ਚਤੌੜ ਸੂਣੀਆਂ।

ਲਾਗੇ ਅੱਗੋਂ ਸ਼ੂਰਮਗਤੀ ਦੇ ਜਿੰਦੇ ਐ,
ਜਾਨ ਦੇਗੇ ਸ਼ੇਰ ਨਾ ਜ਼ਨਾਨੀ ਦਿੰਦੇ ਐ।

'ਬਾਬੂ' ਰੱਬ ਬਿਨਾਂ ਨਾ ਕਿਸੇ ਦੀ ਪੱਖਲੀ,
ਜਾਨਾਂ ਵੇਚ ਸੂਰਮਿਆਂ ਅਣਖ ਰੱਖ ਲੀ।

**ਬੈਂਤ—37**

ਅੰਧ ਘੋਰ ਯੁੱਧ ਹੋਣ ਚਤੌੜ ਮੇਂ ਜੀ,
ਦੂਰੋਂ ਪੈਣ ਚਮਕਾਰੜੇ ਤੇਗ਼ ਦੇ ਜੀ।

ਵੱਧ ਕਰਨ ਅਟੈਕ ਪਠਾਣ ਬੱਚੇ,
ਪਏ ਗਰਜਦੇ ਵਾਂਗਰਾਂ ਮੇਘ ਦੇ ਜੀ।

ਘੇਰ ਮੰਦਨਾ ਪੁਰੀ ਦੇ ਰਾਜਿਆਂ ਨੂੰ,
ਮਾਰ ਵਾਂਗ ਦਿਵਾਰ ਦੇ ਡੇਗ ਦੇ ਜੀ।

ਫੇਰ ਕੰਵਰ ਨਸਾਲਤਾ ਗੋਮਤੀ ਦਾ,
ਖੁੱਲ੍ਹੇ ਹਿੱਕ ਤੇ ਜ਼ਖ਼ਮ ਘਰੇਗ ਦੇ ਜੀ।

ਛਾਲਾਂ ਮਾਰਦੇ ਡੇਗਤਾ ਠਾਕਰਾਂ ਨੂੰ,
ਚੱਲੀ ਜਾਣ ਘਰਾਲ਼ ਵਿੱਚ ਰੇਗ ਦੇ ਜੀ।

ਪਿੱਛੋਂ ਸ਼ੌਹ ਮਨੋਹਰ ਨੂੰ ਪਾੜਤਾ ਸੀ,
ਸ਼ਾਹ ਨੇ ਵੈਰ ਲੈ ਲੇ ਅਖ਼ਤਰ ਬੇਗ ਦੇ ਜੀ।

ਸੌਂਗੇ ਸੁੱਸਰੀ ਵਾਂਗ ਜਵਾਨ ਸਾਰੇ,
ਜਿਵੇਂ ਪਏ ਬਿਮਾਰ ਪਲੇਗ ਦੇ ਜੀ,

ਰਤਨ ਸੈਣ ਆ ਗਿਆ ਕੋਲ਼ੇ ਪਦਮਣੀ ਦੇ,
'ਬਾਬੂ' ਬੋਲਦਾ ਨਾਲ ਦਰੇਗ਼ ਦੇ ਜੀ।

॥ਦੋਹਿਰਾ॥

ਮੂੰਹ ਪਰ ਮੱਖੀਆਂ ਉੱਡਦੀਆਂ, ਬੜਾ ਭੂਪਾਲ ਉਦਾਸ।
ਹਾਲ ਸੁਣਾਵੇ ਦਰਦ ਦਾ, ਜਾ ਪਟਰਾਣੀ ਪਾਸ।

## ਮੁਕੰਦ ਛੰਦ—38

ਪਦਮਾਂ ਪੁਕਾਰੇ ਹੋ ਉਦਾਸ ਰਾਜਿਆਂ,
ਤੋੜਕੇ ਤੇ ਬਹਿ ਗਿਆ ਹਰਾਸ ਰਾਜਿਆ।
ਰਿਹਾ ਨਾ ਹਮਾਰਾ ਕੱਖ ਜ਼ੋਰ ਰਾਣੀਏਂ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

ਆਈ ਮੈਂ ਝਰੋਖੇ ਵਿੱਚੋਂ ਵੇਖ ਰਾਜਿਆਂ,
ਮਿਟਦੇ ਲਿਖੇ ਨਾ ਜਿਹੜੇ ਲੇਖ ਰਾਜਿਆ।
ਡੇਗਤਾ ਪਤੰਗ ਕੱਟ ਡੋਰ ਰਾਣੀਏਂ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

ਜਿਹੜੀ ਮਾਂ ਦਾ ਮਰੇ ਐਸਾ ਕੌਰ ਰਾਜਿਆ,
ਜੀਊਗੀ ਜਹਾਨ ਕਿਹੜੀ ਤੌਰ ਰਾਜਿਆ।
ਮੱਚ ਗਿਆ ਦਲਾਂ ਦੇ ਵਿੱਚ ਸ਼ੋਰ ਰਾਣੀਏ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

ਮਰੇ ਸਰਦਾਰ ਗੋਮਤੀ ਦੇ ਰਾਜਿਆ,
ਭਿੱਜੇ ਮੇਰੇ ਚੀਰ ਰੋਂਵਦੀ ਦੇ ਰਾਜਿਆ।
ਪੈ ਗਿਆ ਹੰਧੇਰਾ ਅੰਧ-ਘੋਰ ਰਾਣੀਏਂ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

ਬੱਦਲ ਸਮੇਤ ਮਰੇ ਭੂਰਾ ਰਾਜਿਆ,
ਮੇਦਨਾ ਪੁਰੀ ਦਾ ਜੁਆਨ ਪੂਰਾ ਰਾਜਿਆ।
ਰਿਹਾ ਨਾ ਦਲੇਰ ਕੋਈ ਹੋਰ ਰਾਣੀਏਂ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

ਦੱਸ ਕੀ ਦਲੀਲ ਹੁਣ ਤੇਰੀ ਰਾਜਿਆ,
ਹਾਜ਼ਰ ਖੜੋਤੀ ਜਾਨ ਮੇਰੀ ਰਾਜਿਆ।
ਵੈਰੀ ਨਾ ਫੜਨ ਮੇਰਾ ਮੋਰ ਰਾਣੀਏ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

'ਰੱਜਬਲੀ' ਦਿਲ ਮੋਂ ਨਾਂ ਡਰੀਂ ਰਾਜਿਆ,
ਸੂਰਮਿਆਂ ਦੀ ਮੌਤ ਜਾ ਕੇ ਮਰੀਂ ਰਾਜਿਆ।

ਜਾਊਂਗਾ ਅੱਖਾਂ ਦੇ ਅੱਗੇ ਤੋਰ ਰਾਣੀਏਂ,
ਮਾਰਤਾ ਪਠਾਣਾਂ ਨੇ ਮਨੋਹਰ ਰਾਣੀਏਂ।

**ਬੈਂਤ—39**

ਰਤਨ ਸੈਨ ਭੂਪਾਲ ਨੇ ਸੋਚਿਆ ਈ,
ਸੋਲ੍ਹਾਂ ਸੌ ਨਾ ਰਾਣੀਆਂ ਪਚਦੀਆਂ ਜੀ।

ਵਜ੍ਹਾ ਨਾਲ ਸਮਝਾਂਮਦਾ ਪੱਦਮਣੀ ਨੂੰ,
ਜਾਨੋਂ ਨਹੀਂ ਪਟਰਾਣੀਆਂ ਬਚਦੀਆਂ ਜੀ।

ਗੱਲਾਂ ਕੀਤੀਆਂ ਬੈਠ ਨਰੇਸ਼ ਨੇ ਜੋ,
ਵਫ਼ਾਦਾਰ ਪਟਰਾਣੀ ਨੂੰ ਜਚਦੀਆਂ ਜੀ।

ਲਾਲੇ ਢੇਰ ਨਰੇਲ ਦੇ ਬਾਰ ਅੱਗੇ,
ਚੰਨਣ ਮਣਾਂ ਮੂੰਹ ਪਈਆਂ ਮੱਚਦੀਆਂ ਜੀ।

ਚੜ੍ਹੇ ਧੂੰਏ ਦੇ ਅਬਰ ਅਕਾਸ਼ ਤੇ ਜੀ,
ਫਿਰਨ ਤੇਜ਼ ਚੰਗਿਆੜੀਆਂ ਨਚਦੀਆਂ ਜੀ।

ਲਾਲ੍ਹੇ ਹਾਰ-ਸ਼ੰਗਾਰ ਕੁੱਲ ਰਾਣੀਆਂ ਨੇ,
ਹੱਥੀਂ ਚੂੜੀਆਂ ਪੈਂਨੀਆਂ ਕਚਦੀਆਂ ਜੀ,

ਗਖ ਬਣਗੀਆਂ ਰਾਣੀਆਂ ਜੌਹਰ ਕਰਕੇ,
ਲਾਟਾਂ ਜਾਣ ਸਰੀਰ ਵਿੱਚ ਰਚ ਦੀਆਂ ਜੀ।

ਵਫ਼ਾਦਾਰ ਤਾਂ ਨਾਰ ਰਾਜਪੂਤਣਾਂ ਜੀ,
'ਰਜਬਲੀ' ਪਰੇਮਣਾ ਸਚ ਦੀਆਂ ਜੀ।

॥ਦੋਹਿਰਾ॥

ਜ਼ਰਦ ਪੁਸ਼ਾਕਾਂ ਪਹਿਨਕੇ, ਲੌਣ ਪੱਗਾਂ ਨੂੰ ਅੱਤਰ।
ਰਾਜਾ ਗੱੜ੍ਹ 'ਚੋਂ ਨਿਕਲਦਾ, ਉਤਾਂਹ ਤਾਣਕੇ ਛੱਤਰ।

## ਮੁਕੰਦ ਛੰਦ—40

ਭੂਪ ਲੱਗਾ ਜ਼ਰਦ ਪੁਸ਼ਾਕਾਂ ਪਾਮਣੇ,
ਚਿਖਾ ਵਿੱਚ ਬਹਿਗੀ ਪਟਰਾਣੀ ਸਾਹਮਣੇ।
ਲੈਂਦੇ ਫਿਰੇ ਖ਼ਾਨ ਰਾਜੇ ਤੋਂ ਤਲਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

ਪਾ ਨਜ਼ਾਰਾ ਦੁੱਖ ਤੇ ਦਰਦ ਤਾਜ਼ੇ ਤੇ,
ਚੱਲ ਪੈਂਦੇ ਤਾਣਕੇ ਛਤਰ ਰਾਜੇ ਤੇ।
ਥੇਲ਼ੀਆਂ ਤੇ ਜਾਨ ਰੱਖਲੀ ਚਲਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

ਖ਼ੂਨ ਦੇ ਬਰੋਲ਼ੇ ਸੀ ਚਤੌੜੋਂ ਚੱੜ੍ਹਗੇ,
ਵੀਹ-ਚਰੇ ਪਠਾਣਾਂ ਦੇ ਵਿਚਾਲੇ ਵੜ੍ਹਗੇ।
ਲਹੂ ਨਾਲ ਜਾਂਦੀਆਂ ਲਿੱਬੜ ਢਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

ਹੌਲ਼ੀ-ਹੌਲ਼ੀ ਮਾਰਦੇ ਹਮੈਤੀ ਮੁੱਕਗੇ।
ਮਾਰਕੇ ਹਜ਼ਾਰਾਂ ਨੂੰ ਰਠੌੜ ਲੁਕਗੇ।
ਮੌਤ ਮਾਰੇ ਸਾਹਮਣੇ ਖੜੋਤੀ ਹਾਕਾਂ ਜੀ,
ਦੋਹੀਂ ਹੱਥੀਂ ਖੰਡੇ, ਖੱਟੀਆਂ ਪੁਸ਼ਾਕਾਂ ਜੀ।

ਰਾਜਪੂਤ ਮਾਰ ਪਰਲੋਕ ਭੇਜਤੇ,
ਰਾਜਾ ਸੌਂ ਗਿਆ ਮੌਤ ਦੀ ਵਛਾਈ ਛੇਜ ਤੇ।
ਆਵੇ ਨਾ ਨਜ਼ਰ ਮੈਂ ਚੁਫ਼ੇਰੇ ਝਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

ਜੰਗ ਛੋਡ ਬਾਦਸ਼ਾਹ ਕਿਲੇ ਨੂੰ ਭਾਗ ਦੇ,
ਬੋਲਦਾ ਗੁਲਾਮ ਸਤੀ ਹੋਗੀ ਨਾਗਦੇ।
ਖ਼ਾਨ ਦੀਆਂ ਜਾਂਦੀਆਂ ਨਿਕਲ ਬਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

ਤੀਰ ਵਾਂਗੂੰ ਚੁੱਭੀ ਜੋ ਗ਼ੁਲਾਮ ਆਖਦੇ,
ਸ਼ਾਹ ਨੇ ਸਿਰ ਵਿੱਚ ਬੁੱਕ ਪਾਲੇ ਰਾਖ ਦੇ।

ਮੁੜ ਗਿਆ ਪਛਾੜੀ ਲਾ ਮੱਥੇ ਨੂੰ ਖ਼ਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

ਕਾਪੀਆਂ 'ਬਸੰਤ' ਨੂੰ ਬਣਾ ਕੇ ਭੇਜਦਾ,
ਆਵੇ ਠਾਣੇ ਨਾਲ਼ ਨਾ ਅੰਤ ਹੇਜ ਦਾ।
ਜਾਣ ਜਗਮੇਲ ਨੂੰ ਹਮੇਸ਼ਾ ਡਾਕਾਂ ਜੀ,
ਦੋਹੀਂ ਹੱਥੀਂ ਖੰਡੇ ਖੱਟੀਆਂ ਪੁਸ਼ਾਕਾਂ ਜੀ।

# ਹਾਸਰਸ ਛੰਦ—1
## ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ

ਵਿਆਹ 'ਚ ਘੋੜੀਆਂ ਨੱਚਣ, ਊੱਠ ਬੁੱਕੇ ਸੀ,
ਹਾਈ ਫ਼ੈਮਲੀ ਜਿੱਨਾਂ ਦੇ ਘਰ ਢੁੱਕੇ ਸੀ।
ਭੁੱਖੀ ਨਿਸ਼ਫ਼ ਜਨੇਤ ਚੌਲ ਮੁੱਕੇ ਸੀ,
ਗੁਆਂਢ ਬੌਰੀਆਂ ਦਾ ਮਾਰਦੀ ਹਵਾੜ ਤੂੜੀ ਦੀ।
ਜਿੱਥੇ ਜੰਨ ਤਾੜੀ ਭਰੀ ਪਈ ਸਵਾਤ ਤੂੜੀ ਦੀ।
ਸ਼ੁਰੂ ਸੀਜ਼ਨ ਸਿਆਲ਼ ਠਾਰੀ ਕਹਿਰਾਂ ਦੀ,
ਪੱਟੀ ਜੱਖਣਾ ਦਰੇਡੀ ਵਾਟ ਟੈਰਾਂ ਦੀ,
ਪਾਤੀ ਟੋਕਰੀ ਪਲੋਂਦੀ ਮਿੱਧੀ ਪੈਰਾਂ ਦੀ,
ਖਾਕੇ ਮਰੇ ਦੋ ਬਤਾਊ ਪੇਡੀ ਸੁੱਕੀ ਚਰ੍ਹੀ ਦੀ,
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਖਾਲੇ ਘੁਣੇ ਨੇ ਸ਼ਤੀਰ ਕਾਨੇ ਵਿਰਲੇ,
ਡੰਡਾ ਬੈਠਕਾਂ ਕੱਢਣ ਖੜ੍ਹੇ ਕਿਰਲੇ,
ਚੂਹੇ ਟਿਕਟ ਕਲੈਕਟਰ ਫਿਰਲੇ,
ਨਿਉਲ ਮਾਸਟਰ ਕਰਦਾ ਵਸੂਲੀ ਫ਼ੀਸਾਂ ਦੀ,
ਸਾਰੀ ਰਾਤ ਰਹੇ ਵੇਖਦੇ ਪਰੇਟ ਘੀਸਾਂ ਦੀ।
ਬਾੜ੍ਹ-ਬਿੱਲੀਆਂ ਲੜਨ ਪੱਟੇ ਘੋਰੇ ਐ,
ਲੱਗੇ ਖੱਖਰ ਭਰਿੰਡ ਲੌਂਦੇ ਦੋਹਰੇ ਐ,
ਸਰਵਾਲ੍ਹੇ ਦੇ ਜੁਲੱੜ ਵਿੱਚ ਮੋਰੇ ਐ,
ਹੇਠ ਲਾੜੇ ਦੇ ਵਛਾਤੀ ਸੇਜ ਪਾਟੀ ਦਰੀ ਦੀ,
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਪਹਿਲਾਂ ਬੁੱੜ੍ਹੀ ਨੇ ਪੱਚੀ ਸੌ ਪੂਰਾ ਮੰਗਿਆ,
ਥੋੜੇ ਬੁੱਢੜਾ ਘੰਗੂਰਾ ਮਾਰ ਖੰਘਿਆ,
ਮੁੰਡਾ ਬਾਪ ਦੇ ਕੁੜਮ ਕੋਲ਼ੋਂ ਸੰਗਿਆ,

ਤਾੜੇ ਮਾਪਿਆਂ ਨੂੰ ਹੁੰਦਾ ਹੈ ਹਜ਼ਾਰ ਦੋ ਬੜਾ।
ਪਾਤਾ ਪੱਕਾ ਰੋੜਾ ਮਾਰਕੇ ਬੁੜੀ ਦੇ ਰੋਬੁੜਾ।
ਹੁੰਦੀ ਅਕਲ ਖ਼ਰਚ ਐਸੇ ਛੰਦ ਤੇ,
ਸਾਲ਼ੀ ਦੋਹੇ ਜੇ ਲਗਾਵੇ ਬੈਠੀ ਕੰਧ ਤੇ,
ਝੱਟ ਭਾਈ ਜੀ ਬੁਲਾ ਲਿਆ ਅਨੰਦ ਤੇ,
ਜਦੋਂ ਅੰਦਰ ਸਟਾਲੀ ਪੰਡ ਚਾਂਦੀ ਖਰੀ ਦੀ,
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਰਸ ਕੱਟ ਗੁੜ ਦੇ ਕੜਾਹ ਜੇ ਕਰਤੇ,
ਤਾਰੇ ਮੀਰੇ ਦੇ ਲਿਆ ਕੇ ਤੇਲ ਵਰਤੇ,
ਤੱਤੀ ਲੇਟ ਜੀ ਭਰੇ 'ਵੇ ਥਾਲ਼ ਧਰਤੇ,
ਉਤੋਂ ਪਾਣੀ ਪੀ, ਨਾ ਜਾਂਨੀ ਖੰਗਣੋਂ ਅੜਕ ਦੇ।
ਸੰਘ ਸਿਵੀਆਂ ਦੀ ਝਾਲ ਵਾਂਗਰਾਂ ਖੜਕ ਦੇ।
ਘਰੋਂ ਆਦੀ ਸਰਦਾਰ ਸਾਹੇ ਪੁੰਨ ਦੇ,
ਆਟਾ ਘਾਠ ਦਾ ਹੁਧਾਰਾ ਲੈਕੇ ਭੁੰਨ ਦੇ,
ਜਗ੍ਹਾ ਸੌਂਗੀ ਦੀ ਮਿਰਚ ਲਾਲ ਤੁੰਨ ਦੇ,
ਪਾਤੀ ਰੂੰਗੇ 'ਚ ਲਿਆਂਤੀ ਅੱਧੀ ਠੂਠੀ ਗਰੀ ਦੀ।
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਪਾਣੀ ਛੱਪੜੋਂ ਪਿਆਇਆ ਨਾਲ਼ ਓਕਾਂ ਦੇ,
ਵਿੱਚ ਡੱਡਾਂ ਦਾ ਪਸ਼ਾਬ ਬੱਚੇ ਜੋਕਾਂ ਦੇ,
ਪੈਗੇ ਦਾੜ੍ਹਿਆਂ 'ਚ ਚਿੱਚੜ ਲਾਹੇ ਲੋਕਾਂ ਦੇ,
ਵਿਚੋਂ ਮਰੀ ਚੂਹੀ ਨਿਕਲੀ ਅਚਾਰ ਡੇਲਿਆਂ ਦੇ।
ਹੁੰਦੇ ਹਾਸ-ਰਸ ਛੰਦ ਜੇ ਸ਼ਿੰਗਾਰ ਮੇਲਿਆਂ ਦੇ।
ਘਰੇ ਪਾਇਆ 'ਵਿ ਅਚਾਰ ਲਿਆਕੇ ਤੁੱਕੇ ਸੀ,
ਕੀਤਾ ਚੱਟਣ-ਪਲਾ ਜਿਆ ਗੰਢੇ ਸੁੱਕੇ ਸੀ,
ਭਾਜੀ ਜਵਕਲ ਪਾਣੀ ਲੂਣ ਮੁੱਕੇ ਸੀ,
ਆਲੂ ਚੁਭੀ ਮਾਰੀ ਲੱਭਦਾ ਪਰਾਤ ਭਰੀ ਦੀ।
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਮੇਰੀ ਪੱਗ ਨੂੰ ਖੱਦਰ ਢਾਈ ਗਜ਼ ਸੀ,
ਇੱਕ ਪੀੜ੍ਹੀ ਸੀ ਪੁਰਾਣੀ ਨਵਾਂ ਛੱਜ ਸੀ,
ਗਿਆ ਜੰਡ ਦਾ ਪਲੰਘ ਰਾਹ 'ਚ ਭੱਜ ਸੀ,

ਧਰਮ ਕੋਟ ਦੀ ਕੜੱਕੀ ਦੇਤੀ ਚੂਹੇ ਮਾਰਨ ਦੀ।
ਪੱਕੀ ਮਿੱਟੀ ਦੀ ਕਨਾਲੀ ਮੌਜ ਅੰਨ ਠਾਰਨ ਦੀ।
ਇੱਕ ਟੁੱਟੀ ਜੀ ਪਰਾਂਦੀ ਨਾਲ਼ਾਂ ਕਾਈ ਨਾ,
ਸੁਰਮੇ-ਦਾਣੀ ਸੁਰਮਾਂ ਪੌਣ ਨੂੰ ਸਲਾਈ ਨਾ,
ਅੰਨ੍ਹੇ ਸ਼ੀਸ਼ੇ ਵਿੱਚ ਦਿੰਦਾ ਸੀ ਦਖਾਈ ਨਾ,
ਐਨੇਂ ਮੂੰਗ ਘੋਗੇ ਕੌਡੀਆਂ ਚੰਗੇਰ ਭਰੀ ਦੀ।
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਮਾਇਆ ਸੁਸਰ ਖ਼ਰਚ ਕਰੀ ਅੱਗਰੀ,
ਤਿੰਨ ਉਤਲੇ ਕੁੜਤੀਆਂ ਦੀ ਮੱਗਰੀ,
ਨੀਲੀ ਓਡਾਂ ਤੋਂ ਖ਼ਰੀਦ ਲਿਆਂਦੀ ਘੱਗਰੀ,
ਕਾਲਾ ਮਾਮਾਂ ਜੀ ਦਾ ਜਾਂਘੀਆਂ, ਪਿਤਾ ਨੂੰ ਭੂਰੀਆਂ,
ਭੇਡ ਬੱਕਰੀ ਖੱਚਰ ਡੁੱਡੀ ਤਿੰਨ ਮੂਰੀਆਂ।
ਵਾਲ਼ੇ ਕੁੱਟਦੇ ਪਿੱਤਲ ਜੁ ਦੀ ਨੱਥ ਸੀ,
ਬਹੂ ਟਿੱਡੀ ਜੀ, ਮਿੱਡੀ ਜੀ ਕਾਲ਼ੇ ਹੱਥ ਸੀ,
ਜਦੋਂ ਗੱਧੇ ਤੇ ਝੜਾਈ ਭਰੀ ਸੱਥ ਸੀ,
ਤੇੜ ਸੁੱਥਣੀ ਜ੍ਹੀ ਪਾਤੀ ਪੜਦਾਦੀ ਮਰੀ ਦੀ।
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

ਹੋਗੀ ਵਿਦਿਆ ਜਨੇਤ ਲੈਕੇ ਡੋਲ਼ੇ ਜੀ,
'ਬਾਬੂ' ਪਿੰਡ ਦੇ ਨਜ਼ੀਕ ਛੱਡੇ ਗੋਲ਼ੇ ਜੀ,
ਬਹੂ ਕੁੜੀਆਂ ਉਤਾਰੀ ਘੱਰ ਕੋਲ਼ੇ ਜੀ,
ਜਿੱਥੇ ਬਹੂ ਬੈਠੀ ਚਾਨਣੋਂ ਹੰਧੇਰ ਹੋਈ ਗਿਆ।
ਸਿਰੋਂ ਗੰਜੀ ਵੇਖ-ਵੇਖਕੇ ਟੱਬਰ ਰੋਈ ਗਿਆ।
ਧਰੀ ਕੁੜਮਾ ਅਕੌਤਰੀ ਨਾ ਖੱਟ ਤੇ,
ਜਾਏ-ਖਾਣਿਆਂ ਨੇ ਕਰਜ਼ ਨਾਲ਼ ਅੱਟ ਤੇ,
ਪਿੱਛੇ ਗਿਰਗੀ ਦੁਹੱਥੜ ਮਾਰ ਪੱਟ ਤੇ,
ਜਦੋਂ ਸੱਸ ਤਸਵੀਰ ਵੇਖੀ ਕਾਣੀ ਪਰੀ ਦੀ।
ਮੇਰੇ ਸਹੁਰੇ ਜੈਸੀ ਕੀਹਤੋਂ ਕਰਤੂਤ ਕਰੀ ਦੀ।

### ਚਾਤਰ ਪਤਨੀ ਤਰਜ਼—2

ਪਤੀ ਫੁਲਸ ਤੇ ਔਰਤ ਚਲਾਕ ਸੀ,
ਰੋਣ ਲੱਗਾ ਕਾਣਾ ਕੁੱਛੜ ਜੁਆਕ ਸੀ,

ਰਾਤੀ ਭੌਂਦੂ ਨੂੰ ਜਗਾ ਲਿਆ ਮਾਰ ਹਾਕ ਸੀ,
ਖਾਗੀ ਸੇਵੀਆਂ ਦਾ ਦੇਜਕਾ ਦਰਦ ਕੁੱਠੀਆਂ।
ਭਰ ਬਹਿਕੇ ਪੋਲੀ-ਪੋਲੀਆਂ ਜਿੰਘਾਂ ਤੇ ਮੁੱਠੀਆਂ।
ਮੇਰੀ ਧੁੰਨੀ ਨੂੰ ਅੱਤਰ ਲਾ ਦੇ ਝਬਦੇ,
ਹੱਥ ਹਿੱਕ ਤੋਂ ਘੜੀਸ ਸਿਰ ਦੱਬਦੇ,
ਕੱਢ ਟੰਗ ਦੀ ਕੜੱਲ ਮਲ਼ ਪੱਬ ਦੇ,
ਕੱਢ ਉਂਗਲੋਂ ਪਟਾਕੇ ਪਿੰਜਣੀ ਨੂੰ ਟੋਲ਼ਿਆ।
ਕਰੀਂ ਹਾੜੇ-ਹਾੜੇ ਥੋੜੀ ਜੀ ਮਦਦ ਬੋਲ਼ਿਆ।

ਹੀਰ ਬੌਂਹਟੜੀ ਬਿਮਾਰ ਨੂੰ ਨਾ ਛੇੜਿਆ,
ਪਾਲਾ ਦੁੱਧ 'ਚ ਮਧਾਣੀ ਸੈਦੇ ਖੇੜਿਆ,
'ਵੈਰੀ ਗੁੱਡ' ਛੇਤੀ ਕੰਮ ਨੂੰ ਨਬੇੜਿਆ,
'ਵੰਨ ਰੁਪੀ, ਹੈ ਮਸ਼ੀਨ ਤੇ ਭਿਆਈ ਮੱਕੀ ਦੀ,
ਰੋਜ਼ ਪੀਹ ਲਿਆ ਕਰ ਵਿੱਦਿਆ ਪੜ੍ਹਾ ਦਿਆਂ ਚੱਕੀ ਦੀ।
ਥੋੜੇ ਦਿਲ ਵਾਲ਼ਾ ਸਾਡਾ ਸਰਦਾਰ ਨਾ,
ਐਵੇਂ ਮੱਥਾ ਕੀ ਖ਼ਰਾਸ ਨਾਲ਼ ਮਾਰਨਾ,
ਕੀਤੀ ਕਮਲੇ ਨੇ ਜਵਾਂ ਹਿਮ-ਹਾਰ ਨਾਂ,
ਸ਼ੇਰ ਬੰਨ੍ਹਤਾ ਘੁਘਾਟ ਸੀ ਚੱਕੀ ਨੂੰ ਝੋਲਿਆ।
ਕਰੀਂ ਹਾੜੇ ਹਾੜੇ ਥੋੜੀ ਜੀ ਮਦਦ ਬੋਲ਼ਿਆ।

ਤਾਪ ਚੜ੍ਹੇ ਵਾਲਿਆਂ ਵਾਂਗੂੰ ਪਿੰਡਾ ਤੱਪਦਾ
ਸੁੰਡੀ ਵਾਂਗੂੰ ਕੱਠਾ ਹੋਜੇ ਢਿੱਡ ਨੱਪਦਾ,
ਜਦੋਂ ਲਗਦਾ ਦਰਦ ਨਿਆਣਾ ਟੱਪਦਾ,
ਪੈਜੇ ਰੁੜ੍ਹ ਜਾਣਾ ਖੇਡਮੇਂ ਜੋ-ਗੁੱੜ-ਗੜਦੇ।
ਲਿਆ ਦੇ ਸੁਆਹ ਦੀ ਚੂੰਢੀ ਨਿਆਣੇ ਦੇ ਚਲੂਣੇ ਲੜਦੇ।
ਮਲ਼ ਕਾਲੇ ਦੇ ਅੱਖਾਂ ਤੋਂ ਲਾਹਦੇ ਗਿੱਡ ਜੀ,
ਪਰ੍ਹੇ ਨਾਸਾਂ ਤੋਂ ਹਟਾਦੇ ਬੱਗੇ ਟਿੱਡ ਜੀ,
ਕਰ ਪੈਰਾਂ ਤੇ ਬਹਾਕੇ ਹੌਲ਼ਾ ਢਿੱਡ ਜੀ,
ਜਾਕੇ ਨ੍ਹੇਹਰੇ-ਨ੍ਹੇਹਰੇ ਪੋਤੜੇ ਕੱਸੀ ਤੇ ਧੋਲਿਆ।
ਕਰੀਂ ਹਾੜੇ-ਹਾੜੇ ਥੋੜੀ ਜੀ ਮਦਦ ਬੋਲਿਆ।

ਚਾਰ ਕੁੜੀਆਂ ਪੁੱਤਰ ਪੰਜ ਫਬ ਦੇ,
ਤਿੰਨ ਮਰਗੇ ਸ਼ੋਹਰ ਭਾਣੇਂ ਰੱਬ ਦੇ,
ਦੋ ਕੁ ਜਾਂਦੇ ਰਏ ਜੁਆਕ ਕਿੱਥੋਂ ਲੱਭਦੇ,

ਇੱਕ ਫੁੱਲ ਟੁੱਟ ਨਾਈਆਂ ਦੇ ਮੁੰਡੇ ਦਾ ਹਾਣੀ ਐ।
ਹੋਰ ਹੋਜੂ ਸਿਆਲ ਚੜ੍ਹਦੇ ਪੰਜੀਰੀ ਖਾਣੀ ਐ।
ਮੈਂ ਤਾਂ ਜੰਮਦੀ ਨਿਆਣੇ ਹੋਗੀ ਬੋਦੀ ਜੀ,
ਇੱਕ ਲੱਗਜੇ ਤੁਰਨ ਦੂਜਾ ਗੋਦੀ ਜੀ,
ਖਾਲਾਂ ਮਿਸ਼ਰੀ ਬਦਾਮ ਪਾ ਕੇ ਦੋਧੀ ਜੀ,
ਤੂੰ ਤਾਂ ਦਲੀਆਂ ਨਿਗ਼ਲ ਲਾ ਲੱਸੀ 'ਚ ਘੋਲ਼ਿਆ
ਕਰ ਹਾੜੇ-ਹਾੜੇ ਥੋੜੀ ਜੀ ਮਦਦ ਬੋਲ਼ਿਆ।

ਚਾਹੀਏ ਗੋਲੀ ਨੂੰ ਧਲਿਆਰਾ ਪੌਣਾ ਕੱਸਕੇ,
ਏਸ ਗੱਲ ਦਾ ਜਵਾਬ ਜਾਵੀਂ ਦਸਕੇ,
ਤੂੰ ਕਿਉਂ ਸੀਰਨ ਬਲਾਈ ਕੱਲ੍ਹ ਹੱਸਕੇ,
ਭਰਿਆ ਰੂੜੀ ਉੱਤੇ ਟੋਕਰਾ ਮਧਾਗੀ ਤੂੜੀ ਦਾ।
ਕਲ੍ਹ ਪਰਸੋਂ ਦਾ ਵਿਗੜਿਆ ਮਜ਼ਾਜ ਚੂਹੜੀ ਦਾ।
ਜਾਏ-ਖਾਣੇਂ ਮਾਸਟਰਾਂ ਦੇ ਅੱਠ ਵੱਜਗੇ,
ਢਿੱਡ-ਘੁੱਟਣੀ ਜ੍ਹੀ ਪਾਕੇ ਪਾੜ੍ਹੇ ਭੱਜਗੇ,
ਕੱਟੇ ਮਿੱਟੀ ਦੇ ਲਿਔੜ ਖਾ ਕੇ ਰੱਜਗੇ,
ਅਜੇ ਤੀਕ ਬੇ-ਬਰਕਤਿਆਂ ਖੰਦਾ ਨਾ ਚੋਲਿਆ।
ਕਰੀਂ ਹਾੜੇ-ਹਾੜੇ ਥੋੜੀ ਜੀ ਮਦਦ ਬੋਲ਼ਿਆ।

ਖੂਹੋਂ ਜਲ ਲਿਆ ਬੁਡੜ੍ਹ ਸਿਰ ਨਵ੍ਹੌਣੀ ਐਂ,
ਕਲ੍ਹ ਜੇਠ ਜੀ ਦੀ ਆਈ ਵੀ ਸਨੌਣੀ ਐਂ,
ਅਜੇ ਹੋਰ ਦੋ ਘਰੀਂ ਮਕਾਨ ਔਣੀ ਐਂ,
ਪਤੀ ਮੇਰੇ ਜੈਸੇ ਵੈਣ ਨਾ ਕਿਸੇ ਤੋਂ ਪੈਂਦੇ ਐ।
ਅਜੇ ਤਿੰਨ ਘੱਰੀਂ ਕਰਨੇ ਸਿਆਪੇ ਰਹਿੰਦੇ ਐ।
ਪੱਟ ਫੁੱਲਗੇ ਸੁਹਲ ਥੱਕ ਲੱਕ ਗਈ,
ਮਾਰ ਮੁੱਕੀਆਂ ਨਰਮ ਹਿੱਕ ਪੱਕ ਗਈ,
ਹੈਂਡ-ਲੈਗੱਜ਼ ਸਮੇਤ ਬਾਡੀ ਥੱਕ ਗੀ,
ਮੇਰਾ ਦੌਰੀ 'ਚ ਪਸ਼ਾਬ ਪਿਆ ਬਾਹਰ ਡੋਲ੍ਹਿਆ।
ਕਰੀਂ ਹਾੜੇ-ਹਾੜੇ ਥੋੜੀ ਜੀ ਮਦਦ ਬੋਲ਼ਿਆ।

ਮੇਰਾ ਐਨਾ ਕੁ ਸੁਖਾਲਾ ਕੰਮ ਕਰਜਾ,
ਕੱਢ ਵੜੀਆਂ ਪਕੌੜੇ ਦਾਲ ਧਰਜਾ,
ਪਾਟਿਆ ਜੁਲੜ ਲੰਗਾਰ ਦੋ ਕੂ ਭਰਜਾ,

ਹੋਰ ਸਾਰਾ ਮੇਰਾ ਟੂਡੇ ਦਾ ਵਰਕ ਨਿੱਬੜਿਆ।
ਇੱਕ ਧੋਣਾਂ ਪੈ ਗਿਆ ਮੂਤ ਦਾ ਗਦੈਲਾ ਲਿੱਬੜਿਆ।
ਪੱਗ ਪਾਣੀ 'ਚੋਂ ਟਪਾਈ ਸਿਆਲੋਂ ਅੱਗੇ ਦੀ,
ਤੈਨੂੰ ਲੱਗੀ ਨਾ ਖ਼ਬਰ ਗਾਰੇ ਲੱਗੇ ਦੀ,
ਜਾਵੇ ਕੱਸੀ 'ਚ ਉਂਗਲ ਮੈਲ਼ ਝੱਗੇ ਦੀ।
ਬੜਾ ਨਿਖਰੇ ਕਛਹਿਰਾ ਖਾਲ਼ 'ਚ ਝੰਜੋਲਿਆ।
ਕਰੀਂ ਹਾੜੇ-ਹਾੜੇ ਥੋਡੀ ਜੀ ਮਦਦ ਬੋਲਿਆ।

'ਬਾਬੂ' ਲੱਕੜਾਂ ਖਤਮ ਖੁੰਢ ਪਾੜਜਾ,
ਫੜ ਮੁਰਗ਼ੀ ਚਿਲਡ ਸਭ ਤਾੜਜਾ,
ਖੋਲ੍ਹ ਵਾੜੇ ਦਾ ਖਿੜਕ ਲੈਂਬ ਵਾੜਜਾ,
ਗੱਧੀ ਬੱਕਰੀ ਨਰੜ ਧਾਰ ਕੱਢ ਭੇਡ ਦੀ।
ਢੁੱਡੀਂ ਡਹਿਜੇ ਕੱਲੇ ਵੱਛੇ ਨੂੰ ਜਦੋਂ ਮੈਂ ਛੇਡਦੀ।
ਖਾਲਾਂ ਦੋ ਕੁ ਅੰਦਰਸੇ ਨਾਲ਼ ਚਾਹ ਦੇ ਜੀ,
ਮੇਰੀ ਜੇਬ 'ਚ ਸਵੀਟ-ਬੀਟ ਪਾਦੇ ਜੀ,
ਚੰਗੇ ਲਗਦੇ ਫ਼ਰੂਟ ਮੈਨੂੰ ਲਿਆ ਦੇ ਜੀ,
ਚੂਪਾਂ ਸੇਰ ਕੁ ਗਨੇਰੀਆਂ ਕਿਸੇ ਤੋਂ ਖੋਹ ਲਿਆ।
ਕਰੀਂ ਹਾੜੇ-ਹਾੜੇ ਥੋੜੀ ਜੀ ਮਦਦ ਬੋਲਿਆ।

### ਮਨੋਹਰ ਭਵਾਨੀ ਛੰਦ—3
### ਪੰਚਾਇਤ ਮੈਂਬਰ

ਟੈਮ ਨੰਗਦਾ ਸੀ, ਚੰਗਾ, ਲੈ ਲਿਆ ਮੈਂਬਰੀ ਦਾ ਪੰਗਾ,
ਹੋ ਗਿਆ ਚੰਗੀ ਤਰ੍ਹਾਂ ਕੰਘਾਂ, ਰਿਣੀ-ਚਿਣੀ ਲੱਗ ਲੀ।
ਪੈਰਾਂ ਤੇ ਸ਼ਰੀਕਾ ਨੇ ਧਰ ਤਾਂ ਪੱਗ ਲੀ।
ਅੰਗ-ਸਾਕ ਬੇਲੀ ਠੱਗ, ਭੱਜਿਆ ਫਿਰੇ ਲਾਈ-ਲੱਗ,
ਕਿਵੇਂ ਮੇਰੇ ਹੱਥ ਲਗਜੇ, ਪਿਆਲਾ ਸ਼ੈਹਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਵੋਟਾਂ ਪੈਣ ਲਹੇ ਤਾਪ, ਤੇ ਲੜਨ ਮਾਈ-ਬਾਪ,
ਕੁੱਟੀਂ ਬੀਰ-ਬਾਨੀ ਆਪ ਦੀ, ਅੜਾਟ ਕੱਢਤੇ।
ਮੱਛ ਦੰਦੀ ਵੱਢਗੇ, ਹਰਖ ਡੱਡ ਤੇ।
ਮਾਇਆ ਮਿਲੇ ਨਾ ਗਵਾਚੀ, ਲੈ ਲਿਆ ਸੈਕਲ ਦੇ ਕੇ ਡਾਚੀ,

ਆਖੇ ਭਾਬੀਆਂ ਨੂੰ ਚਾਚੀ, ਮੂਰਖ ਨਹੈਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਜਗੂ ਬਿਜਲੀ ਚੁਬਾਰੇ, ਪੱਖਾ ਮਾਰਦਾ ਫੂਕਾਰੇ,
ਰੇਡੀਓ ਪਿਆ ਲਲਕਾਰੇ, ਬਹਿ ਸੁਣਾਂਗੇ ਗੌਣ ਜੀ।
ਭੰਨ ਦੂੰਗਾ ਧੂਤੂ ਕੀ ਵਜੌਣ ਭੌਣ ਜੀ।
ਹੱਥ ਉੱਤੇ ਘੜੀ ਬੰਨ੍ਹ, ਖਾਲੂ ਚਮਚੇ ਸੇ ਅੰਨ,
ਲੈਲੂੰ ਪੈੱਨ ਦੇਊਂ ਭੰਨ, ਢੱਕਣ ਦਵੈਤ ਦਾ।
ਰੱਬ ਜੇਬਣਾ ਦੇ ਮੈਂਬਰ ਪੰਚੈਤ ਦਾ।

ਕੋਹਲੂੰ ਵਾਲੇ ਨ੍ਹੇਰ ਪਾਇਆ, ਤਾਰਾ-ਮੀਰਾ ਪੀੜ ਲਿਆਇਆ,
ਨਾ ਵਟਾਦੀਂ ਜੇ ਨਾ ਆਇਆ, ਹੌਂਕਦਾ ਹਵੇਲੀ ਨੂੰ।
ਪੈਂਦੀ ਸੱਟ ਕਰੂੰ ਜੁਰਮਾਨਾਂ ਤੇਲੀ ਨੂੰ।
ਕਰੇ ਮੋਚੀ, ਝਿਔਰ-ਝਾਰ, ਸਰਦਾਰ, ਸਰਦਾਰ,
ਮੂਹੜਾ ਡਾਹਲੂੰ ਅੱਗੇ ਬਾਰਦੇ, ਬੁਨਿਆਂ 'ਵਿਆ ਬੈਂਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਲੈ ਰੁਪਈਏ ਫੋੜੇ ਬਿੱਧੇ, ਖਾ ਕਿਸੇ ਦੇ ਚੌਲ਼ ਰਿੱਧੇ,
ਤੀਰਾਂ, ਤੱਕਲਿਆਂ ਤੋਂ ਸਿੱਧੇ, ਕਰਦੂੰ ਹਜਾਮਾਂ ਨੂੰ।
ਚਾਚਾ ਕਹਿ ਕੇ ਕਰੂ ਦੂਹਰੀਆਂ ਸਲਾਮਾਂ ਨੂੰ।
ਮੰਗੇ ਆਟਾ ਕਦੇ ਚੌਲ਼, ਮਾਰੂੰ ਡੂੰਮਣੀ ਦੇ ਧੌਲ਼।
ਟੈਲੂੰ ਪਾਕੇ ਪਸਤੌਲ, ਬਣਿਆ ਵਿਆ ਵਲੈਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਲਾਈ ਘਰ-ਘਰ ਖੱਡੀ, ਹੈ ਜੱਟਾਂ ਨੂੰ ਫਾਹੀ ਗੱਡੀ,
ਨੰਗੇ ਜੁੰਡੇ ਚੀਰ ਕੱਢੀ, ਸੀਸ ਵਾਂਗੂੰ ਝਾਇਆਂ ਦੇ।
ਟੈਕਸ ਲਾ ਵੱਟ ਕਢਦੂੰ ਜੁਲ੍ਹਾਇਆਂ ਦੇ।
ਦੇਦੂੰ ਇਹਨਾਂ ਨੂੰ ਵੀ ਡੋਕੇ, ਕੀ ਲੋਹਾਰਾਂ ਜੜੇ ਟੋਕੇ,
ਕਦੇ ਸੱਕ ਲੌਹਣਾ ਠੋਕੇ, ਨਾ ਪੰਜਾਲਾ ਜੈਹਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਆਵੇ ਨਾਲੀਆਂ 'ਚੋਂ ਕੌਂਸ਼, ਮਿਲੇ ਚੂਹੜੀ ਨੂੰ ਅਲੌਂਸ,
ਸਿਰੀ ਫਾੜ-ਫਾੜ ਧੌਂਸੜੇ, ਵਖਾਂਦੂੰ ਠੁਕਦੇ।

ਖੁੱਕ-ਲੁੱਕ ਦੀਆਂ ਤਨਖ਼ਾਹਾਂ ਡੁੱਕ ਦੇ।
ਹੋਜੈ ਗੱਡ੍ਹਾ ਕੀ ਖ਼ਰਾਬ, ਭੰਗੀ ਝਲਣੀ ਨਾ ਤਾਬ,
ਜੇ ਨਾ ਡਰਕੇ ਪਸ਼ਾਬ, ਨਿਕਲੇ ਮਤ੍ਰੈਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਜਾਂਦਾ ਸੌਦਾ ਲੈਣ ਹੱਟ, ਦਿਹ ਮੁਛੈਰਿਆਂ ਨੂੰ ਵੱਟ,
ਕਹਿੰਦੇ ਔਂਦਾ ਪੱਟੂ ਜੱਟ, ਪਾ ਮੱਥੇ 'ਚ ਤਿਔੜੀਆਂ।
ਲਾਲਾ ਲੱਪ ਭਰਕੇ ਫੜਾਦੇ ਰਿਔੜੀਆਂ।
ਖੇਲ ਮੱਖ ਦਾ ਸ਼ਿਕਾਰ, ਤੇ ਕਮਾਦੋਂ ਕੀੜੇ-ਮਾਰ,
ਫਿਰੂ ਬੇਲ-ਬੂਲਦਾਰ, ਕੰਬਦਾ ਜ਼ਰੈਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਸੱਚ ਬੋਲੇ ਨੁਕਸਾਨ, ਚੱਲੇ ਝੂਠ ਦੀ ਦੁਕਾਨ,
ਮਾਰੇ ਮੈਂਬਰ ਦੀ ਜ਼ਬਾਨ, ਗੱਪ ਮਣ-ਮਣ ਦੇ।
ਮੱਕੀ ਦੀਆਂ ਖਿੱਲਾਂ ਦੇ ਮਖਾਣੇ ਬਣਦੇ।
ਦੱਸੇ ਡੂੰਮਣਾਂ ਨੂੰ ਡੂੰਦਾ, ਆਖੇ ਕਾਂਟਿਆ ਨੂੰ ਬੂੰਦਾ,
ਇੱਕ ਵੀ ਨਾ ਔਂਦਾ ਹੁੰਦਾ, ਹਰਫ਼ ਲਗ਼ੈਤ ਦਾ,
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

ਰੋਡੇ ਤੇ ਮਰਾਝ ਸਿਆਣਾ, ਤਖ਼ਤੂ ਪੁਰੇ ਦਾ ਢਾਣਾ,
ਰਾਮਾ ਗਿੱਲ ਜੰਘੀਰਾਣ ਗਾਣਾਂ, ਬੇ-ਸ਼ਮਾਰ ਪੜ੍ਹਦੇ।
ਬੈਠਕੇ ਤੇ ਡਿਖਾਂ ਤੇ ਕਿਸ਼ਨ ਗੜ੍ਹਦੇ।
ਖਿੜੇ ਕਵਿਤਾ ਦੇ ਫੁੱਲ, ਜਾਣ ਨਾ 'ਬਸੰਤ' ਡੁੱਲ੍ਹ,
ਪਾਵੇ ਜਗਮੇਲ ਮੁੱਲ, 'ਬਾਬੂ' ਦੀ ਹਕੈਤ ਦਾ।
ਰੱਬ ਜੇ ਬਣਾ ਦੇ ਮੈਂਬਰ ਪੰਚੈਤ ਦਾ।

**ਮਨੋਹਰ ਭਵਾਨੀ ਛੰਦ—4**

ਇੱਕ ਜੱਟੀ ਬਨਿਆਣੀ, ਦੋ ਜ਼ਨਾਨੇ ਹਾਣੋਂ-ਹਾਣੀਂ,
ਸੀ ਮੁਹੱਬਤ ਪੁਰਾਣੀ, ਕੀ ਸ਼ੁਮਾਰ ਮੋਹਾਂ ਦਾ।
ਕਿਸੇ ਗੱਲੋਂ ਪੈ ਗਿਆ ਫ਼ਰਕ ਦੋਹਾਂ ਦਾ।
ਲਿਆਂਦੀ ਲਾਲੀ ਨੇ ਕਿਤਾਬ, ਪੈਸੇ ਦੇਜਾ ਖਾਧੀ ਚਾਬ,
ਛੇਤੀ ਕਰਲਾ ਹਿਸਾਬ, ਜਾਂਦੀ ਮੁਨਿਆਦ ਨੀ।
ਵਹੀ 'ਚ ਦਰਜ ਲੈਣਾ-ਦੇਣਾਂ ਯਾਦ ਨ੍ਹੀਂ।
ਮੂੰਨ ਭੇਡ ਦਾ ਕੀ ਮੇਲ, ਮੈਨੂੰ ਚਿੰਬੜੀ ਚੜੇਲ,

ਲੈਗੀ ਦਮੜੀ ਦਾ ਤੇਲ, ਸੱਕਰ ਛਟਾਂਕੀ ਐ।
ਅਜੇ ਖੰਡ 'ਚੋਂ ਮਸੂਰੀ ਪੈਸਾ ਹੈ ਬਾਕੀ ਐ।
ਜਦੋਂ ਜਾਣ ਦਿਲ ਜੁੜ, ਕਰਨਾ ਕੀ ਬੁੜ-ਬੁੜ,
ਮੈਂ ਲਿਆਈਂ ਮਣ ਗੁੜ, ਪੀੜਕੇ ਕਮਾਦ ਨੀ।
ਵਹੀ 'ਚ ਦਰਜ ਲੈਣਾ-ਦੇਣਾਂ ਯਾਦ ਨ੍ਹੀਂ।

ਚੰਗੀ ਹੋਗੀ ਹਿੱਕ ਠੰਡੀ, ਅੱਧ ਪਾਈਆ ਮੂੰਗੀ ਛੰਡੀ,
ਇੱਕ ਹਲਦੀ ਦੀ ਗੰਢੀ, ਦਾਲ ਵਿੱਚ ਸੋਰਲੀ।
ਲੈ ਕੇ ਡਲ਼ੀ ਨੂੰਣ ਦੀ ਲੱਸੀ 'ਚ ਘੋਰਲੀ।
ਤੈਨੂੰ ਹਲਦੀ ਨਾ ਭੁੱਲੀ, ਚਰ੍ਹੀ ਚਾਰੀ ਵਿੱਘਾ ਖੁਲ੍ਹੀ,
ਦੋ ਕਨਾਲਾਂ ਸਰ੍ਹੋਂ ਫੁੱਲੀ, ਕੀਤੀ ਬਰਬਾਦ ਨੀ।
ਵਹੀ 'ਚ ਦਰਜ ਲੈਣਾ-ਦੇਣਾਂ ਯਾਦ ਨ੍ਹੀਂ।

ਮੈਂ ਤਾਂ ਹਾਰਕੇ ਤੇ ਕੂਈ, ਤੂੰ ਬਥੇਰੀ ਮਾਰੀ ਢੂਈ,
ਲੈਗੀ ਮੰਗਕੇ ਕੰਧੂਈ, ਧੀ ਦੇ ਮੁਕਲਾਵੇ ਨੂੰ।
ਦੇਦੇ ਨਹੀਂ ਸੇਠ ਜੀ ਤਿਆਰ ਦਾਹਵੇ ਨੂੰ।
ਸੂਈ ਯਾਦ ਰੱਖੀ ਭੈਣਾਂ, ਅਸੀਂ ਕਮਲਿਆਂ ਕੀ ਕਹਿਣਾ?
ਤਿੰਨ ਤੋੜੇ ਦੋ ਲਟੈਣਾ, ਲੈਗੀ ਓਦੂੰ ਬਆਦ ਨੀ।
ਵਹੀ 'ਚ ਦਰਜ ਲੈਣਾ-ਦੇਣਾਂ ਯਾਦ ਨ੍ਹੀਂ।

ਤੇਰੇ ਕਿੱਡੇ ਚੁਆਕ ਰੱਦੀ, ਲੋਗੇ ਰਿਉੜੀ ਅੱਧੀ-ਅੱਧੀ
ਆ ਬਥੇਰੀ ਦੇਣ ਤੱਦੀ ਛੋਕਰੀਆਂ ਛੋਕਰੇ।
ਰੋਜ਼ ਰੂੰਗਾ ਭਾਲ ਦੇ ਵੱਢਣ ਜੋਕਰੇ,
ਕੀ ਰਕਮ ਦੱਬੀ ਬੜੀ, ਆਵੇਂ ਨ੍ਹੇਰੀ ਵਾਂਗੂੰ ਚੜ੍ਹੀ,
ਆਪ ਲੈਗੀ ਦੁੱਧ ਧੜੀ, ਜਿੱਦੇਂ ਸੀ ਸਰਾਧ ਨੀ।
ਵਹੀ 'ਚ ਦਰਜ ਲੈਣਾ-ਦੇਣਾ ਯਾਦ ਨ੍ਹੀਂ।

ਮੱਣ-ਮੱਣ ਖ਼ਰਬੂਜ਼ੇ, ਮੈਂ ਪੁਚਾਵਾਂ ਦਿਨ ਦੂਜੇ,
'ਰਜਬਲੀ' ਵਾਹਲੀ ਲੂਜ੍ਹੇ, ਮਹਿੰਗੀ ਜ੍ਹੀ ਉਲਾਦ ਨੀ।
ਵਹੀ 'ਚ ਦਰਜ ਲੈਣਾ-ਦੇਣਾਂ ਯਾਦ ਨ੍ਹੀਂ।

**ਨਵੀ ਭਰਜਾਈ ਛੰਦ—5**

ਸੁਣੋਂ ਤਰਜ਼ ਕਵੀਸ਼ਰੀ ਦੇ ਸ਼ੋਕ ਜੀ,
ਵਿਆਹ ਕੇ ਨਵੀਂ ਭਰਝਾਈ ਲਿਆਂਦੀ ਲੈਕ ਜੀ,
ਮੱਥਾ ਚੰਦ ਦਿੰਦੇ ਸਮਾਨ ਰਿਹਾ ਟੈਕ ਜੀ।

ਗੱਲ ਸੋਲਾਂ ਆਨੇ ਸੱਚ ਨਾ ਵਡਿਆਈ ਮਾਰਨੀ।
ਵਿਆਹੀ ਐਂਗਲੋਂ-ਮਿਡਲ ਫੇਲ੍ਹ ਸਰਦਾਰਨੀ।
ਵਹੁਟੀ ਪਤਲੀ ਪਤੰਗ ਜਾਣੀਂ ਛਿੰਗ ਜੀ,
ਭਾਵੇਂ ਹਿੰਦੂ ਹੋਵੇ ਭਾਵੇਂ ਹੋਵੇ ਸਿੰਘ ਜੀ,
ਕਹਿੰਦੀ ਸਭਨਾਂ ਨੂੰ ਗੁੱਡ ਮੌਰਨਿੰਗ ਜੀ,
ਦੋਵੇਂ ਹੱਥ ਛੱਡ ਸੈਕਲ ਭਜੌਂਦੀ ਬੜੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।

ਜੱਗ ਦਾਜ 'ਚ ਲਿਆਈ ਰੰਗ ਤੇਜ਼ ਸੀ,
ਛੁਰੀ ਕਾਂਟਿਆ ਸੇ ਖਾਂਦੇ ਅੰਗਰੇਜ਼ ਸੀ।
ਡਾਹਲੀ ਕੁਰਸੀ ਸਟੂਲ, ਸ਼ੀਸ਼ਾ, ਮੇਜ ਸੀ,
ਉਬਾਲੇ ਕੇਤਲੀ 'ਚ ਅਤੇ ਚੀਨੀ ਦੇ ਪਿਆਲੇ ਜੇ।
ਗੋਰੀ ਗੱਲ ਪੈਗੇ ਕੋਹੜੀਆਂ ਦੇ ਵਾਂਗੂੰ ਛਾਲੇ ਜੇ।
ਨੱਕ ਬਿੰਨ੍ਹਿਆਂ ਨਾ ਕੰਨਾਂ ਵਿੱਚ ਸ਼ੇਕ ਸੀ,
ਖਾਂਦੀ ਕੁੱਕੜਾਂ ਦੇ ਆਂਡੇ ਦੇਕੇ ਸੇਕ ਸੀ।
ਬਿਸਕੁਟ ਅੰਦਰਸੇ ਮਿੱਠੇ ਕੇਕ ਸੀ,
ਕੱਚੇ ਮਾਸ ਨੂੰ ਅਡੌਂਦੀ ਕਮਜਾਤ ਜੜੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।

ਜਾਣੇ ਏ. ਬੀ. ਸੀ. ਨਾ ਜਾਣੇ ਐੜਾ-ਊੜਾ ਜੀ,
ਪਾਣੀ ਮਾਸ਼ਕੀ ਭਰਨ ਚੂਹੜਾ ਕੂੜਾ ਜੀ,
ਬਹਿਜੇ ਬਾਰ ਦੇ ਵਿਚਾਲੇ ਡਾਹਕੇ ਮੂੜ੍ਹਾ ਜੀ,
ਨਾਲੇ ਗਿੱਠ ਲੰਮੀ ਲਮਕੇ ਰਸੌਲ਼ੀ ਗਾਟੇ ਦੇ।
ਸੌਹਰੀ ਰਖਦੀ ਹਮੇਸ਼ਾ ਖੁਲ੍ਹੇ ਜੂੰਡੇ ਝਾਟੇ ਦੇ।
ਕਦੇ ਫੇਰੇ ਨਾ ਬਹਾਰੀ ਪੈਂਦੇ ਘੱਟੇ ਜੀ,
ਹੱਥ ਟੁੱਟਣ ਕਦੇ ਨਾ ਦਾਣੇਂ ਛੱਟੇ ਜੀ,
ਮੇਮਾਂ ਵਾਂਗਰਾਂ ਬਿੱਲੀ ਦੇ ਮੂੰਹ ਨੂੰ ਚੱਟੇ ਜੀ,
ਚੁਪੇ-ਗੰਨਿਆਂ ਦੇ ਸਮਾਨ ਕਾਗਜ਼ਾਂ ਦੀ ਨੜੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।

ਕੰਮ ਐਹੋ ਜੇ ਸਜਣ ਅਹਿਲਕਾਰਾਂ ਨੂੰ,
ਭਲਾ ਸਾਨੂੰ ਕੀ ਖ਼ਬਰ ਜੱਟ ਗੁਆਰਾਂ ਨੂੰ,

ਇੱਕ ਥਾਪਾ ਜਿਆ ਮੰਗਾਲਿਆ ਗਿਆਰਾਂ ਬਾਰਾਂ ਨੂੰ,
ਉਹਨੂੰ ਟੈਨਸ ਦੀ ਗੇਮ ਦਾ ਜ਼ਿਆਦਾ ਖਿਆਲ ਜਿਆ।
ਜਾਣੀਂ ਫੜਨੇ ਬਟੇਰੇ ਘਰੇ ਲਾਲਿਆ ਜਾਲ਼ ਜਿਆ।
ਕਦੇ ਸੇਵੀਆਂ ਪਕਾਵੇ ਕਦੇ ਖੀਰ ਨੂੰ,
ਮੂੰਹੋਂ ਭੌਂਦੂ ਕਹਿ ਬਲੌਂਦੀ ਮੇਰੇ ਵੀਰ ਨੂੰ,
ਸੈਦਾ ਕਾਂਣਾ ਨਾ ਪਸਿੰਦ ਸਿਆਲ ਹੀਰ ਨੂੰ,
ਬੂਟ ਚੌਂਕੇ ਤੇ ਝੜਾਤੇ ਮਾਂ ਬਥੇਰਾ ਲੜੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।

ਬੁੱਢੇ ਸੌਹਰੇ ਕੋਲ਼ੋਂ ਕਰਦੀ ਨਾ ਓਹਲੇ ਜੀ,
ਪੈਹਲਾਂ ਸੀਟ੍ਹੀਆਂ ਵਜਾਵੇ ਪਿੱਛੋਂ ਬੋਲੇ ਜੀ।
ਲੈਕੇ ਪਾਲਸ਼ ਨਵ੍ਹਾਂ ਦਾ ਨੌਂਹ ਤੇ ਡੋਹਲੇ ਜੀ,
ਮੇਰੀ ਮਾਂ ਦਾ ਪੱਕਿਆ ਨਾ ਖਾਹਦੀ ਪਰਸ਼ਾਦਾ ਜਿਆ।
ਲਾਲ ਬੁੱਲ੍ਹ ਕੁੱਤਆਂ ਦਾ ਮੁਰਦਾਰ ਖਾਹਧਾ ਜਿਆ।
ਪੌਂਦੀ ਲੂੰਬੜਾਂ ਦੀ ਖੱਲ ਦਾ ਸਵੈਟਰ ਐ,
ਲੈਕੇ ਇੰਡੀ ਪੈਨਡੈਂਟ ਲਿਖੇ ਲੈਟਰ ਐ,
ਕਰ ਲਾਸ਼ ਕਹਿੰਦੀ ਡੱਜ ਨਾਟ ਮੈਟਰ ਐ,
ਰੱਖੇ ਜੇਬ 'ਚ ਰੁਮਾਲ ਹੱਥ ਉਤੇ ਘੜੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।

ਪੜ੍ਹੇ ਅਖ਼ਬਾਰ ਦਿੱਸਦੀ ਸਿਆਣੀ ਐ,
ਮੂੰਹ ਨੂੰ ਪੌਡਰ ਲਗਾਵੇ ਡੁੱਬ ਜਾਣੀ ਐ,
ਦੋਵੇਂ ਅੱਖੀਆਂ ਸਬੂਤ ਹੈ ਨਾ ਕਾਣੀ ਐ,
ਟੀਰੀ ਭਾਬੋ ਲਾਵੇ ਐਂਕਨ ਬਥੇਰੇ ਚਿਰ ਦੀ।
ਆਵੇ ਧੱਕੇ ਖਾਕੇ ਜੰਗਲ ਅੰਦਰ ਫਿਰਦੀ।
ਪਾਕੇ ਦੁੱਧ 'ਚ ਡੱਬਲ-ਰੋਟੀ ਰੱਜੀ ਸੀ,
ਬਾਈ ਚਾਨਸ ਬੁਲ੍ਹਾਂ ਤੇ ਛੁਰੀ ਵੱਜੀ ਸੀ,
ਕੁੰਡਾ ਖੋਲ੍ਹਕੇ ਅੰਦਰ ਵੱਲ ਭੱਜੀ ਸੀ,
ਦੀਂਹਦੀ ਕੁੱਜੇ ਜੇ 'ਚ ਕਰਦੀ ਪਸ਼ਾਬ ਖੜ੍ਹੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।

'ਬਾਬੂ' ਜ਼ੋਰ ਨੂੰ ਝੜਾਗਿਆ ਕੱਲੂ ਕਾਲ ਸੀ,
ਬਹੂ ਇੱਕ ਦਿਨ ਲੜੀ ਸੱਸ ਨਾਲ਼ ਸੀ,

ਉਨ੍ਹੇ ਕੱਡੀ ਅਗਰੇਜ਼ੀ ਵਿੱਚ ਗਾਲ਼ ਸੀ
ਭੁੱਲ ਆਖ ਬੈਠੀ ਬੁੜੀ ਨੂੰ 'ਬਲੱਡੀ ਫੂਲ' ਸੀ।
ਮੁੰਡੇ ਘੋਟਣੇਂ ਦਾ ਘੜੀ 'ਚ ਬਣਾ ਲਿਆ ਰੂਲ ਸੀ।
ਪੈਹਲਾਂ ਮੁੱਕੀਆਂ ਦੇ ਨਾਲ ਭੰਨੀ ਹਿੱਕ ਸੀ,
ਗਿੱਠ-ਗਿੱਠ ਤਾਂ ਸਰੀਰੋਂ ਲਾਹਤੀ ਵਿੱਕ ਸੀ,
ਮਾਰਿਆ ਘੋਟਣਾ ਮੁੱਠਾਂ 'ਚ ਥੁੱਕ ਇੱਕ ਸੀ,
'ਬਾਬੂ' ਕੱਢਤੀ ਅੱੜਬ ਟੈਰ ਜ੍ਹੀ ਦੀ ਅੜੀ ਐ।
ਮੇਰੀ ਨਵੀਂ ਭਰਜਾਈ ਅੰਗਰੇਜ਼ੀ ਪੜ੍ਹੀ ਐ।